# ਵਿਸ਼ਾ-ਸੂਚੀ



+10

+10

+10

## ਪੁਸਤਕ ਬਾਰੇ

'ਕਥਨ ਕੋਸ਼' ਚਾਰ ਸੌ ਦੇ ਕਰੀਬ ਮਹਾਂਪੁਰਸ਼ਾਂ ਅਤੇ ਵਿਦਵਾਨਾਂ ਦੇ ਦੋ ਸੌ ਦੇ ਲਗਭਗ ਵਿਸ਼ਿਆਂ ਉਪਰ ਪ੍ਰਗਟਾਏ ਕੋਈ ਦੋ ਕੁ ਹਜ਼ਾਰ ਅਨਮੋਲ ਕਥਨਾਂ ਦਾ ਸੰਗ੍ਰਹਿ ਹੈ। ਇਸ ਵਿਚ ਸਿਰਫ਼ ਪੰਜਾਬ ਜਾਂ ਭਾਰਤ ਦੇ ਵਿਦਵਾਨਾਂ ਦੇ ਮਹਾਨ ਵਿਚਾਰ ਹੀ ਸ਼ਾਮਿਲ ਨਹੀਂ ਕੀਤੇ ਗਏ ਸਗੋਂ ਵਿਸ਼ਵ ਭਰ ਦੇ ਮਹਾਨ ਲੇਖਕਾਂ ਦੇ ਵਿਚਾਰਾਂ ਨੂੰ ਵੀ ਸ਼ਾਮਿਲ ਕੀਤਾ ਗਿਆ ਹੈ। ਜਿਥੇ ਇਸ ਵਿਚ ਗਿਆਨ ਦੇ ਵਿਸ਼ਾਲ ਸਮੁੰਦਰ (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿੱਚੋਂ ਟੂਕਾਂ ਸ਼ਾਮਿਲ ਕੀਤੀਆਂ ਗਈਆਂ ਹਨ ਉਥੇ ਗੀਤਾ, ਬਾਈਬਲ ਅਤੇ ਕੁਰਾਨ ਵਰਗੇ ਮਹਾਨ ਧਰਮ ਗ੍ਰੰਥਾਂ ਵਿੱਚੋਂ ਵੀ ਚੋਣਵੇ ਕਥਨ ਸ਼ਾਮਿਲ ਕੀਤੇ ਗਏ ਹਨ। ਇਸ ਦੇ ਨਾਲ ਹੀ ਕਲਾ, ਸਾਹਿਤ, ਵਿਗਿਆਨ ਅਤੇ ਸਿਆਸਤ ਦੇ ਮਹਾਰਥੀਆਂ ਦੁਆਰਾ ਸਮੇਂ-ਸਮੇਂ ਤੇ ਜੀਵਨ ਦੇ ਵੱਖ ਵੱਖ ਪਹਿਲੂਆਂ ਬਾਰੇ ਪ੍ਰਗਟਾਏ ਗਏ ਵਿਚਾਰਾਂ ਨੂੰ ਸ਼ਾਮਿਲ ਕਰਨ ਦਾ ਯਤਨ ਕੀਤਾ ਗਿਆ ਹੈ। ਪੰਜਾਬੀ ਦੇ ਲਗਭਗ ਸਾਰੇ ਹੀ ਮਹਾਨ ਵਿਦਵਾਨਾਂ ਅਤੇ ਲੇਖਕਾਂ ਨੂੰ ਇਸ ਵਿਚ ਯੋਗ ਸਥਾਨ ਦੇਣ ਦਾ ਯਤਨ ਕੀਤਾ ਗਿਆ ਹੈ।

ਇਹ ਤੱਥ ਕਿਸੇ ਜਾਣਕਾਰੀ ਦਾ ਮੁਥਾਜ ਨਹੀਂ ਕਿ ਹਿੰਦੀ, ਅੰਗਰੇਜ਼ੀ ਅਤੇ ਹੋਰ ਦੂਸਰੀਆਂ ਮਹੱਤਵਪੂਰਨ ਭਾਸ਼ਾਵਾਂ ਵਿਚ ਅਜਿਹੇ ਕਥਨਕੋਸ਼ ਆਮ ਮਿਲਦੇ ਹਨ ਪਰੰਤੂ ਪੰਜਾਬੀ ਵਿਚ ਅਜਿਹੀ ਪੁਸਤਕ ਦੀ ਅਣਹੋਂਦ ਹਮੇਸ਼ਾਂ ਰੜਕਦੀ ਰਹਿੰਦੀ ਸੀ। ਜਦ ਕਿਸੇ ਵਿਦਿਆਰਥੀ, ਅਧਿਆਪਕ ਜਾਂ ਵਿਦਵਾਨ ਨੇ ਕਿਸੇ ਵਿਸ਼ੇ ਉਪਰ ਕੁਝ ਬੋਲਣਾ ਜਾਂ ਲਿਖਣਾ ਹੁੰਦਾ ਹੈ ਤਾਂ ਉਸਨੂੰ ਵੱਖ-ਵੱਖ ਪੁਸਤਕਾਂ ਹਵਾਲੇ ਵਜੋਂ ਲੈਣੀਆਂ ਪੈਂਦੀਆਂ ਹਨ। ਕਈ ਵਾਰੀ ਸਾਰੀਆਂ ਪੁਸਤਕਾਂ ਉਪਲਬਧ ਨਹੀਂ ਹੁੰਦੀਆਂ ਅਤੇ ਉਹਨਾਂ ਵਿੱਚੋਂ ਸੰਬੰਧਤ ਵਿਸ਼ੇ ਬਾਰੇ ਸਮੱਗਰੀ ਦੀ ਖੋਜ ਕਰਨੀ ਆਪਣੇ ਆਪ ਵਿਚ ਇਕ ਸਮੱਸਿਆ ਬਣ ਜਾਂਦੀ ਹੈ। ਇਸ ਪੁਸਤਕ ਦਾ ਮੁੱਖ ਮੰਤਵ ਇਸ ਸਮੱਸਿਆ ਨੂੰ ਹੱਲ ਕਰਨਾ ਹੀ ਹੈ। ਹਰ ਕਥਨ ਦੇ ਹੇਠ ਉਸਦੇ ਲੇਖਕ ਦਾ ਨਾਮ ਅਤੇ ਸੰਬੰਧਤ ਰਚਨਾ ਦਾ ਨਾਮ ਦੇਣ ਦਾ ਯਤਨ ਕੀਤਾ ਗਿਆ ਹੈ। ਗੁਰਬਾਣੀ ਵਿੱਚੋਂ ਲਈਆਂ ਗਈਆਂ ਟੂਕਾਂ ਦੇ ਹੇਠ ਸੰਬੰਧਤ ਗੁਰੂ ਸਾਹਿਬ ਜਾਂ ਭਗਤ ਦੇ ਨਾਮ ਦੇ ਨਾਲ-ਨਾਲ 'ਆਦਿ ਗ੍ਰੰਥ' ਦਾ ਪੰਨਾ ਨੰਬਰ ਵੀ ਦਿੱਤਾ ਗਿਆ ਹੈ।

ਇਸ ਪੁਸਤਕ ਦੀ ਤਿਆਰੀ ਵਿਚ ਸਾਨੂੰ ਬਹੁਤ ਸਾਰੇ ਅਧਿਆਪਕ ਸਾਥੀਆਂ ਅਤੇ ਵਿਦਵਾਨਾਂ ਤੋਂ ਬਹੁਮੁੱਲੇ ਸੁਝਾਅ ਮਿਲੇ ਹਨ ਅਤੇ ਉਹਨਾਂ

ਦੇ ਨਿੱਘੇ ਸਹਿਯੋਗ ਤੋਂ ਬਿਨਾਂ ਇਹ ਕਾਰਜ ਨੇਪਰੇ ਚੜ੍ਹਨਾ ਲਗਭਗ ਅਸੰਭਵ ਹੀ ਜਾਪਦਾ ਸੀ। ਅਸੀਂ ਉਹਨਾਂ ਦਾ ਤਹਿ ਦਿਲੋਂ ਧੰਨਵਾਦ ਕਰਦੇ ਹਾਂ। ਸਾਨੂੰ ਅਹਿਸਾਸ ਹੈ ਕਿ ਨਾ ਚਾਹੁੰਦੇ ਹੋਏ ਵੀ ਇਸ ਪੁਸਤਕ ਵਿਚ ਕੁਝ ਗਲਤੀਆਂ ਜਾਂ ਤਰੁੱਟੀਆਂ ਪ੍ਰਵੇਸ਼ ਕਰ ਗਈਆਂ ਹੋਣਗੀਆਂ। ਪਾਠਕਾਂ ਦੁਆਰਾ ਭੇਜੇ ਗਏ ਬਹੁਮੁੱਲੇ ਸੁਝਾਵਾਂ ਦੁਆਰਾ ਉਹਨਾਂ ਨੂੰ ਦੂਰ ਕਰਨ ਦਾ ਯਤਨ ਕੀਤਾ ਜਾਵੇਗਾ।

ਆਸ ਕਰਦੇ ਹਾਂ ਕਿ ਸੂਝਵਾਨ ਪਾਠਕ ਸਾਡੇ ਇਸ ਨਿਮਾਣੇ ਜਿਹੇ ਯਤਨ ਨੂੰ ਮਾਣ ਬਖਸ਼ਣਗੇ।

ਪਰਮਿੰਦਰ ਕੌਰ ਕਰਾੜੀ
[illegible] ਸਿੰਘ

# ਉਪਦੇਸ਼

| | |
|---|---|
| ਸ਼ੇਕਸਪੀਅਰ | ਹਰ ਇਕ ਦਾ ਉਪਦੇਸ਼ ਸੁਣੋ, ਪਰ ਆਪਣਾ ਉਪਦੇਸ਼ ਕੁੱਝ ਹੀ ਲੋਕਾਂ ਨੂੰ ਦੇਵੋ। |
| ਪੰਚਤੰਤਰ | ਦੂਸਰਿਆਂ ਨੂੰ ਉਪਦੇਸ਼ ਦੇਣਾ ਸੌਖਾ ਹੈ। |
| ਕਾਰਵੈਨਟੀਜ਼<br>*ਡਾਨ ਕਿਗਜ਼ੋਟ* | ਉਹ ਹੀ ਵਧੀਆ ਉਪਦੇਸ਼ ਦੇ ਸਕਦਾ ਹੈ,<br>ਜਿਹੜਾ ਵਧੀਆ ਜੀਵਨ ਜਿਉਂਦਾ ਹੈ। |
| ਕਲਾਉਟਸ<br>*ਐਸੀਲੇਰੀਆ* | ਜੋ ਪ੍ਰਚਾਰ ਕਰਦੇ ਹੋ ਉਸਦਾ ਖੁਦ ਅਭਿਆਸ ਕਰੋ। |
| ਫਰੈਂਕਲਿਨ | ਕੀੜੀ ਤੋਂ ਚੰਗਾ ਕੋਈ ਉਪਦੇਸ਼ ਨਹੀਂ ਦਿੰਦਾ,<br>ਅਤੇ ਉਹ ਚੁੱਪ ਰਹਿੰਦੀ ਹੈ। |
| ਸਵਾਮੀ ਰਾਮ ਤੀਰਥ | ਜਿਸ ਨੂੰ ਹਰ ਕੋਈ ਦਿੰਦਾ ਹੈ ਪਰ ਵਿਰਲਾ ਹੀ ਕੋਈ<br>ਲੈਂਦਾ ਹੈ, ਅਜਿਹੀ ਕਿਹੜੀ ਚੀਜ਼ ਹੈ?- ਉਪਦੇਸ਼, ਸਲਾਹ |
| ਸ਼ੇਖ ਸਾਅਦੀ | ਮਨੁੱਖ ਨੂੰ ਚਾਹੀਦਾ ਹੈ ਕਿ ਜੇਕਰ ਦੀਵਾਰ'ਤੇ ਵੀ<br>ਉਪਦੇਸ਼ ਲਿਖਿਆ ਹੋਇਆ ਮਿਲੇ ਤਾਂ ਉਸਨੂੰ ਗ੍ਰਹਿਣ ਕਰ ਲਵੇ। |
| ਅਗਿਆਤ | ਜਦ ਤੱਕ ਕੋਈ ਵਿਅਕਤੀ ਆਪ ਉਹ ਕੰਮ ਨਾ ਕਰੇ,<br>ਜਿਸ ਬਾਰੇ ਉਹ ਦੂਸਰਿਆਂ ਨੂੰ ਉਪਦੇਸ਼ ਦਿੰਦਾ ਹੈ,<br>ਉਦੋਂ ਤੱਕ ਉਸਦਾ ਅਸਰ ਨਹੀਂ ਮੰਨਿਆ ਜਾ ਸਕਦਾ। |
| ਮਹਾਤਮਾ ਬੁੱਧ<br>*ਧੰਮਪੱਦ* | ਦੂਜਿਆਂ ਤਾਈਂ ਬੰਦਾ ਜੀਕਣ ਜੱਗ ਦੇ ਵਿਚ ਬਣਾਨਾ ਚਾਹੇ,<br>ਉਹੋ ਜਿਹਾ ਆਪੇ ਤਾਈਂ ਪਹਿਲਾਂ ਆਪੇ ਆਪ ਬਣਾਏ।<br>*ਅਨੁਵਾਦ- ਪ੍ਰੋ. ਹਰਨਾਮ ਦਾਸ* |
| *ਰਿਗਵੇਦ* | ਉਪਦੇਸ਼ ਤੋਂ ਬਿਨਾਂ ਕਿਸੇ ਮਨੁੱਖ ਦੇ ਗਿਆਨ ਵਿਚ ਵਾਧਾ ਨਹੀਂ ਹੋ ਸਕਦਾ, ਇਸ ਲਈ ਸਾਰਿਆਂ ਵਿਅਕਤੀਆਂ ਨੂੰ ਚੰਗੀ ਵਿੱਦਿਆ ਦਾ ਉਪਦੇਸ਼ ਅਤੇ ਸ਼ਬਦ ਹਰ ਰੋਜ਼ ਸੁਣਨੇ ਚਾਹੀਦੇ ਹਨ। |

[illegible]

ਆਪਣੀ ਕਹਿਣ ਦੀ ਸਮੱਰਥਾ ਅਤੇ ਦੂਜੇ ਦੀ ਸੁਣਨ ਦੀ ਸਮੱਰਥਾ ਨੂੰ ਦੇਖ ਕੇ ਹੀ ਉਪਦੇਸ਼ ਦੇਣਾ ਸਿਆਣਪ ਹੈ।

# ਔਰਤ

**ਮਨੂ**
*ਮਨੂ ਸਮ੍ਰਿਤੀ*

ਜਿਸ ਘਰ ਜਾਂ ਖਾਨਦਾਨ ਵਿਚ ਇਸਤਰੀਆਂ ਦੀ ਪੂਜਾ ਹੁੰਦੀ ਹੈ, ਭਾਵ ਆਦਰ ਸਤਿਕਾਰ ਹੁੰਦਾ ਹੈ ਉਸ ਘਰ ਤੇ ਦੇਵਤੇ ਖੁਸ਼ ਰਹਿੰਦੇ ਹਨ। ਜਿਸ ਖਾਨਦਾਨ ਵਿਚ ਉਨ੍ਹਾਂ ਦੀ ਪੂਜਾ ਨਹੀਂ ਹੁੰਦੀ ਉਸ ਖਾਨਦਾਨ ਦੇ ਸਾਰੇ ਕਰਮ ਬੇਕਾਰ ਹੋ ਜਾਂਦੇ ਹਨ।

**ਮਨੂ**
*ਮਨੂ ਸਮ੍ਰਿਤੀ*

ਇਸਤਰੀਆਂ ਲਈ ਪਤੀ ਦੀ ਸੇਵਾ ਤੋਂ ਬਿਨਾਂ ਹੋਰ ਕੋਈ ਯੱਗ ਨਹੀਂ ਹੈ ਅਤੇ ਪਤੀ ਦੀ ਆਗਿਆ ਤੋਂ ਬਿਨਾਂ ਕੀਤੇ ਵਰਤ ਜਾਂ ਉਪਵਾਸ ਪਤੀ ਦੀ ਉਮਰ ਘਟਾਉਂਦੇ ਹਨ ਅਤੇ ਅਜਿਹੀ ਔਰਤ ਨਰਕ ਨੂੰ ਜਾਂਦੀ ਹੈ।

**ਮਨੂ**
*ਮਨੂ ਸਮ੍ਰਿਤੀ*

ਇਸਤਰੀ ਦੀ ਰੱਖਿਆ ਬਚਪਨ ਵਿਚ ਪਿਤਾ ਕਰਦਾ ਹੈ,
ਜੁਆਨੀ ਵਿਚ ਪਤੀ ਇਸਤਰੀ ਦਾ ਰੱਖਿਅਕ ਹੁੰਦਾ ਹੈ,
ਬੁਢਾਪੇ ਵਿਚ ਪੁੱਤਰ ਇਸਤਰੀ ਦੀ ਰੱਖਿਆ ਕਰਦੇ ਹਨ,
ਇਸਤਰੀ ਕਦੇ ਵੀ ਸੁਤੰਤਰ ਰਹਿਣ ਦੇ ਯੋਗ ਨਹੀਂ ਹੈ।

**ਵੇਦ ਵਿਆਸ**

ਇਸਤਰੀ ਪ੍ਰਕਿਰਤੀ ਦੀ ਕੰਨਿਆਂ ਹੈ। ਉਸਦੀ ਤਰਫ਼ ਬੁਰੀ ਦ੍ਰਿਸ਼ਟੀ ਨਾਲ ਕਦੇ ਨਾ ਦੇਖੋ।

*ਮਹਾਂਭਾਰਤ*

ਕਿਤਨਾ ਬਾਲਣ ਪਾਉ, ਅੱਗ ਕਦੇ ਰਜਦੀ ਨਹੀਂ।
ਕਿੰਨਾ ਵੀ ਪਾਣੀ ਪਾਉ, ਸਮੁੰਦਰ ਕਦੇ ਭਰਦਾ ਨਹੀਂ।
ਕਿੰਨੇ ਵੀ ਖੂਨ ਕਰ ਲਵੇ ਪਰ ਖੂਨੀ ਦੀ ਤ੍ਰੇਹ ਕਦੇ ਬੁਝਦੀ ਨਹੀਂ।
ਇਸੇ ਤਰ੍ਹਾਂ ਔਰਤ ਨੂੰ ਕਿਸੇ ਵੀ ਮਰਦ ਕੋਲੋਂ ਕਦੇ ਰੱਜ ਨਹੀਂ ਆਉਂਦਾ।

*ਰਮਾਇਣ*

ਔਰਤਾਂ ਦੇ ਮੂੰਹ ਫੁੱਲਾਂ ਵਰਗੇ ਹੁੰਦੇ ਹਨ, ਉਨ੍ਹਾਂ ਦੇ ਬੋਲ ਸ਼ਹਿਦ ਦੀਆਂ ਬੂੰਦਾਂ ਵਰਗੇ, ਪਰ ਉਨ੍ਹਾਂ ਦੇ ਦਿਲ ਤਲਵਾਰ ਦੀ ਧਾਰ ਵਰਗੇ ਤੇ ਦਿਲ ਵਿਚ ਹੋਰ ਕੀ ਹੁੰਦਾ ਹੈ, ਇਸ ਨੂੰ ਕੋਈ ਨਹੀਂ ਜਾਣ ਸਕਦਾ।

**ਚਾਣਕਯ**
*ਚਾਣਕਯ ਨੀਤੀ*

ਔਰਤਾਂ ਵਿਚ ਮਰਦਾਂ ਦੀ ਤੁਲਨਾ ਵਿਚ ਭੋਜਨ ਖਾਣ ਦੀ ਸਮਰੱਥਾ ਦੁੱਗਣੀ, ਸ਼ਰਮੀਲਾਪਨ ਚੌਗੁਣਾ, ਦਲੇਰੀ ਛੇ ਗੁਣਾ ਜ਼ਿਆਦਾ

ਅਤੇ ਕਾਮੁਕਤਾ ਅੱਠ ਗੁਣਾ ਜਿਆਦਾ ਹੁੰਦੀ ਹੈ।

**ਚਾਣਕਯ**
*ਚਾਣਕਯ ਨੀਤੀ*

ਸੁਭਾਵਕ ਤੌਰ ਤੇ ਔਰਤਾਂ ਵਿਚ ਸੱਚੀ ਗੱਲ ਛੁਪਾਉਣਾ, ਬਿਨਾ ਵਿਚਾਰ ਕੀਤੇ ਕੋਈ ਫੈਸਲਾ ਜਲਦੀ ਵਿਚ ਕਰਨਾ, ਮੂਰਖਤਾ ਕਰਨਾ, ਲਾਲਚੀ ਹੋਣਾ ਅਤੇ ਨਿਰਦਈ ਹੋਣਾ, ਸਫ਼ਾਈ ਨਾ ਰੱਖਣੀ, ਇਹ ਦੋਸ਼ ਹੁੰਦੇ ਹਨ। ਇਨ੍ਹਾਂ ਵਿਚੋਂ ਕੋਈ ਨਾ ਕੋਈ ਇਕ ਦੋਸ਼ ਹਰੇਕ ਔਰਤ ਵਿਚ ਹੁੰਦਾ ਹੈ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ 473*

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

**ਵਾਰਿਸ ਸ਼ਾਹ**
*ਹੀਰ*

ਜਿਸ ਮਰਦ ਨੂੰ ਸ਼ਰਮ ਨਾ ਹੋਵੇ ਗੈਰਤ,
ਉਸ ਮਰਦ ਤੋਂ ਚੰਗੀਆਂ ਰੀਵੀਆਂ ਨੇ ।
ਘਰ ਸਦਾ ਹੀ ਔਰਤਾਂ ਨਾਲ ਸੋਂਹਦੇ,
ਸ਼ਰਮਵੰਦ ਤੇ ਸਤਰਦੀਆਂ ਬੀਵੀਆਂ ਨੇ।
ਇਕ ਹਾਲ ਵਿਚ ਮਸਤ ਘਰ ਬਾਰ ਅੰਦਰ,
ਇਕ ਹਾਰ ਸ਼ਿੰਗਾਰ ਵਿਚ ਖੀਵੀਆਂ ਨੇ।
ਵਾਰਿਸ ਸ਼ਰਮ ਹਯਾ ਦੀ ਪਹਿਨ ਚਾਦਰ,
ਅੱਖੀ ਨਾਲ ਜ਼ਮੀਨ ਦੇ ਸੀਵੀਆਂ ਨੇ।

**ਵਾਰਿਸ ਸ਼ਾਹ**
*ਹੀਰ*

ਵਾਰਿਸ ਰੰਨ, ਫਕੀਰ, ਤਲਵਾਰ ਘੋੜਾ
ਚਾਰੇ ਥੋਕ ਏਹ ਕਿਸੇ ਦੇ ਯਾਰ ਨਾਹੀਂ।

**ਸ਼ੇਕਸਪੀਅਰ**
*ਹੈਮਲਟ*

ਕਮਜ਼ੋਰੀ- ਤੇਰਾ ਨਾਮ ਔਰਤ ਹੈ।

**ਜਵਾਹਰ ਲਾਲ ਨਹਿਰੂ**

ਕਿਸੇ ਕੌਮ ਵਿਚ ਇਸਤਰੀ ਦੀ ਪਦਵੀ ਉਸ ਕੌਮ ਦੀ ਉਨਤੀ ਦੇ ਸਭ ਤੋ ਸਹੀ ਨਾਪਾਂ ਵਿਚੋਂ ਇਕ ਹੈ।

**ਪੀਲੂ**
*ਮਿਰਜ਼ਾ ਸਾਹਿਬਾਂ*

ਚੜ੍ਹਦੇ ਮਿਰਜ਼ੇ ਖਾਨ ਨੂੰ, ਵੰਝਲ ਦੇਂਦਾ ਮੱਤ।
ਭੱਠ ਰੰਨਾਂ ਦੀ ਦੋਸਤੀ, ਖੁਰੀਂ ਜਿਨ੍ਹਾਂ ਦੀ ਮੱਤ ।
ਹੱਸ-ਹੱਸ ਲਾਵਣ ਯਾਰੀਆਂ ਤੇ ਰੋ-ਰੋ ਦੇਵਣ ਦੱਸ।

**ਰਾਮ ਕ੍ਰਿਸ਼ਨ ਪਰਮਹੰਸ**

ਔਰਤ ਅਤੇ ਦੌਲਤ ਨੇ ਸਾਰੇ ਸੰਸਾਰ ਨੂੰ ਗੁਨਾਹਾਂ ਵਿਚ ਡੋਬਿਆ ਹੋਇਆ ਹੈ। ਜਦ ਤੁਸੀਂ ਔਰਤ ਨੂੰ ਰੱਬੀ ਮਾਂ ਦੇ ਰੂਪ ਵਿਚ ਦੇਖਦੇ ਹੋ ਤਾਂ ਉਸ ਦੇ ਸਾਰੇ ਹਥਿਆਰ ਖੁੱਸ ਜਾਂਦੇ ਹਨ।

**ਖਲੀਲ ਜਿਬਰਾਨ**

ਜੋ ਮਨੁੱਖ ਨਾਰੀ ਨੂੰ ਮੁਆਫ ਨਹੀਂ ਕਰ ਸਕਦਾ ਉਸ ਨੂੰ ਉਸਦੇ ਮਹਾਨ ਗੁਣਾ ਦਾ ਉਪਯੋਗ ਕਰਨ ਦਾ ਕਦੇ ਅਵਸਰ ਪ੍ਰਾਪਤ ਨਹੀਂ ਹੁੰਦਾ।

**ਪ੍ਰੇਮ ਚੰਦ**

ਮਰਦਾਂ ਵਿਚ ਨਾਰੀ ਦੇ ਗੁਣ ਆ ਜਾਣ ਤਾਂ ਉਹ ਮਹਾਤਮਾ ਬਣ ਜਾਂਦਾ ਹੈ। ਨਾਰੀ ਵਿਚ ਮਰਦਾਂ ਦੇ ਗੁਣ ਆ ਜਾਣ ਤਾਂ ਉਹ ਕੁਲਟਾ ਬਣ ਜਾਂਦੀ ਹੈ।

**ਪ੍ਰੋ. ਪੂਰਨ ਸਿੰਘ**
*ਵਤਨ ਦਾ ਪਿਆਰ*

ਘਰ ਦਾ ਜੀਵਨ ਤੇ ਵਤਨ ਦਾ ਪਿਆਰ ਇਸਤਰੀ ਜਾਤੀ ਦੇ ਬੇਹੱਦ ਸਤਿਕਾਰ ਤੇ ਪਿਆਰ ਬਿਨਾਂ ਜੀਂਦਾ ਨਹੀਂ ਹੋ ਸਕਦਾ।

**ਪ੍ਰੋ. ਪੂਰਨ ਸਿੰਘ**
*ਮਿੱਤਰਤਾ*

ਤੀਵੀ ਖਾਵੰਦ ਦੀ ਮਿੱਤਰਤਾ ਪਹਿਲਾਂ ਕੱਚੀ ਹੁੰਦੀ ਹੈ ਤੇ ਫਲ ਵਾਂਗੂ ਤਾਂ ਹੀ ਪਕਦੀ ਹੈ ਜਦ ਤੀਵੀਂ ਮਾਂ ਹੋ ਜਾਂਦੀ ਹੈ। ਜਦ ਤੀਵੀਂ ਮਾਂ ਹੋ ਜਾਂਦੀ ਹੈ ਤਾਂ ਹਰ ਤਰ੍ਹਾਂ ਦਿਵਿਯਾ ਮੂਰਤੀ ਹੋ ਜਾਂਦੀ ਹੈ, ਪੂਜਨੀਯ ਹੋ ਜਾਂਦੀ ਹੈ।

**ਪ੍ਰੋ. ਮੋਹਨ ਸਿੰਘ**
*ਬੱਚਾ*

ਹੋਵਣ ਭਾਵੇਂ ਮਾਵਾਂ ਪਰੀਆਂ
ਨਾਲ ਹੁਸਨ ਦੇ ਡਕ-ਡਕ ਭਰੀਆਂ,
ਸ਼ਾਹਾਂ ਘਰੀਂ ਵਿਆਹੀਆਂ ਵਰੀਆਂ,
ਪਹਿਨਣ ਪੱਟ, ਹੰਢਾਵਣ ਜ਼ਰੀਆਂ,
ਪੂਰਾ ਕਦੀ ਸ਼ਿੰਗਾਰ ਨਾ ਹੋਵੇ,
ਜੇ ਲਾਲਾਂ ਦਾ ਹਾਰ ਨਾ ਹੋਵੇ।

**ਅੰਮ੍ਰਿਤਾ ਪ੍ਰੀਤਮ**

ਔਰਤ ਦਾ ਦਿਲ ਸਦਾ ਔਰਤ ਦਾ ਦਿਲ ਏ, ਉਹ ਹਮੇਸ਼ਾ ਪਿਆਰੇ ਦੇ ਜਿਉਣ ਨਾਲ ਜਿਉਂਦਾ ਹੈ, ਪਿਆਰੇ ਦੇ ਮਰਨ ਨਾਲ ਮਰਦਾ ਹੈ।

**ਅੰਮ੍ਰਿਤਾ ਪ੍ਰੀਤਮ**

ਨਾ ਬਰਾਬਰੀ ਦੀ ਇਸ ਸਾਰੀ ਬਣਤਰ ਵਿਚ ਅਜੇ ਤੱਕ ਔਰਤ ਲਈ 'ਬੇਬਸੀ' ਦਾ ਲਫ਼ਜ਼ ਇਹੋ ਜਿਹਾ ਏ ਜਿਸ ਦੇ ਅਰਥ ਉਸ ਨੂੰ ਹਮੇਸ਼ਾ ਭਿਕਸ਼ਨਗੀ ਵਿਚ ਦੇਖਣੇ ਪੈਂਦੇ ਨੇ।

**ਸਿਗਮੰਡ ਫਰਾਇਡ**

ਜਿਹੜੇ ਸਵਾਲ ਦਾ ਕਦੇ ਕਿਸੇ ਨੇ ਜਵਾਬ ਨਹੀਂ ਦਿੱਤਾ ਅਤੇ ਮੈਂ ਵੀ ਅਜੇ ਇਸ ਦਾ ਜਵਾਬ ਨਹੀਂ ਦੇ ਸਕਿਆ ਭਾਵੇ ਮੈਨੂੰ ਤੀਹ ਵਰ੍ਹੇ ਸੋਚਦਿਆਂ ਹੋ ਗਏ ਹਨ, ਉਹ ਸਵਾਲ ਹੈ ਕਿ ਆਖਰ ਔਰਤ ਚਾਹੁੰਦੀ ਕੀ ਹੈ।

**ਵਿਕਟਰ ਹਿਊਗੋ**

ਮਰਦਾਂ ਕੋਲ ਦ੍ਰਿਸ਼ਟੀ ਹੁੰਦੀ ਹੈ,
ਪਰੰਤੂ ਔਰਤਾਂ ਕੋਲ ਅੰਤਰ-ਦ੍ਰਿਸ਼ਟੀ।

ਸ਼ਿਵ ਕੁਮਾਰ ਬਟਾਲਵੀ
ਲੂਣਾ

ਨਾਰੀ ਨਾਂ ਹੀ
ਅੰਧ ਵਿਸ਼ਵਾਸ ਦਾ ਹੈ
ਨਾਰੀ ਸਦਾ ਅਨਿਆਂ ਚੋਂ ਜਨਮ ਲੈਂਦੀ
ਨਾਰੀ ਨਾਮ
ਇਕ ਐਸੇ ਅਹਿਸਾਸ ਦਾ ਹੈ
ਜਿਵੇਂ ਜ਼ਖਮਾਂ 'ਚ
ਪੀੜ ਹੈ ਘੁਲੀ ਰਹਿੰਦੀ

ਸ਼ਿਵ ਕੁਮਾਰ ਬਟਾਲਵੀ
ਲੂਣਾ

ਜਿਸ ਨਾਰੀ ਵਿਚ ਮਮਤਾ ਦਾ
ਸਤਿਕਾਰ ਨਹੀਂ ਹੈ
ਉਸ ਨਾਰੀ ਵਿਚ
ਕਿਸੇ ਰੂਪ ਵਿਚ ਨਾਰ ਨਹੀਂ ਹੈ
ਉਸ ਨਾਰੀ ਵਿਚ ਨਾਰੀ ਹਾਲੇ ਸੀਮਤ ਹੈ
ਉਸ ਨਾਰੀ ਵਿਚ
ਨਾਰੀ ਦਾ ਵਿਸਥਾਰ ਨਹੀਂ ਹੈ
ਨਾ ਉਹ ਮਾਂ ਤੇ ਭੈਣ ਤੇ ਨਾ ਹੀ
ਮਹਿਬੂਬਾ ਹੈ
ਉਸ ਨੂੰ ਪਿਆਰ ਕਰਨ ਦਾ
ਕੋਈ ਅਧਿਕਾਰ ਨਹੀਂ ਹੈ।

ਸਾਇਮਨ ਡੀ ਬੋਵੂਆਇਰ

ਮਰਦ ਜਦੋਂ ਪੈਦਾ ਹੁੰਦਾ ਹੈ, ਸਮਾਜ ਉਹਦੇ ਜਨਮ ਤੋਂ ਹੀ ਉਸਨੂੰ ਆਪਣੀ ਹੋਂਦ ਦੀ ਰੱਖਿਆ ਕਰਨ ਵਾਸਤੇ ਤਰ੍ਹਾਂ-ਤਰ੍ਹਾਂ ਦੇ ਹਥਿਆਰਾਂ ਨਾਲ ਤਿਆਰ ਕਰਨਾ ਸ਼ੁਰੂ ਕਰ ਦੇਂਦਾ ਹੈ ਪਰ ਔਰਤ ਨੂੰ ਅਸਲੋਂ ਬੇ ਹਥਿਆਰ ਰੱਖਿਆ ਜਾਂਦਾ ਹੈ। ਉਹਦੀ ਪਰਵਰਸ਼ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਉਹਦੇ ਪੈਰਾਂ ਵਿਚ ਕਿਸੇ ਵੀ ਸੁਤੰਤਰ ਰਾਹ ਉਤੇ ਤੁਰਨ ਦੀ ਲਾਲਸਾ ਨਾ ਜਾਗੇ। ਉਹਦੇ ਕੋਲ ਇਕ ਹੀ ਹਥਿਆਰ ਰਹਿ ਜਾਂਦਾ ਹੈ, ਉਹਦਾ ਔਰਤਪਣ- ਇਕ ਸਦੀਵੀ ਗੁਲਾਮੀ ਦੀ ਬੇਵਿਸ਼ਵਾਸੀ ਦਾ ਫਲੀਆ ਹਥਿਆਰ, ਜਿਹਨੂੰ ਕਦੀ ਉਹ ਪੂਜਣ ਲੱਗ ਪੈਂਦੀ ਹੈ ਤੇ ਕਦੀ ਨਫ਼ਰਤ ਕਰਨ ਲੱਗ ਪੈਂਦੀ ਹੈ।

ਲੈਨਿਨ

ਜਦ ਤੱਕ ਇਸਤਰੀ ਨੂੰ ਰਸੋਈ ਦੀ ਗੁਲਾਮੀ ਤੋਂ ਆਜ਼ਾਦ ਨਹੀਂ ਕੀਤਾ ਜਾਂਦਾ ਉਦੋਂ ਤੱਕ ਉਸਦੀ ਅਜ਼ਾਦੀ ਅਧੂਰੀ ਹੈ।

ਰਜਨੀਸ਼ ਓਸ਼ੋ

ਇਸਤਰੀ ਮਾਂ ਬਣੇ ਬਿਨਾਂ ਪੂਰੀ ਨਹੀਂ ਹੋ ਪਾਉਂਦੀ।
ਉਸਦੀ ਸ਼ਖਸੀਅਤ ਦਾ ਪੂਰਾ ਨਿਖਾਰ ਅਤੇ ਪੂਰਾ ਸੁਹੱਪਣ
ਉਸਦੇ ਮਾਂ ਬਣਨ ਤੇ ਪਰਗਟ ਹੁੰਦਾ ਹੈ।

ਨਰਿੰਦਰ ਸਿੰਘ ਕਪੂਰ
ਖੁਲ੍ਹੀ ਬਾਰੀਆਂ

ਇਸਤਰੀ ਦਾ ਸੁਭਾਅ ਹੈ ਕਿ ਉਹ ਜਦੋਂ ਵੀ ਰੁਸਦੀ ਹੈ,
ਮਨਾਏ ਜਾਣ ਦੀ ਸੰਭਾਵਨਾ ਰੱਖ ਕੇ ਰੁਸਦੀ ਹੈ।

ਜਸਵੰਤ ਸਿੰਘ ਕੰਵਲ
*ਪੂਰਨਮਾਸ਼ੀ*

ਔਰਤ ਦੀ ਫਿਤਰਤ ਵਿਚ ਖਾਸ ਸਿਫ਼ਤ ਹੈ ਕਿ ਉਹ ਜਜ਼ਬਾਤੀ ਰੌਂ ਵਿਚ ਪੰਘਰਦੀ ਅਤੇ ਮੁਸ਼ਕਲਾਂ ਵਿਚ ਫਸੀ ਵੀ ਕੁਝ ਚੰਗਾ ਸੋਚ ਸਕਦੀ ਹੈ।

ਜਸਵੰਤ ਸਿੰਘ ਕੰਵਲ
*ਪੂਰਨਮਾਸ਼ੀ*

ਜਿੰਨਾ ਔਰਤ ਮਰਦ ਨੂੰ ਖੁਆ ਕੇ ਤਸੱਲੀ ਅਨੁਭਵ ਕਰਦੀ ਹੈ, ਆਪ ਖਾ ਕੇ ਨਹੀ।

ਨਾਨਕ ਸਿੰਘ
*ਅਧ-ਖਿੜਿਆ ਫੁੱਲ*

ਓ ਇਸਤਰੀ! ਤੂੰ ਏਡੀ ਉੱਚਤਾ, ਏਡੀ ਵਿਸ਼ਾਲਤਾ ਕਿਥੋਂ ਪ੍ਰਾਪਤ ਕਰ ਲਈ? ਸਹਿਨਸ਼ੀਲਤਾ ਦੇ ਸੋਮੇ ਤੇਰੇ ਅੰਦਰ, ਮਮਤਾ ਦੀਆਂ ਕਾਂਗਾਂ ਤੇਰੇ ਵਿਚ, ਤਿਆਗ ਦੇ ਅਟੁੱਟ ਪਹਾੜ ਤੇਰੇ ਵਿਚ, ਪਿਆਰ ਦੇ ਅਥਾਹ ਸਮੁੰਦਰ ਤੇਰੇ ਵਿਚ। ਇਹ ਸਭ ਕੁਝ, ਹੇ ਇਸਤਰੀ! ਤੂੰ ਕਿਥੋਂ ਪ੍ਰਾਪਤ ਕਰ ਲਿਆ?

ਨਾਨਕ ਸਿੰਘ
*ਕਟੀ ਹੋਈ ਪਤੰਗ*

ਇਸਤਰੀ ਨੂੰ ਕਟੀ ਹੋਈ ਪਤੰਗ ਵਾਂਗ ਸਮਝਿਆ ਜਾਂਦਾ ਹੈ, ਜਿਸਦੀ ਡੋਰ ਲੁੱਟਣ ਲਈ ਹਰ ਮਰਦ ਤਿਆਰ ਬਰ ਤਿਆਰ ਹੈ।

ਅਜੀਤ ਕੌਰ
*ਖਾਨਾਬਦੋਸ਼*

ਗੁਨਾਹਿ ਅੱਵਲ -ਔਰਤ ਹੋਣਾ।
ਗੁਨਾਹਿ ਦੋਮ -ਇਕੱਲੀ ਔਰਤ ।
ਗੁਨਾਹਿ ਸੋਮ -ਇਕੱਲੀ ਤੇ ਆਪਣੀ ਰੋਟੀ ਆਪ ਕਮਾਂਦੀ ਔਰਤ
ਗੁਨਾਹਿ ਅਜ਼ੀਮ-ਤਰੀਨ-ਆਪਣੀ ਰੋਟੀ ਆਪ ਕਮਾਂਦੀ, ਜ਼ਹੀਨ, ਖ਼ੁਦਦਾਰ, ਇਕੱਲੀ ਔਰਤ, ਇਸ ਦੇਵਤਿਆਂ ਦੇ ਮੁਲਕ ਹਿੰਦੁਸਤਾਨ ਵਿਚ।

## ਅਗਿਆਨਤਾ

ਸੰਤ ਲਿਊਕ

ਹੇ ਜਗਤ ਪਿਤਾ! ਇਹਨਾਂ ਨੂੰ ਮਾਫ਼ ਕਰ, ਕਿਉਂਕਿ ਇਹ ਨਹੀਂ ਜਾਣਦੇ ਕਿ ਇਹ ਕੀ ਕਰ ਰਹੇ ਹਨ?

ਸਵਾਮੀ ਵਿਵੇਕਾਨੰਦ

ਅਗਿਆਨਤਾ ਤੋਂ ਮੁਕਤ ਹੋ ਕੇ ਹੀ ਅਸੀਂ ਪਾਪਾਂ ਤੋਂ ਮੁਕਤ ਹੋ ਸਕਦੇ ਹਾਂ ।ਅਗਿਆਨਤਾ ਉਸ ਦਾ ਕਾਰਨ ਹੈ, ਜਿਸਦਾ ਫਲ ਪਾਪ ਹੈ ।

ਸਵਾਮੀ ਵਿਵੇਕਾਨੰਦ

ਸਾਡੇ ਚਾਰੇ ਪਾਸੇ ਜੋ ਅਸ਼ੁਭ ਅਤੇ ਕਲੇਸ਼ ਹੈ ਉਸ ਦਾ ਇਕ ਹੀ ਮੂਲ ਕਾਰਨ ਹੈ-ਅਗਿਆਨਤਾ ।

**ਯਾਗਵਲਕਯ**

ਜਿਵੇਂ ਫੁੱਲਾਂ ਵਿੱਚ ਖ਼ੁਸ਼ਬੂ, ਤਿਲਾਂ ਵਿਚ ਤੇਲ, ਲੱਕੜੀ 'ਚ ਅੱਗ, ਦੁੱਧ 'ਚ ਘਿਓ, ਗੰਨੇ 'ਚ ਮਿਠਾਸ ਹੁੰਦੀ ਹੈ ਇਸੇ ਤਰ੍ਹਾਂ ਹਰ ਪ੍ਰਾਣੀ ਦੇ ਸਰੀਰ ਵਿਚ ਆਤਮਾ ਦਾ ਨਿਵਾਸ ਹੈ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ 13*

ਸਭ ਮਹਿ ਜੋਤਿ ਜੋਤਿ ਹੈ ਸੋਇ।
ਤਿਸਕੈ ਚਾਨਣਿ ਸਭ ਮਹਿ ਚਾਨਣੁ ਹੋਇ॥

**ਸਵਾਮੀ ਵਿਵੇਕਾਨੰਦ**

ਆਤਮਾ ਨਾ ਕਦੇ ਆਉਂਦੀ ਹੈ, ਨਾ ਜਾਂਦੀ ਹੈ, ਇਹ ਨਾ ਤਾਂ ਕਦੇ ਜਨਮ ਲੈਂਦੀ ਹੈ ਅਤੇ ਨਾ ਕਦੇ ਮਰਦੀ ਹੈ। ਪ੍ਰਕਿਰਤੀ ਹੀ ਆਤਮਾ ਦੇ ਸਾਹਮਣੇ ਗਤੀਸ਼ੀਲ ਹੈ ਅਤੇ ਇਸ ਗਤੀ ਦੀ ਛਾਇਆ ਹੀ ਆਤਮਾ ਤੇ ਪੈਂਦੀ ਹੈ। ਭਰਮ ਵਿਚ ਆਤਮਾ ਸੋਚਦੀ ਹੈ ਕਿ ਪ੍ਰਕਿਰਤੀ ਨਹੀਂ ਸਗੋਂ ਉਹ ਗਤੀਸ਼ੀਲ ਹੈ, ਜਿਤਨੀ ਦੇਰ ਤੱਕ ਆਤਮਾ ਅਜਿਹਾ ਸੋਚਦੀ ਹੈ ਤਦ ਤੱਕ ਬੰਧਨ ਵਿਚ ਰਹਿੰਦੀ ਹੈ; ਪਰੰਤੂ ਜਦੋਂ ਉਸਨੂੰ ਇਹ ਪਤਾ ਚਲਦਾ ਹੈ ਕਿ ਉਹ ਸਰਵ ਵਿਆਪਕ ਹੈ ਤਾਂ ਉਹ ਮੁਕਤੀ ਦਾ ਅਨੁਭਵ ਕਰਦੀ ਹੈ।

**ਰਬਿੰਦਰ ਨਾਥ ਟੈਗੋਰ**
*ਟੁਵਰਡਜ਼ ਯੂਨੀਵਰਸਲ ਮੈਨ*

ਆਤਮਾ ਹੀ ਸਾਡਾ ਅਧਿਆਤਮਕ ਜੀਵਨ ਹੈ ਜਿਸ ਵਿਚ ਸਾਡੀ ਅਨੰਤਤਾ ਛਿਪੀ ਹੋਈ ਹੈ। ਇਸ ਵਿਚ ਇਕ ਅਜਿਹਾ ਵੇਗ ਹੈ ਜਿਹੜਾ ਸਾਡੇ ਅੰਤਹਕਰਣ ਨੂੰ ਹੈਵਾਨੀ ਜੀਵਨ ਦੀਆਂ ਧੁੰਦਲੀਆਂ ਹੱਦਾਂ ਤੋੜਨ ਲਈ ਪ੍ਰੇਰਨਾ ਦਿੰਦਾ ਰਹਿੰਦਾ ਹੈ।

**ਵਿਕਟਰ ਹਿਊਗੋ**

ਸਮੁੰਦਰਾਂ ਤੋਂ ਵੱਡੀ ਇਕ ਚੀਜ਼ ਹੈ ਅਤੇ ਉਹ ਹੈ ਅਕਾਸ਼,
ਅਕਾਸ਼ ਤੋਂ ਵੱਡੀ ਇਕ ਚੀਜ਼ ਹੈ ਅਤੇ ਉਹ ਹੈ ਮਨੁੱਖ ਦੀ ਆਤਮਾ।

**ਸਵੇਟ ਮਾਰਡਨ**

ਤੁਹਾਡੀ ਆਤਮਾ ਬਹੁਤ ਲੰਬਾ ਸਮਾਂ ਜਾਨਦਾਰ ਰਹਿ ਸਕਦੀ ਹੈ ਜੇਕਰ ਤੁਹਾਡਾ ਮਨ ਅਤੇ ਦਿਲ ਜਾਨਦਾਰ ਹੋਣ।

**ਖ਼ਲੀਲ ਜਿਬਰਾਨ**
*ਪੈਗੰਬਰ*

ਤੁਸੀਂ ਆਪਣੇ ਸਰੀਰਾਂ ਦੇ ਇਹਾਤਿਆਂ ਵਿਚ ਬੰਦ ਨਹੀਂ ਹੋ ਤੇ ਨਾ ਘਰਾਂ ਜਾਂ ਖੇਤਾਂ ਤਕ ਹੀ ਸੀਮਤ ਹੋ। ਉਹ, ਜੋ ਸਚਮੁਚ ਤੁਸੀਂ ਹੋ, ਪਹਾੜੀਆਂ ਦੇ ਉਪਰਵਾਰ ਨਿਵਾਸ ਕਰਦਾ ਹੈ ਤੇ ਹਵਾਵਾਂ ਨਾਲ ਤੁਰਦਾ ਫਿਰਦਾ ਹੈ : ਇਹ ਕੋਈ ਅਜਿਹੀ ਚੀਜ਼ ਨਹੀਂ ਜਿਹੜੀ ਨਿੱਘਿਆਂ ਹੋਣ ਲਈ ਰੀਂਗ ਰੀਂਗ ਕੇ ਬਾਹਰ ਧੁੱਪੇ ਜਾਂਦੀ ਹੈ ਜਾਂ ਸੁਰੱਖਿਆ ਖਾਤਰ ਹਨੇਰੇ ਵਿਚ ਖੁੱਡਾਂ ਖੋਦਦੀ ਹੈ, ਸਗੋਂ ਇਹ ਇਕ ਆਜ਼ਾਦ ਚੀਜ਼ ਹੈ, ਇਹ ਆਤਮਾ ਜਿਹੜੀ ਸਾਰੀ ਧਰਤੀ ਨੂੰ ਆਪਣੇ ਵਿਚ ਸਮੋ ਲੈਂਦੀ ਹੈ ਤੇ ਅਕਾਸ਼ ਵਿਚ ਤੁਰਦੀ ਹੈ।'

**ਪ੍ਰੀਤਮ ਸਿੰਘ ਸਫ਼ੀਰ**

ਹਾਂ ਆਤਮਾ ! ਆਤਮਾ ਨੂੰ ਜਗਾਈ ਰੱਖਣਾ ਬਹੁਤ ਜ਼ਰੂਰੀ ਹੈ।
ਪਰ, ਉਸਦੀ ਸਤਿਆ ਤੋਂ ਕ੍ਰਾਂਤੀ ਨੂੰ ਮਚਾਣਾ ਵੱਧ ਜ਼ਰੂਰੀ ਹੈ।

| | |
|---|---|
| **ਏ. ਬੀ. ਐਲਕਾਟ**<br>*ਟੇਬਲ ਟਾਕ* | ਅਗਿਆਨੀਆਂ ਦੀ ਸਮੱਸਿਆ ਇਹ ਹੁੰਦੀ ਹੈ ਕਿ ਉਹ ਆਪਣੀ ਅਗਿਆਨਤਾ ਬਾਰੇ ਅਗਿਆਨੀ ਹੁੰਦੇ ਹਨ । |
| **ਥਾਮਸ ਗਰੇ**<br>*ਆਨ ਏ ਡਿਸਟੈਂਟ ਪਰਾਸਪੈਕਟ ਆਫ ਐਟਨ ਕਾਲਜ* | ਜਿਥੇ ਅਗਿਆਨਤਾ ਇਕ ਅਨੰਦ ਹੋਵੇ,<br>ਉਥੇ ਸਿਆਣੇ ਬਣਨਾ ਮੂਰਖਤਾ ਹੈ । |
| **ਲਾਲਾ ਹਰਦਿਆਲ**<br>*ਹਿੰਟਸ ਫਾਰ ਸੈਲਫ ਕਲਚਰ* | ਅਗਿਆਨਤਾ ਹੈਵਾਨੀਅਤ ਹੈ । ਗਿਆਨ ਇਕ ਵਿਸ਼ੇਸ਼ ਮਨੁੱਖੀ ਅਧਿਕਾਰ ਹੈ । |
| **ਰਜਨੀਸ਼ ਓਸ਼ੋ** | ਅਗਿਆਨ ਹੀ ਪਾਪ ਹੈ । ਬਾਕੀ ਸਾਰੇ ਪਾਪ ਤਾਂ ਉਸ ਦੀ ਹੀ ਛਾਇਆ ਹਨ । |
| **ਜਸਵੰਤ ਸਿੰਘ ਕੰਵਲ**<br>*ਪੂਰਨਮਾਸ਼ੀ* | ਜੇ ਅਗਿਆਨਤਾ ਦਾ ਪਰਦਾ ਚੀਰਿਆ ਜਾਵੇ, ਦੁਨੀਆ ਵਿਚ ਕੋਈ ਕਿਸੇ ਦਾ ਵਿਰੋਧੀ ਨਾ ਰਹੇ, ਮਨੁੱਖ ਸਾਂਝੀ ਤੇ ਹਮਦਰਦ ਜ਼ਿੰਦਗੀ ਦਾ ਰਸਦਾ ਅੰਗ ਹੋ ਜਾਵੇ । |
| **ਅਲੈਗਜਾਂਡਰ ਪੋਪ** | ਹੋਛਾ ਗਿਆਨ ਇਕ ਖਤਰਨਾਕ ਚੀਜ਼ ਹੁੰਦਾ ਹੈ । |

## ਆਤਮਾ

| | |
|---|---|
| *ਗੀਤਾ* | ਕਿਉਂ ਵਿਅਰਥ ਚਿੰਤਾ ਕਰਦੇ ਹੋ ? ਕਿਸ ਤੋਂ ਵਿਅਰਥ ਡਰਦੇ ਹੋ? ਕੌਣ ਤੁਹਾਨੂੰ ਮਾਰ ਸਕਦਾ ਹੈ ? ਆਤਮਾ ਨਾ ਪੈਦਾ ਹੁੰਦੀ ਹੈ, ਨਾ ਮਰਦੀ ਹੈ । |
| *ਗੀਤਾ* | ਇੰਦਰੀਆਂ ਤੋਂ ਜ਼ਿਆਦਾ ਸੂਖਮ ਮਨ ਹੈ, ਮਨ ਤੋਂ ਜ਼ਿਆਦਾ ਸੂਖਮ ਬੁੱਧੀ ਹੈ, ਬੁੱਧੀ ਤੋਂ ਜ਼ਿਆਦਾ ਸੂਖਮ ਆਤਮਾ ਹੈ । ਇਹ ਆਤਮਾ ਹੀ ਸਭ ਕੁਝ ਹੈ । ਉਹੀ ਉਹ ਹੈ। |
| *ਗੀਤਾ* | ਹਥਿਆਰ ਆਤਮਾ ਨੂੰ ਕੱਟ ਨਹੀਂ ਸਕਦੇ, ਅੱਗ ਜਲਾ ਨਹੀਂ ਸਕਦੀ, ਪਾਣੀ ਭਿਉਂ ਨਹੀਂ ਸਕਦਾ ਅਤੇ ਹਵਾ ਸੁਕਾ ਨਹੀਂ ਸਕਦੀ। |
| **ਮਨੂ**<br>*ਮਨੂ ਸਿਮ੍ਰਿਤੀ* | ਮਨੁੱਖਾਂ ਨੂੰ ਚਾਹੀਦਾ ਹੈ ਕਿ ਉਹ ਸ੍ਰੇਸ਼ਟ ਗਵਾਹ ਆਤਮਾ ਦਾ ਨਿਰਾਦਰ ਨਾ ਕਰਨ। |

# ਆਦਤ

**ਚਾਣਕਯ**
*ਚਾਣਕਯ ਨੀਤੀ*

ਜਿਸ ਤਰ੍ਹਾਂ ਕੱਟ ਜਾਣ ਤੋਂ ਵੀ ਚੰਦਨ ਦਾ ਰੁੱਖ ਆਪਣੀ ਖੁਸ਼ਬੂ ਨਹੀਂ ਛਡਦਾ, ਹਾਥੀ ਬੁੱਢਾ ਹੋਣ ਤੇ ਵੀ ਮਿੱਟੀ ਵਿਚ ਲਿਟਣਾ ਨਹੀਂ ਛੱਡਦਾ, ਗੰਨੇ ਘੁਲਾੜ੍ਹੀ ਵਿਚ ਪੀੜੇ ਜਾਣ 'ਤੇ ਵੀ ਆਪਣੀ ਮਿੱਠਤ ਨਹੀਂ ਛਡਦੇ, ਠੀਕ ਇਸੇ ਤਰ੍ਹਾਂ ਖਾਨਦਾਨੀ ਆਦਮੀ ਗਰੀਬ ਹੋਣ ਤੇ ਵੀ ਆਪਣਾ ਸੁਭਾਅ ਤੇ ਗੁਣ ਨਹੀਂ ਛੱਡਦੇ।

**ਭਾਈ ਗੁਰਦਾਸ**

ਕੁੱਤਾ ਰਾਜ ਬਹਾਲੀਐ ਫਿਰ ਚੱਕੀ ਚੱਟੈ।
ਸੱਪੈ ਦੁੱਧ ਪਿਆਲਿਐ ਵਿਹੁ ਮੁੱਖ ਥੀਂ ਸੱਟੈ।
ਪੱਥਰ ਪਾਣੀ ਰੱਖੀਐ ਮਨ ਹਠ ਨਾ ਘੱਟੈ।
ਚੋਆ ਚੰਦਨ ਪਰਹਰੈ ਖਰ ਖੇਹ ਪਲੱਟੈ।
ਤਿਉਂ ਨਿੰਦਕ ਪਰ ਨਿੰਦਿਅਹੁ ਹਠਿ ਮੂਲ ਨਾ ਹੱਟੈ।
ਆਪਣੇ ਹਥੀਂ ਆਪਣੀ ਜੜ੍ਹ ਆਪ ਉਪੱਟੈ।

**ਵਾਰਿਸ ਸ਼ਾਹ**
*ਹੀਰ*

ਵਾਰਿਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ
ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।

**ਵਾਰਿਸ ਸ਼ਾਹ**
*ਹੀਰ*

ਵਾਰਿਸ ਜਿਨ੍ਹਾਂ ਨੂੰ ਆਦਤਾਂ ਭੈੜੀਆਂ ਨੀ;
ਸਭ ਖਲਕਤਾਂ ਉਨ੍ਹਾਂ ਤੋਂ ਨਸਦੀਆਂ ਨੀ।

**ਸ਼ਾਹ ਹੁਸੈਨ**

ਚੋਰ ਕਰਨ ਨਿੱਤ ਚੋਰੀਆਂ
ਅਮਲੀ ਨੂੰ ਅਮਲਾਂ ਦੀਆਂ ਘੋੜੀਆਂ
ਕਾਮੀ ਨੂੰ ਚਿੰਤਾ ਕਾਮ ਦੀ;
ਅਸਾਂ ਤਲਬ ਸਾਈਂ ਦੇ ਨਾਮ ਦੀ॥

**ਚਾਰਲਸ ਰੀਡ**

ਜੇਕਰ ਤੁਸੀਂ ਕੰਮ ਦਾ ਬੀਜ ਬੀਜਦੇ ਹੋ ਤਾਂ ਤੁਸੀ
ਆਦਤ ਦੀ ਫਸਲ ਕਟਦੇ ਹੋ,
ਜੇਕਰ ਤੁਸੀਂ ਇਕ ਆਦਤ ਬੀਜਦੇ ਹੋ ਤਾਂ ਤੁਸੀ
ਚਰਿੱਤਰ ਦੀ ਫ਼ਸਲ ਕਟਦੇ ਹੋ;
ਜੇਕਰ ਤੁਸੀਂ ਚਰਿੱਤਰ ਬੀਜਦੇ ਹੋ ਤਾਂ ਤੁਸੀ
ਤਕਦੀਰ ਦਾ ਫਲ ਕਟਦੇ ਹੋ।

**ਸਿਸਰੋ**
*ਡੀ ਫਿਨੀਬਸ*

ਆਦਤ ਸੁਭਾਅ ਦਾ ਹੀ ਦੂਸਰਾ ਰੂਪ ਬਣ ਜਾਂਦੀ ਹੈ।

**ਫਰਾਂਸਿਸ ਬੇਕਨ**

ਅਸੀਂ ਸੁਭਾਅ ਮੁਤਾਬਕ ਸੋਚਦੇ ਹਾਂ, ਨਿਯਮਾਂ ਅਨੁਸਾਰ ਬੋਲਦੇ ਹਾਂ ਅਤੇ ਆਦਤ ਅਨੁਸਾਰ ਕਾਰਜ ਕਰਦੇ ਹਾਂ।

# ਅੱਖਾਂ

**ਸ਼ੇਖ ਫਰੀਦ**
*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ-1382*

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ।
ਇਹ ਦੁਇ ਨੈਨਾ ਮਤ ਛੁਹਉ ਪਿਰ ਦੇਖਨ ਕੀ ਆਸ।

**ਚੈਪਮੈਨ**
*ਦਿ ਜੈਂਟਲਮੈਨ ਅਸ਼ਰ*

ਅੱਖਾਂ ਬੋਲ ਸਕਦੀਆਂ ਹਨ ਅਤੇ ਅੱਖਾਂ ਸਮਝ ਸਕਦੀਆਂ ਹਨ।

**ਸਿਸਰੋ**
*ਡੀ ਆਰੇਟਰ*

ਚਿਹਰਾ ਮਨ ਦਾ ਅਕਸ ਹੁੰਦਾ ਹੈ; ਅੱਖਾਂ ਇਸ ਦੀਆਂ ਮੁਖਬਰ ਹੁੰਦੀਆਂ ਹਨ।

**ਧਨੀ ਰਾਮ ਚਾਤ੍ਰਿਕ**
*ਅੱਖੀਆਂ*

ਅੱਖੀਓ ! ਤੱਕਣਾ ਸਿਫ਼ਤ ਤੁਹਾਡੀ,
ਕੌਣ ਕਹੇ ਤੁਸੀਂ ਤੱਕੋ ਨਾ,
ਜਗਤ ਤਮਾਸ਼ਾ ਜਮ ਜਮ ਤੱਕੋ,
ਤਕਦੀਆਂ ਤਕਦੀਆਂ ਥੱਕੋ ਨਾ।
ਰੱਬੀ ਨੂਰ ਛਲਕਦਾ (ਏ) ਫੁੱਟ-ਫੁੱਟ,
ਫੁੱਲ ਫੁੱਲ ਡਾਲੀ ਡਾਲੀ 'ਤੇ;
ਹੁਸਨ ਸੁਹੱਪਣ ਓਸ ਮਾਹੀ ਦਾ,
ਰਜ ਰਜ ਵੇਖੋ ਝੱਕੋ ਨਾ।
ਪਰ, ਇਸ ਤਕ ਵਿਚ, ਚੇਤਾ ਰਖਣਾ,
ਮੈਲੀਆਂ ਮੂਲ ਨਾ ਹੋਇਓ ਜੇ,
ਜੀਵਨ-ਦਾਤੇ ਦੇ ਅੰਮ੍ਰਿਤ ਨੂੰ,
ਜ਼ਹਿਰ ਬਣਾ ਕੇ ਫੱਕੋ ਨਾ।

**ਪ੍ਰੋ. ਮੋਹਨ ਸਿੰਘ**
*ਆਏ ਨੈਣਾਂ ਦੇ ਵਣਜਾਰੇ*

ਦੱਸੀ ਮੈਨੂੰ ਮੁਰਸ਼ਦ ਜਾਨੀ
ਖਰੇ ਨੈਣਾਂ ਦੀ ਇਕ ਨਿਸ਼ਾਨੀ,
ਜਿਤਨੇ ਭੋਲੇ ਉਤਨੇ ਸੋਹਣੇ,
ਜਿਤਨੇ ਨੀਵੇਂ ਉਤਨੇ ਪਿਆਰੇ।

**ਸ਼ੇਖ ਫਰੀਦ**
*ਪੰਨਾ-1378*

ਫਰੀਦਾ ਜਿਨ ਲੋਇਣ ਜਗੁ ਮੋਹਿਆ
ਸੇ ਲੋਇਣ ਮੈ ਡਿਠੁ।
ਕਜਲ ਰੇਖ ਨਾ ਸਹਦਿਆ
ਸੇ ਪੰਖੀ ਸੂਇ ਬਹਿਠੁ॥

**ਨੰਦਲਾਲ ਨੂਰਪੁਰੀ**

ਤੇਰੇ ਨੈਣ ਮਿਲੇ ਦੋ ਮੈਨੂੰ
ਮੈਂ ਨੈਣਾਂ ਵਿਚ ਲਕੋਏ।

ਮੇਰੇ ਨੈਣਾਂ ਦੇ ਵਿਚ ਘੁਲ ਗਏ
ਮੇਰੇ ਨੈਣ ਨਸ਼ੀਲੇ ਹੋਏ।

**ਹਾਸ਼ਮ**

ਦਿਲ ਸੋਈ ਜੋ (ਸੋਜ਼) ਸਜਨ ਦੇ,
ਨਿਤ ਖੂਨ ਜਿਗਰ ਦਾ ਪੀਵੇ।
ਨੈਣ ਸੋਈ ਜੋ ਆਸ ਦਰਸ ਦੀ,
ਨਿਤ ਰਹਿਣ ਹਮੇਸ਼ਾ ਖੀਵੇ।

**ਧਨੀ ਰਾਮ ਚਾਤ੍ਰਿਕ**

ਜਦ ਪ੍ਰੇਮ ਅਰਸ਼ੋਂ ਉਤਰਿਆ, ਸੰਸਾਰ ਝਾਕਾ ਲੈਣ,
ਜਿਉਂ ਬਣਨ ਮੋਤੀ ਤ੍ਰੇਲ ਦੇ, ਇਹ ਬਣ ਗਿਆ ਦੋ ਨੈਣ।
ਇਹ ਨੈਣ ਡਾਢੇ ਸੁਹਲ ਸੁੰਦਰ, ਪ੍ਰੇਮ ਦਾ ਅਵਤਾਰ,
ਚੰਦਨ ਮਮੋਲੇ, ਰਸ ਰਸੇ ਬੇਧੜਕ ਖੁਦਮੁਖਤਾਰ।

**ਭਾਈ ਵੀਰ ਸਿੰਘ**

ਅਰੂਪ ਦੇ ਦੀਦਾਰ ਦੀ ਤੜਫਨ
ਤੋਂ ਬਣੀਆਂ ਅੱਖੀਆਂ
ਪਰ ਰੂਪ ਦੇ ਕਰ ਸਾਮ੍ਹਣੇ ਰੁੱਖ
ਬਾਹਰ ਦਾ ਦੇ ਰੱਖੀਆਂ
ਦੇਖਣ ਨਜ਼ਾਰੇ ਸੋਹਿਣੇ ਰੀਝਣ
ਤੇ ਰਚ ਰਚ ਜਾਣ, ਪਰ
ਮਿਟਦੀ ਨ ਤਾਂਘ ਅਰੂਪ ਦੀ,
ਪਲ ਰੂਪ ਤੇ, ਫਿਰ ਭੁੱਖੀਆ

**ਹਰਜੀਤ ਸਿੰਘ**
*ਨੈਂ ਝਨਾ*

ਨੈਣ ਵਕੀਲ ਅਤੇ ਨੈਣ ਸੁਦਾਗਰ,
ਈਹੋ ਨੈਣ ਕਰੇਂਦੇ ਹੱਟੀਆਂ।
ਨੈਣ ਨੈਣਾਂ ਉਤੇ ਦੇਣ ਉਗਾਹੀਆ,
ਈਹੋ ਨੈਣ ਭਰੇਂਦੇ ਚੱਟੀਆਂ।
ਨੈਣ ਨੈਣਾਂ ਨੂੰ ਜ਼ਖਮੀ ਕਰਦੇ,
ਈਹੋ ਨੈਣ ਬੰਨ੍ਹੇਂਦੇ ਪੱਟੀਆਂ।
ਆਖ ਮੀਆਂ ਨੈਣ ਉਨ੍ਹਾਂ ਨੂੰ ਸੋਹਦੇ,
ਜਿਨ੍ਹਾ ਲੱਜਤਾਂ ਇਸ਼ਕ ਦੀਆਂ ਚੱਖੀਆਂ।

**ਸ਼ਿਵ ਕੁਮਾਰ ਬਟਾਲਵੀ**

ਨੀ ਇਕ ਮੇਰੀ ਅੱਖ ਕਾਸ਼ਨੀ
ਦੂਜਾ ਰਾਤ ਦੇ ਉਨੀਂਦਰੇ ਨੇ ਮਾਰਿਆ
ਨੀ ਸ਼ੀਸ਼ੇ 'ਚ ਤ੍ਰੇੜ ਪੈ ਗਈ,
ਵਾਲ ਵਾਹੁੰਦੀ ਨੇ ਧਿਆਨ ਜਦ ਮਾਰਿਆ।

**ਧਰਮਿੰਦਰ ਸਿੰਘ ਊਭਾ**

ਥਲਾਂ ਤੇ ਜਦ ਲੱਗੀਆਂ ਰੋਕਾਂ
ਅੱਖੀਆਂ ਨਾਲ ਬੁਲਾਈਆਂ ਅੱਖੀਆਂ।

# ਆਸ਼ਾਵਾਦ/ਨਿਰਾਸ਼ਾਵਾਦ

*ਗੀਤਾ*

ਜੋ ਹੋਇਆ ਉਹ ਚੰਗਾ ਹੋਇਆ। ਜੋ ਹੋ ਰਿਹਾ ਹੈ ਉਹ ਚੰਗਾ ਹੋ ਰਿਹਾ ਹੈ। ਜੋ ਹੋਵੇਗਾ ਉਹ ਵੀ ਚੰਗਾ ਹੀ ਹੋਵੇਗਾ।
ਤੁਸੀਂ ਬੀਤ ਚੁੱਕੀ ਗੱਲ ਦਾ ਬੇਲੋੜਾ ਪਸ਼ਚਾਤਾਪ ਨਾ ਕਰੋ। ਭਵਿੱਖ ਦੀ ਚਿੰਤਾ ਵੀ ਛੱਡ ਦੇਵੋ। ਵਰਤਮਾਨ ਚੱਲ ਰਿਹਾ ਹੈ।

**ਬਰਾਂਚ ਕਾਬੈੱਲ**
*ਦਿ ਸਿਲਵਰ ਸਟੇਲੀਅਨ*

ਆਸ਼ਾਵਾਦੀ ਐਲਾਨ ਕਰਦਾ ਹੈ ਕਿ ਅਸੀਂ ਸਭ ਤੋਂ ਵਧੀਆ ਸੰਸਾਰ ਵਿਚ ਰਹਿ ਰਹੇ ਹਾਂ, ਨਿਰਾਸ਼ਾਵਾਦੀ ਡਰਦਾ ਹੈ ਕਿ ਕਿਤੇ ਇਹ ਸੱਚ ਨਾ ਹੋਵੇ।

**ਰਾਬਰਟ ਬਰਾਊਨਿੰਗ**
*ਪੀਪਾ ਪਾਸਿਜ਼*

ਰੱਬ ਆਪਣੇ ਸਵਰਗ ਵਿਚ ਹੈ ਅਤੇ ਦੁਨੀਆਂ
ਬਿਲਕੁਲ ਠੀਕ ਠਾਕ ਚੱਲ ਰਹੀ ਹੈ।

**ਸੀ.ਬੀ.ਸ਼ਾਅ**
*ਐਨ ਅਨਸੋਸ਼ਲ ਸੋਸ਼ਲਿਸਟ*

ਇਕ ਨਿਰਾਸ਼ਾਵਾਦੀ ਵਿਅਕਤੀ ਉਹ ਹੁੰਦਾ ਹੈ ਜਿਹੜਾ ਹਰ ਇਕ ਨੂੰ ਆਪਣੇ ਵਰਗਾ ਆਲਸੀ ਸਮਝਦਾ ਹੈ ਅਤੇ ਇਸ ਕਾਰਨ ਉਨ੍ਹਾਂ ਨੂੰ ਨਫ਼ਰਤ ਕਰਦਾ ਹੈ।

**ਚਾਰਲਸ ਮੈਕੇ**
*ਦਿ ਗੁੱਡ ਟਾਇਮ ਕਮਿੰਗ*

ਚੰਗਾ ਸਮਾਂ ਆ ਰਿਹਾ ਹੈ।

**ਪੀ.ਬੀ. ਸ਼ੈਲੇ**
*ਓਡ ਟੂ ਵੈਸਟ ਵਿੰਡ*

ਜੇ ਸਰਦੀ ਆਉਂਦੀ ਹੈ ਤਾਂ ਬਸੰਤ ਵੀ ਦੂਰ ਨਹੀਂ ਹੋ ਸਕਦੀ।

**ਪ੍ਰੀਤਮ ਸਿੰਘ ਸਫ਼ੀਰ**

ਮਾਰੂਥਲਾਂ ਦੇ ਰਾਹੀ ਨੂੰ, ਲੁਤਫ਼ ਦੋ ਬੜੇ ਸਨ,
ਇਕ ਸ਼ਿਕਵਿਆਂ ਦਾ ਹੋ ਸੀ, ਇਕ ਇੰਤਜ਼ਾਰ ਦਾ ਸੀ।

**ਸੰਤ ਰਾਮ ਉਦਾਸੀ**

ਕਾਲਖ ਦੇ ਵਣਜਾਰਿਓ ਚਾਨਣ ਕਦੇ ਹਰਿਆ ਨਹੀਂ।
ਓ ਕਿਰਨਾਂ ਦੇ ਕਾਤਲੋ, ਸੂਰਜ ਕਦੇ ਮਰਿਆ ਨਹੀਂ।

**ਰਸੂਲ ਹਮਜ਼ਾਤੋਵ**
*ਮੇਰਾ ਦਾਗਿਸਤਾਨ*

ਕੁੱਝ ਲੋਕ ਐਸੇ ਵੀ ਹੁੰਦੇ ਹਨ ਜਿਹੜੇ ਬੀਤੇ ਬਾਰੇ ਸੋਗੀ ਅਫ਼ਸੋਸੀਆਂ ਯਾਦਾਂ ਰਖਦੇ ਹਨ। ਇਸ ਤਰ੍ਹਾਂ ਦੇ ਲੋਕਾਂ ਦੇ ਵਰਤਮਾਨ ਅਤੇ ਭਵਿੱਖ ਬਾਰੇ ਵੀ ਇਸੇ ਤਰ੍ਹਾਂ ਦੇ ਗ਼ਮਗੀਨ ਖਿਆਲ ਹੁੰਦੇ ਹਨ। ਕੁੱਝ ਲੋਕ ਹੁੰਦੇ ਹਨ ਜਿਹੜੇ ਬੀਤੇ ਬਾਰੇ ਰੌਸ਼ਨ, ਧੁਪਹਿਲੀਆਂ ਯਾਦਾਂ ਰਖਦੇ ਹਨ। ਉਹਨਾਂ ਦੇ ਚਿੰਤਨ ਵਿਚ ਵਰਤਮਾਨ ਅਤੇ ਭਵਿੱਖ ਵੀ ਰੌਸ਼ਨ ਹੈ। ਤੀਜੀ ਤਰ੍ਹਾਂ ਦੇ ਲੋਕ ਉਹ ਹੁੰਦੇ ਹਨ ਜਿਨ੍ਹਾਂ ਦੀਆਂ ਯਾਦਾਂ ਵਿਚ ਖੁਸ਼ੀ ਵੀ ਹੁੰਦੀ ਹੈ, ਉਦਾਸੀ ਵੀ, ਧੁੱਪ ਵੀ

ਹੁੰਦੀ ਹੈ, ਛਾਂ ਵੀ। ਵਰਤਮਾਨ ਤੇ ਭਵਿੱਖ ਬਾਰੇ ਉਨ੍ਹਾਂ ਦੇ ਵਿਚਾਰਾਂ ਵਿਚ ਵੀ ਵਨ ਸੁਵੰਨੇ ਭਾਵ , ਖਿਆਲ, ਸੰਗੀਤ ਤੇ ਰੰਗ ਭਰੇ ਹੁੰਦੇ ਹਨ।

ਧਨੀ ਰਾਮ ਚਾਤ੍ਰਿਕ

ਮੂਰਖ ਨੂੰ ਵੀ ਮਿਲ ਜਾਂਦੀ, ਜੰਗਲ ਦੇ ਵਿਚ ਰੋਟੀ,
ਕੰਨਾਂ ਨੂੰ ਲਾ ਹੱਥ, ਕਦੇ ਨਾ ਬਣੀ ਨਿਰਾਸ਼ਾਵਾਦੀ।

ਜਸਵੰਤ ਸਿੰਘ ਕੰਵਲ
*ਰਾਤ ਬਾਕੀ ਹੈ*

ਸਦਾ ਕਿਸੇ ਨੇ ਦੁੱਖ ਨਹੀਂ ਸਹਿਣਾ,
ਨਦੀ ਕਿਨਾਰੇ ਰੁੱਖ ਨਹੀਂ ਰਹਿਣਾ,
ਵਾਗਾਂ ਪਾ ਕੇ ਰੋਕਦਿਆਂ ਵੀ, ਹੋ ਜਾਣੀ ਪ੍ਰਭਾਤ।

ਅਗਿਆਤ

ਐ ਚਾਨਣ ਦੇ ਕਾਤਲੋ ਕਿਉਂ ਭੁੱਲਾਂ ਕਰਦੇ
ਲੱਖਾਂ ਸੂਰਜ ਨ੍ਹਤ ਲੋ ਇਹਨਾਂ ਰਹਿਣਾ ਚੜ੍ਹਦੇ।

## ਅਕਿਰਤਘਣ

ਭਾਈ ਗੁਰਦਾਸ
*ਵਾਰ 35, ਪਾਉੜੀ 8*

ਨਾ ਤਿਸੁ ਭਾਰੇ ਪਰਬਤਾ ਅਸਮਾਨ ਖਹੰਦੇ॥
ਨਾ ਤਿਸੁ ਭਾਰੇ ਕੋਟ ਗੜ੍ਹ ਘਰਬਾਰ ਦਿਸੰਦੇ॥
ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ॥
ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ॥
ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ॥
ਭਾਰੇ ਭੁਈ ਅਕਿਰਤਘਣ ਮੰਦੀ ਹੂੰ ਮੰਦੇ॥

ਗੁਰੂ ਅਰਜਨ ਦੇਵ
*ਪੰਨਾ 1086*

ਜਿਸ ਨੋ ਬਿਸਰੈ ਪੁਰਖੁ ਬਿਧਾਤਾ॥
ਜਲਤਾ ਫਿਰੈ ਰਹੈ ਨਿਤ ਤਾਤਾ॥
ਅਕਿਰਤਘਣੈ ਕਉ ਰਖੈ ਨਾ ਕੋਈ ਨਰਕ ਘੋਰ ਮਹਿ ਪਾਵਣਾ॥

ਸ਼ੇਕਸਪੀਅਰ
*ਕਿੰਗ ਲੀਅਰ*

ਇਕ ਅਕਿਰਤਘਣ ਬੱਚਾ ਸੱਪ ਦੇ ਡੰਗ ਤੋਂ ਵੀ ਵਧੇਰੇ ਦੁਖਦਾਈ ਹੁੰਦਾ ਹੈ।

ਮੁਕਬਲ

ਉਸੇ ਰੁੱਖ ਦਾ ਮੁਕਬਲਾ ਬੁਰਾ ਮੰਗੇਂ
ਜਿਸ ਦਾ ਖਾਏਂ ਮੇਵਾ, ਮਾਣੇ ਛਾਉਂ ਮੀਆਂ।

ਧਨੀ ਰਾਮ ਚਾਤ੍ਰਿਕ

ਕਿਰਤਘਣਾ। ਤੂੰ ਖਾ ਖਾ ਦਾਤਾਂ, ਮੂੰਹ ਕਿਸ ਕਰਕੇ ਸੀਤਾ?
ਦੂਹੀਂ ਜਹਾਨੀਂ ਦੂਰ-ਦੂਰ ਹੁੰਦੀ, ਜਾਣੇ ਨਾ ਜੋ ਕੀਤਾ।
ਕੁੱਤਾ ਰਿੰਨ੍ਹ ਨਸ਼ੇ ਵਿਚ ਚੂਹੜੀ, ਤੈਥੋਂ ਪਈ ਲੁਕਾਵੇ,
ਤੇਰੇ ਥਾਉਂ ਕੀ ਬੁਝਿਆ ਹੈ? ਮਰਜਾ ਪਰੇ ਪਲੀਤਾ।

## ਅਭਿਮਾਨ

**ਸ਼ੇਖ ਫਰੀਦ**
*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ 1383*

ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥

**ਕਬੀਰ**
*ਪੰਨਾ 1366*

ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ॥
ਆਜੁ ਕਾਲਿ ਭੁਇ ਲੇਟਣਾ ਊਪਰਿ ਜਾਮੈ ਘਾਸੁ॥

**ਗੁਰੂ ਤੇਗ ਬਹਾਦਰ**
*ਪੰਨਾ 1428*

ਤੀਰਥ ਬਰਤ ਅਰੁ ਦਾਨ ਕਰਿ ਮਨ ਮਹਿ ਧਰੈ ਗੁਮਾਨੁ
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ

**ਸੋਫੋਕਲੀਜ਼**

ਜੇਕਰ ਕੋਈ ਵਿਅਕਤੀ ਸੋਚਦਾ ਹੈ ਕਿ ਇੱਕਲਾ ਉਹ ਹੀ ਸਿਆਣਾ ਹੈ- ਕਿ ਬੋਲਚਾਲ ਜਾਂ ਬੁੱਧੀ ਵਿਚ ਉਸਦਾ ਕੋਈ ਸਾਨੀ ਨਹੀਂ- ਇਹੋ ਜਿਹੀ ਰੂਹ ਨੂੰ ਖੋਲ੍ਹਣ ਤੋਂ ਪਤਾ ਚਲਦਾ ਹੈ ਕਿ ਇਹ ਬਿਲਕੁਲ ਖਾਲੀ ਹੈ।

**ਸੇਨੇਕਾ**

ਅਭਿਮਾਨ ਅਤੇ ਅਡੰਬਰ ਨਾਲ ਦਿੱਤੀ ਵਸਤੂ ਉਦਾਰਤਾ ਨਹੀਂ, ਅਕਾਂਖਿਆ ਦੀ ਸੂਚਕ ਹੈ।

## ਆਲਸ

**ਮਹਾਤਮਾ ਬੁੱਧ**
*ਧੱਮਪੱਦ*

ਆਲਸ ਤਾਈਂ ਪਿਆਰ'ਨਾ ਕਰੇ, ਕਾਮ ਰੁਚੀ ਨੂੰ ਛੱਡੇ।
ਅੰਤਰ ਧਿਆਨ ਰਹੇ ਹਮੇਸ਼ਾ, ਜੀਵਨ ਸੁੱਖ ਉਹ ਲੱਭੇ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਮਹਾਤਮਾ ਬੁੱਧ**
*ਧੱਮਪੱਦ*

ਆਲਸ ਤੋਂ ਸੁਤੰਤਰ ਜਨ ਤਾਂ ਸੱਚ ਤੋਂ ਕਦੇ ਨਾ ਹੱਟੇ।
ਪਾਪ ਦੇ ਉਲਟ ਸੀਨਾ ਕੱਢਦੇ ਉਹ ਤਾਂ ਰਣ ਵਿਚ ਡੱਟੇ।
ਸੱਚੇ ਹੋਸ਼ ਦੁਆਰਾ ਉਹ ਤਾਂ ਜੀਵਨ ਮੁਕਤੀ ਪਾਵੇ,
ਆਪਣੀ ਜੀਵਨ ਆਯੂ ਉਹ ਨਿੱਤ ਖੁਸ਼-ਖੁਸ਼ ਹੋ ਕੇ ਕੱਟੇ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਸੁਕਰਾਤ**

ਆਲਸ ਵਿਚ ਜੀਵਨ ਬਤੀਤ ਕਰਨਾ ਆਤਮ ਹੱਤਿਆ ਦੇ ਸਮਾਨ ਹੈ।

**ਮਹਾਤਮਾ ਗਾਂਧੀ**

ਆਲਸ ਇਕ ਪ੍ਰਕਾਰ ਦੀ ਹਿੰਸਾ ਹੈ।

**ਪ੍ਰੇਮ ਚੰਦ**

ਆਲਸ ਉਹ ਰੋਗ ਹੈ ਜਿਸਦਾ ਰੋਗੀ ਕਦੇ ਨਹੀਂ ਸੰਭਲਦਾ।

**ਨਰਿੰਦਰ ਸਿੰਘ ਕਪੂਰ**

ਕਾਹਲ ਆਲਸ ਵਿਚੋਂ ਉਪਜਦੀ ਹੈ।

**ਜੈਰੇਮੀ ਟੇਲਰ**

ਆਲਸ ਜਿਉਂਦੇ ਮਨੁੱਖ ਨੂੰ ਦਫਨਾ ਦਿੰਦਾ ਹੈ।

## ਅਹਿੰਸਾ

**ਮਹਾਤਮਾ ਬੁੱਧ**
*ਧੱਮਪੱਦ*

ਸੱਚਾ ਮੁਨੀ ਉਹ ਹੈ ਜੋ ਹੈ ਜੀਵ ਹੱਤਿਆ ਤੋਂ ਉਚਾ,
ਅਤੇ ਜਤ ਸਿਉਂ ਜੋ ਅਪਣਾਂਦੇ ਗਿਆਨ ਦਾ ਮਾਰਗ ਸੁੱਚਾ,
ਸਭਨਾ ਜੀਵਾਂ ਨਾਲੇ ਕਰਦੇ ਜੋ ਨਿਹਕਾਮੀ ਪਿਆਰ,
ਅਤੇ ਕਰਦੇ ਨਾਮ ਸੁਧਾ ਦਾ ਜੋ ਕਿ ਪਾਨ ਸਮੁੱਚਾ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਮਹਾਤਮਾ ਬੁੱਧ**
*ਧੱਮਪੱਦ*

ਜਿਹੜੇ ਹੋਣ ਅਹਿੰਸਾ ਵਾਲੇ ਸੰਜਮ ਰੱਖਣ ਪੂਰਾ
ਸਥਿਰ ਪਦ ਨੂੰ ਪਾ ਕੇ ਉਹ ਤਾਂ ਸ਼ੋਕ ਨਾ ਕਰਨ ਉੱਕਾ।
ਜਿਹੜੇ ਰਹਿਣ ਸੁਚੇਤ ਹਮੇਸ਼ਾ ਸੰਜਮ ਰੱਖਣ ਪੂਰਾ
ਮੁਕਤੀ ਚਾਹਵਣ ਦਿਲੋਂ ਉਹੀ ਕਰ ਲੈਣ ਮਨ ਸੁੱਚਾ।
*ਅਨੁਵਾਦ- ਪ੍ਰੋ. ਹਰਨਾਮ ਦਾਸ*

**ਮਹਾਤਮਾ ਗਾਂਧੀ**

ਅਹਿੰਸਾ ਦਾ ਅਰਥ ਹੈ ਪ੍ਰਮਾਤਮਾ ਤੇ ਭਰੋਸਾ ਰੱਖਣਾ।

**ਮਹਾਤਮਾ ਗਾਂਧੀ**

ਅਹਿੰਸਾ ਹੀ ਧਰਮ ਹੈ, ਉਹ ਹੀ ਜ਼ਿੰਦਗੀ ਦਾ ਰਸਤਾ ਹੈ।

**ਮਹਾਤਮਾ ਗਾਂਧੀ**

ਨਿਮਰਤਾ ਦੀ ਚਰਮ ਸੀਮਾ ਦਾ ਨਾਮ ਹੀ ਤਾਂ ਅਹਿੰਸਾ ਹੈ।

**ਮਹਾਤਮਾ ਗਾਂਧੀ**

ਅਹਿੰਸਾਵਾਦੀ- ਸ਼ਾਂਤੀਪੂਰਨ ਜੀਵਨ ਮਨੁੱਖ ਦੀ ਅੰਤਰੀਵ ਸ਼ਕਤੀ ਦੀ ਆਤਮਿਕ ਸਿਖਰ ਦਾ ਇਕ ਪ੍ਰਗਟਾਅ ਹੈ।

**ਮਹਾਤਮਾ ਗਾਂਧੀ**

ਹਿੰਸਕ, ਸੱਭਿਅਤਾ ਦੀਆਂ ਰਾਹਾਂ ਵਿਚ ਰਹਿ ਕੇ ਜੰਗਲੀਆਂ ਅਤੇ ਵਹਿਸ਼ੀਆਂ ਦੇ ਜੀਵਨ ਜੀਣ ਨਾਲੋਂ ਤਾਂ ਇਹ ਕਿੰਨਾ ਚੰਗਾ ਹੋਵੇ ਜੇ ਅਸੀ ਅਹਿੰਸਾਤਮਕ ਜੀਵਨ ਮੰਚ 'ਤੇ ਹੀ ਆਪਣੇ ਆਪ ਨੂੰ ਖਤਮ ਕਰ ਦੇਈਏ।

**ਸਵਾਮੀ ਵਿਵੇਕਾਨੰਦ**

ਅਹਿੰਸਾ ਠੀਕ ਹੈ, ਨਿਸ਼ਚਤ ਹੀ ਵੱਡੀ ਗੱਲ ਹੈ। ਕਹਿਣ ਵਿਚ ਗੱਲ ਤਾਂ ਚੰਗੀ ਹੈ, ਪਰ ਸ਼ਾਸਤਰ ਕਹਿੰਦੇ ਹਨ ਤੁਸੀਂ ਗ੍ਰਹਿਸਥੀ ਹੋ, ਤੁਹਾਡੀ ਗੱਲ੍ਹ 'ਤੇ ਜੇਕਰ ਕੋਈ ਇੱਕ ਥੱਪੜ ਮਾਰੇ ਅਤੇ ਜੇਕਰ

ਤੁਸੀਂ ਉਸਦਾ ਜਵਾਬ ਦਸ ਥੱਪੜਾਂ ਨਾਲ ਨਹੀਂ ਦਿੰਦੇ, ਤਾਂ ਤੁਸੀਂ ਪਾਪ ਕਰਦੇ ਹੋ।

**ਜੈਨੇਂਦਰ ਕੁਮਾਰ**

ਅਹਿੰਸਾ ਦਾ ਮਤਲਬ ਇਤਨਾ ਹੀ ਨਹੀਂ ਕਿ ਅਸੀਂ ਕਿਸੇ ਦਾ ਬੁਰਾ ਨਹੀਂ ਚਾਹਾਂਗੇ ਅਤੇ ਬੁਰਾ ਨਹੀਂ ਕਰਾਂਗੇ, ਬਲਕਿ ਹਰ ਕਿਸੇ ਦਾ ਭਲਾ ਸੋਚਾਂਗੇ ਅਤੇ ਭਲਾ ਕਰਨ ਲਈ ਅੱਗੇ ਵਧਾਂਗੇ।

**ਧਨੀ ਰਾਮ ਚਾਤ੍ਰਿਕ**

ਜੇ ਤੂੰ ਸੁਘੜ ਤ ਜੀਉ ਕਿਸੇ ਨੂੰ ਦੁਖ ਨਾ ਮੂਲ ਪੁਚਾਈਂ,
ਹਰ ਇਕ ਜੀ ਵਿਚ ਜੀਵਨ ਹੈ ਤੇ ਬੈਠਾ ਇਕੋ ਸਾਈਂ।
ਜੋ ਸ਼ੈ ਨਹੀਂ ਸੁਖਾਂਦੀ ਤੈਨੂੰ ਹੋਰਾਂ ਨੂੰ ਕਿਉਂ ਭਾਹੇਂ?
ਤਰਸ ਬਿਤਰਸਾਂ ਉੱਤੇ ਖਾਂਦਾ ਮੂਲ ਨਾ ਰੱਬ ਨਿਆਈਂ।

## ਅਧਿਆਪਕ

**ਸਵਾਮੀ ਵਿਵੇਕਾਨੰਦ**

ਸੱਚਾ ਅਧਿਆਪਕ ਉਹ ਹੀ ਹੋ ਸਕਦਾ ਹੈ ਜਿਹੜਾ ਇਕ ਦਮ ਵਿਦਿਆਰਥੀ ਦੀ ਪੱਧਰ ਤੇ ਆ ਜਾਵੇ ਅਤੇ ਆਪਣੀ ਆਤਮਾ ਨੂੰ ਵਿਦਿਆਰਥੀ ਦੀ ਆਤਮਾ ਤੱਕ ਲੈ ਜਾਵੇ, ਉਹ ਵਿਦਿਆਰਥੀ ਦੀਆਂ ਅੱਖਾਂ ਰਾਹੀਂ ਦੇਖੇ, ਵਿਦਿਆਰਥੀ ਦੇ ਕੰਨਾਂ ਦੁਆਰਾ ਸੁਣੇ ਅਤੇ ਵਿਦਿਆਰਥੀ ਦੇ ਮਨ ਰਾਹੀਂ ਸਮਝੇ। ਕੇਵਲ ਅਜਿਹਾ ਅਧਿਆਪਕ ਹੀ ਅਸਲੀ ਤੌਰ 'ਤੇ ਸਿੱਖਿਆ ਦੇ ਸਕਦਾ ਹੈ, ਕੋਈ ਹੋਰ ਨਹੀਂ।

**ਅਲਬਰਟ ਆਇਨਸਟੀਨ**
*ਆਊਟ ਆਫ ਮਾਈ ਲੇਟਰ ਯੀਅਰਜ਼*

ਵਿਦਿਆਰਥੀ ਨੂੰ ਕੀ ਪੜ੍ਹਾਉਣਾ ਹੈ ਅਤੇ ਕਿਸ ਤਰ੍ਹਾਂ ਪੜ੍ਹਾਉਣਾ ਹੈ ਇਸ ਦੀ ਚੋਣ ਕਰਨ ਦੀ ਅਧਿਆਪਕ ਨੂੰ ਵਿਆਪਕ ਸੁਤੰਤਰਤਾ ਹੋਣੀ ਚਾਹੀਦੀ ਹੈ।

**ਹੈਨਰੀ ਐਡਮਜ਼**
*ਦਿ ਐਜੂਕੇਸ਼ਨ ਆਫ਼ ਹੈਨਰੀ ਐਡਮਜ਼*

ਇੱਕ ਅਧਿਆਪਕ ਅਨੰਤ ਤੱਕ ਪ੍ਰਭਾਵ ਪਾਉਂਦਾ ਹੈ; ਇਹ ਕੋਈ ਨਹੀਂ ਦੱਸ ਸਕਦਾ ਕਿ ਉਸਦਾ ਪ੍ਰਭਾਵ ਕਿਥੇ ਖਤਮ ਹੁੰਦਾ ਹੈ।

**ਬਰਨਰਡ ਸ਼ਾਅ**
*ਮੈਗਜ਼ਿਮਜ਼ ਫਾਰ ਰੈਵੋਲੂਸ਼ਨਿਸਟਸ*

ਜੋ ਕਰ ਸਕਦਾ ਹੈ, ਉਹ ਕਰਦਾ ਹੈ, ਜੋ ਨਹੀਂ ਕਰ ਸਕਦਾ ਉਹ ਉਪਦੇਸ਼ ਦਿੰਦਾ ਹੈ।

**ਇੱਕ ਕਥਨ**

ਅਧਿਆਪਕ ਕੌਮ ਦਾ ਨਿਰਮਾਤਾ ਹੁੰਦਾ ਹੈ।

**ਅਰਸਤੂ**

ਬੱਚਿਆਂ ਨੂੰ ਸਿੱਖਿਆ ਦੇਣ ਵਾਲੇ ਅਧਿਆਪਕ ਮਾਪਿਆਂ ਨਾਲੋਂ ਵੱਧ ਸਨਮਾਨ ਦੇ ਹੱਕਦਾਰ ਹਨ। ਮਾਪੇ ਕੇਵਲ ਜਨਮ ਅਤੇ ਜੀਵਨ ਦਿੰਦੇ ਹਨ ਜਦਕਿ ਅਧਿਆਪਕ ਇਕ ਚੰਗੇ ਜੀਵਨ ਨੂੰ ਯਕੀਨੀ ਬਣਾਉਂਦੇ ਹਨ।

## ਆਸ

**ਬਾਵਾ ਬਲਵੰਤ**
*ਸੁਗੰਧ ਸਮੀਰ*

ਮੁਸੀਬਤਾਂ ਤੋਂ ਕਦੇ ਡਰਦੀਆਂ ਨਹੀਂ ਆਸਾਂ,
ਇਹ ਬੇੜੀਆਂ ਕਿ ਤੂਫ਼ਾਨਾਂ ਤੇ ਤਰਦੀਆਂ ਨੇ ਹਮੇਸ਼ਾ।

**ਏ. ਐੱਚ. ਕਲੱਫ਼**
*ਸੇ ਨਾਟ ਦਾ ਸਟਰਗਲ ਨਾਅਟ ਅਵੇਲਥ*

ਜੇਕਰ ਉਮੀਦਾਂ ਧੋਖੇਬਾਜ਼ ਹੋ ਸਕਦੀਆਂ ਹਨ ਤਾਂ ਡਰ ਵੀ ਝੂਠੇ ਨਿਕਲ ਸਕਦੇ ਹਨ।

**ਜਾਹਨ ਗੇ**
*ਦਿ ਸਿੱਕ ਮੈਨ ਐਂਡ ਦਾ ਏਂਜਲ*

ਜਬ ਤੱਕ ਸਾਸ, ਤਦ ਤੱਕ ਆਸ।

**ਪੋਪ**
*ਐਸੇ ਆਨ ਮੈਨ*

ਮਨੁੱਖੀ ਮਨ ਵਿਚ ਉਮੀਦ ਹਮੇਸ਼ਾ ਹੀ ਉਠਦੀ ਰਹਿੰਦੀ ਹੈ।

**ਜਸਵੰਤ ਸਿਘ ਕੰਵਲ**
*ਰਾਤ ਬਾਕੀ ਹੈ*

ਹਰ ਕਾਲੀ ਰਾਤ ਵਿਚ ਆਸ਼ਾ ਦਾ ਤਾਰਾ ਚਮਕਦਾ ਹੈ, ਇਹ ਵੱਖਰੀ ਗੱਲ ਹੈ ਕਿ ਉਸ ਨੂੰ ਕੋਈ ਨਾ ਤੱਕੇ ਅਤੇ ਊਂਧੀ ਪਾਈ ਟੋਇਆਂ ਟਿੱਬਿਆਂ ਵਿਚ ਲਹਿੰਦਾ ਤੇ ਢਹਿੰਦਾ ਜਾਵੇ।

**ਜਸਵੰਤ ਸਿਘ ਕੰਵਲ**

ਆਸ਼ਾ ਮਨੁੱਖ ਦੀ ਹਮੇਸ਼ਾ ਵਫਾਦਾਰ ਸਾਥਣ ਰਹੀ ਹੈ,
ਖ਼ਤਰੇ ਦੀ ਹਰ ਮੰਜ਼ਲ ਤੇ ਹਰ ਮੁਹਾਜ਼ ਵਿਚ।

**ਪੰਜਾਬੀ ਲੋਕ ਕਥਨ**

ਜੀਵੇ ਆਸਾ, ਮਰੇ ਨਿਰਾਸਾ।

**ਧਨੀ ਰਾਮ ਚਾਤ੍ਰਿਕ**

ਆਸਾਂ ਦੀਆਂ ਡੋਰੀਆਂ ਖਿਲਾਰੀ ਰੱਖ ਲੰਮੀਆਂ,
ਬੱਝਾ ਰਹੇ ਹੌਸਲਾ ਅਡੋਲ ਵੇ ਪਪੀਹਾ।

## ਅਮੀਰੀ- ਗਰੀਬੀ

**ਗੁਰੂ ਰਾਮਦਾਸ**
*ਪੰਨਾ 348*

'ਇਕਿ ਦਾਤੇ ਇਕਿ ਭਿਖਾਰੀ ਜੀ
ਸਭਿ ਤੇਰੇ ਚੋਜ ਵਿਡਾਣਾ॥

**ਗੁਰੂ ਅਰਜਨ ਦੇਵ**
*ਪੰਨਾ 628*

ਗਰੀਬੀ ਸਦਾ ਹਮਾਰੀ॥ ਖੰਨਾ ਸਗਲ ਰੇਨ ਛਾਰੀ
ਇਸ ਅਗੈ ਕੋ ਨ ਟਿਕੈ ਵੇਕਾਰੀ
ਗੁਰ ਪੂਰੇ ਏਹ ਗੱਲ ਸਾਰੀ॥

**ਸ਼ੈਲੇ**

ਸਭ ਚੀਜ਼ਾਂ ਤੋਂ ਵੱਡੀ, ਦੈਵੀ ਸਮਾਨਤਾ।
ਸਿਆਣਪ ਅਤੇ ਪਿਆਰ ਤਾਂ ਤੇਰੇ ਗੁਲਾਮ ਹਨ।

**ਕਾਰਵੈਨਟੀਜ਼**
*ਡਾਨ ਕਿਗਜ਼ੋਟ*

ਦੁਨੀਆਂ ਵਿਚ ਕੇਵਲ ਦੋ ਹੀ ਪਰਿਵਾਰ ਨੇ,
ਇੱਕ ਉਹ ਜਿਨ੍ਹਾਂ ਕੋਲ ਸਭ ਕੁੱਝ ਹੈ
ਅਤੇ ਇਕ ਉਹ ਜਿਨ੍ਹਾਂ ਕੋਲ ਕੁੱਝ ਵੀ ਨਹੀਂ।

**ਬੈਂਜਾਮਿਨ ਫਰੈਂਕਲਿਨ**

ਗਰੀਬੀ ਤੋਂ ਨਹੀਂ, ਗਰੀਬ ਤੋਂ ਸ਼ਰਮਿੰਦਾ ਹੋਣਾ ਸ਼ਰਮ ਦੀ ਗੱਲ ਹੈ।

**ਡੇਨਿਅਲ**

ਗਰੀਬ ਉਹ ਨਹੀਂ ਜਿਸਦੇ ਕੋਲ਼ ਘੱਟ ਹੈ,
ਸਗੋਂ ਉਹ ਹੈ ਜੋ ਜ਼ਿਆਦਾ ਚਾਹੁੰਦਾ ਹੈ।

**ਜਾਹਨ ਫਲੋਰੀਓ**
*ਸੈਕਿੰਡ ਫਰੂਟਸ*

ਗਰੀਬੀ ਕੋਈ ਬੁਰਾਈ ਨਹੀਂ ਹੈ ਇਹ ਕੇਵਲ ਇਕ ਅਸੁਵਿਧਾ ਹੈ।

**ਪ੍ਰੀਤਮ ਸਿੰਘ ਸਫ਼ੀਰ**

ਟੁੱਟ ਜਾਵਣ ਕੈਦਾਂ ਹੱਦ ਬੰਦੀਆਂ
ਵੰਡ ਰਹੇ ਨਾ ਕਾਣੀ
ਹਰ ਇਕ ਬੰਦਾ ਬਾਹ ਦੁਨੀਆਂ ਦਾ
ਹਰ ਇਕ ਡੀਵੀਂ ਰਾਣੀ।

**ਪ੍ਰੋ. ਮੋਹਨ ਸਿੰਘ**

ਦੋ ਟੋਟਿਆਂ ਵਿਚ ਭੋਂ ਟੁੱਟੀ
ਇਕ ਮਹਿਲਾਂ ਦਾ ਇਕ ਢੋਕਾਂ ਦਾ।
ਦੋ ਧੜਿਆਂ ਵਿਚ ਖ਼ਲਕਤ ਵੰਡੀ
ਇਕ ਲੋਕਾਂ ਦਾ ਇਕ ਜੋਕਾਂ ਦਾ।

**ਪ੍ਰੋ. ਮੋਹਨ ਸਿੰਘ**
*ਅਵਾਜ਼ਾਂ*

ਨਾਲ ਭੁੱਖਾਂ ਇਸ਼ਕ ਲਿੱਸਾ, ਹੁਸਨ ਮਾਂਦਾ ਹੋ ਗਿਆ
ਭੁੱਖ ਮਿਟਾਈਏ ਯਾ ਹੁਸਨ ਦੇ ਗੀਤ ਗਾਈਏ ਸਾਥੀਓ।

**ਆਸਕਰ ਵਾਈਲਡ**

ਗਰੀਬਾਂ ਲਈ ਸੰਤੋਖ ਧਾਰਨ ਕਰਨਾ ਅਤੇ ਸ਼ਾਂਤੀ ਨਾਲ ਬੈਠੇ ਰਹਿਣਾ ਆਤਮ ਹੱਤਿਆ ਦੇ ਬਰਾਬਰ ਹੈ। ਗਰੀਬ ਹੋ ਕੇ ਜੋ ਬੇਚੈਨ, ਝਗੜਾਲੂ ਨਹੀਂ ਅਤੇ ਆਪਣੇ ਹੱਕਾਂ ਦੀ ਖਾਤਰ ਜੱਦੋ-ਜਹਿਦ ਨਹੀਂ ਕਰਦਾ ਉਹ ਰਹਿੰਦੀ ਦੁਨੀਆਂ ਤੱਕ ਤਬਾਹੀ ਦੇ ਖੂਹ ਵਿਚ ਡਿੱਗਾ ਅਤੇ ਆਪਣੇ ਕਰਮਾਂ ਨੂੰ ਰੋਂਦਾ ਰਹੇਗਾ।

**ਅਗਿਆਤ**

ਜਿਸ ਦਿਨ ਮਨੁੱਖ ਨੇ ਬਰਾਬਰਤਾ ਦੀ ਦੇਵੀ ਨੂੰ ਜਲਾਵਤਨੀ ਤੋਂ ਵਾਪਸ ਬੁਲਾ ਲਿਆ ਉਸੇ ਦਿਨ ਸੁਰਗ ਅਸਮਾਨ ਤੋਂ ਉਤਰਕੇ ਧਰਤੀ 'ਤੇ ਆ ਜਾਵੇਗਾ।

# ਆਨੰਦ

| | |
|---|---|
| ਸੁਕਰਾਤ | ਆਨੰਦ ਉਹ ਖੁਸ਼ੀ ਹੈ ਜਿਸ ਨੂੰ ਭੋਗਣ ਤੋਂ ਬਾਅਦ ਪਛਤਾਉਣਾ ਨਹੀਂ ਪੈਂਦਾ। |
| ਗੁਰੂ ਅਮਰਦਾਸ<br>*ਪੰਨਾ 917* | ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥ |
| ਐਮਰਸਨ | ਸੁੱਖ ਅਤੇ ਆਨੰਦ ਅਜਿਹੇ ਇਤਰ ਹਨ, ਜਿਹਨਾ ਨੂੰ ਜਿਤਨਾ ਜ਼ਿਆਦਾ ਦੂਸਰਿਆਂ 'ਤੇ ਛਿੜਕਾਂਗੇ ਉਤਨੀ ਹੀ ਸੁਗੰਧ ਸਾਡੇ ਅੰਦਰ ਸਮਾ ਜਾਵੇਗੀ। |
| ਰਸਕਿਨ | ਆਨੰਦ ਹਰ ਜਗ੍ਹਾ 'ਤੇ ਹੈ ਅਤੇ ਉਸਦਾ ਸਰੋਤ ਸਾਡੇ ਹੀ ਦਿਲਾਂ ਵਿਚ ਹੈ। |
| ਰਜਨੀਸ਼ ਓਸ਼ੋ<br>*ਕਸਤੂਰੀ ਕੁੰਡਲ ਬਸੈ* | ਆਨੰਦ ਸਦਾ ਰਹਿਣ ਵਾਲਾ ਸੁਖ ਹੈ।ਸੁਖ ਆਨੰਦ ਦੀ ਇਕ ਝਲਕ ਹੈ- ਇਸ ਲੋਕ ਵਿਚ ਉਤਰੀ। |
| ਧਨੀ ਰਾਮ ਚਾਤ੍ਰਿਕ | ਹਰ ਵੇਲੇ ਆਨੰਦ ਰਿਹਾ ਕਰ, ਹਰ ਵੇਲੇ ਆਨੰਦ।<br>ਪਹੁ ਫੁਟਦੀ ਤੋਂ ਖਾਓ ਪੀਏ ਤਕ, ਲੜ ਜੀਵਨ ਸੰਗ੍ਰਾਮ।<br>ਅੱਖ ਖੁਲ੍ਹੇ ਤਦ ਸਜਰੇ ਰਣ ਵਿਚ, ਵਧ ਵਧ ਪਾ ਦੇ ਸ਼ਾਮ।<br>ਦੁੱਖਾਂ ਸੁੱਖਾਂ ਦੀ ਮੰਜ਼ਲ ਮੁਕਾਂਦਾ, ਖੇੜਾ ਕਰੀਂ ਨਾ ਬੰਦ।<br>ਹਰ ਵੇਲੇ ਆਨੰਦ ਰਿਹਾ ਕਰ, ਹਰ ਵੇਲੇ ਆਨੰਦ। |
| ਇਲੀਅਟ | ਆਨੰਦ ਸਰਵੋਤਮ ਸ਼ਰਾਬ ਹੈ। |

# ਅੰਮ੍ਰਿਤ ਵੇਲਾ

| | |
|---|---|
| ਗੁਰੂ ਨਾਨਕ ਦੇਵ<br>*ਪੰਨਾ 2* | ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥ |
| ਭਾਈ ਗੁਰਦਾਸ | ਸਿਫਤ ਸਲਾਹਣ ਅੰਮ੍ਰਿਤ ਵੇਲਾ। |
| ਵਾਰਿਸ ਸ਼ਾਹ (ਹੀਰ) | ਚਿੜੀ ਚੂਹਕਦੀ ਨਾਲ ਜਾਂ ਤੁਰੇ ਪਾਂਧੀ,<br>ਪਈਆਂ ਦੁੱਧ ਦੇ ਵਿਚ ਮਧਾਣੀਆਂ ਨੀ। |

ਹੋਈ ਸੁਬਹ ਸਾਦਿਕ ਜਦੋਂ ਆਣ ਰੋਸ਼ਨ,
ਤਦੋਂ ਲਾਲੀਆਂ ਆਣ ਰਿਚਲਾਣੀਆਂ ਨੀ।
ਲਈਆਂ ਕੱਢ ਹਰਨਾਲੀਆਂ ਹਾਲੀਆਂ ਨੇ
ਸੋਆਂ ਭੂਈ ਨੂੰ ਜਿਨ੍ਹਾਂ ਨੇ ਲਾਣੀਆਂ ਨੀ।
ਘਰ ਬਾਰਨਾਂ ਚੌਂਕੀਆਂ ਝੋਤੀਆਂ ਨੀ।
ਜਿਨ੍ਹਾਂ ਤਉਣਾ ਗੁੰਨ ਪਕਾਉਣੀਆਂ ਨੀ।
ਕਾਰੋਬਾਰ ਵਿਚ ਹੋਇਆ ਜਹਾਨ ਸਾਰਾ,
ਚਰਖੇ ਕਤਦੀਆਂ ਉਠ ਸਵਾਣੀਆਂ ਨੀ।

ਹਾਸ਼ਮ

ਬੋਲੇ ਕਾਗ ਸਵੇਰ ਪਭਾਤੀ, (ਅਤੇ) ਸ਼ੋਰ ਕੀਤਾ ਬਨ-ਮੋਰਾਂ।
ਸੂਰਜ ਸ਼ਮ੍ਹਾ ਜਗਤ ਦੀ ਹੋਇਆ, (ਅਤੇ) ਪਿਆ ਅਧਿਰ ਚਕੋਰਾਂ।

ਰਸੂਲ ਹਮਜ਼ਾਤੋਵ
*ਮੇਰਾ ਦਾਗਿਸਤਾਨ*

ਨੀਂਦ ਖੁਲ੍ਹੇ ਤਾਂ ਇਕ ਦਮ ਨਾ ਬਿਸਤਰੇ ਵਿਚੋਂ ਕੁੱਦ ਪਵੋ ਜਿਵੇਂ ਤੁਹਾਨੂੰ ਕਿਸੇ ਨੇ ਡੰਗਿਆ ਹੋਵੇ। ਪਹਿਲਾਂ, ਜੋ ਕੁਝ ਤੁਸੀਂ ਸੁਪਨੇ ਵਿਚ ਦੇਖਿਆ ਸੀ, ਉਸ ਬਾਰੇ ਵਿਚਾਰੋ।

ਪ੍ਰੋ. ਪੂਰਨ ਸਿੰਘ
*ਖੁਲ੍ਹੇ ਮੈਦਾਨ*

ਪ੍ਰਭਾਤ ਨੂੰ ਸੂਰਜ ਦੀ ਟਿੱਕੀ
ਅਸਮਾਨ ਵਿਚ ਸੁਹਾਗ- ਤਿਲਕ ਲਾਉਂਦੀ
ਕਿਹਾ ਸੁਹਣਾ ਸੰਧੂਰ ਦਾ ਟਿੱਕਾ ਚਮਕਦਾ।

ਪ੍ਰੋ. ਮੋਹਨ ਸਿੰਘ
*ਪੰਜ ਪਾਣੀ*

ਪੂਰਬ ਵਿਚ ਸੂਰਜ ਰਥ ਦੀਆਂ
ਦੁੱਧ-ਰੰਗੀਆਂ ਧੂੜਾਂ ਧੁੰਮ ਗਈਆਂ।
ਸੂਰਜ-ਕਿਰਨਾਂ ਤ੍ਰੇਲਾਂ-ਭਿੱਜੀਆਂ
ਘਾਹ-ਪੱਤੀਆਂ ਦਾ ਮੂੰਹ ਚੁੰਮ ਗਈਆਂ।

ਪ੍ਰੋ. ਮੋਹਨ ਸਿੰਘ
*ਆਵਾਜ਼ਾਂ*

ਲੋਪ ਹੋ ਗਈ ਚੰਨ ਦੀ ਦਾਤ੍ਰੀ
ਵਾਢੀ ਕਰਕੇ ਨ੍ਹੇਰੇ ਦੀ।
ਪੂਰਬ ਦੀ ਨਿਰਮਲ ਨੈਂ ਉਤੇ
ਕੇਸਰ-ਤੁਰੀਆਂ ਤਰੀਆਂ ਨੇ।

ਪ੍ਰੋ. ਮੋਹਨ ਸਿੰਘ
*ਪੰਜ ਪਾਣੀ*

ਫੁੱਟੀ ਪਹੁ ਮੂੰਹ-ਝਾਖਰਾ ਆਣ ਹੋਇਆ,
ਤਾਂਘ-ਨੈਣੀਆਂ ਅੱਖੀਆਂ ਮੱਲੀਆਂ ਨੇ।
ਤ੍ਰੇਲ-ਮੋਤੀਆਂ ਦੀ ਮੂੰਹ ਵਿਖਾਈ ਲੈ ਕੇ,
ਚਾਏ ਘੁੰਡ ਸ਼ਰਮਾਕਲਾਂ ਕਲੀਆਂ ਨੇ।
ਬਾਹਰ ਕੱਢਿਆ ਗੁੱਜਰਾਂ ਚੋਣਿਆਂ ਨੂੰ,
ਦੁੱਧਾਂ ਵਿਚ ਮਧਾਣੀਆਂ ਹੱਲੀਆਂ ਨੇ।
ਸੱਕ ਮਲਦੀਆਂ, ਰਾਵੀ ਦੇ ਪੱਤਣਾਂ ਨੂੰ,
ਅੱਗ ਲਾਣ ਲਹੌਰਨਾਂ ਚੱਲੀਆਂ ਨੇ।

**ਭਾਈ ਵੀਰ ਸਿੰਘ**
*ਰਾਣਾ ਸੂਰਤ ਸਿੰਘ*

ਕੁਆਰੀ ਕੰਨਯਾ ਵਾਂਙ ਭੋਲੀ ਭਾਲੜੀ
ਬਿਨਾਂ ਸ਼ਿੰਗਾਰ ਬਣਾਉ, ਸਿੱਧੀ, ਸਾਦੜੀ,
ਪਰ ਸੁਥਰੀ ਤੇ ਸਾਫ਼, ਮੈਲ ਅਛੋਹਿੜੀ,
ਠੰਢਾ ਤੇ ਗੰਭੀਰ ਜਿਸ ਪ੍ਰਭਾਉ ਹੈ,
ਪਹੁੰਚੀ ਆਣ 'ਸਵੇਰ' ਫਬਦੀ ਐਕਰਾਂ
ਮੋਤੀ ਜਿਉਂ ਅਨਵਿੱਧ ਸੁੱਚੇ ਹੋਂਵਦੇ।

**ਗੁਰੂ ਅਰਜਨ ਦੇਵ**
*ਪੰਨਾ 319*

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤ ਤਰੰਗ॥
ਅਚਰਜ ਰੂਪ ਸੰਤਨ ਰਚੇ, ਨਾਨਕ ਨਾਮਹਿ ਰੰਗ॥

## ਅਨੁਭਵ

**ਸਵਾਮੀ ਵਿਵੇਕਾਨੰਦ**

ਬਿਨਾਂ ਅਨੁਭਵ ਦੇ ਕੋਰਾ ਸ਼ਾਬਦਿਕ ਗਿਆਨ ਅੰਨ੍ਹਾ ਹੈ।

**ਸਵਾਮੀ ਵਿਵੇਕਾਨੰਦ**

ਸਾਰਾ ਮਨੁੱਖੀ ਗਿਆਨ ਅਨੁਭਵ ਤੋਂ ਪੈਦਾ ਹੁੰਦਾ ਹੈ; ਅਨੁਭਵ ਤੋਂ ਬਿਨਾਂ ਕਿਸੇ ਹੋਰ ਤਰ੍ਹਾਂ ਅਸੀਂ ਕੁਝ ਨਹੀਂ ਜਾਣ ਸਕਦੇ।

**ਜਵਾਹਰ ਲਾਲ ਨਹਿਰੂ**

ਦੂਸਰਿਆਂ ਦੇ ਅਨੁਭਵ ਦਾ ਲਾਭ ਉਠਾਉਣ ਵਾਲਾ ਬੁੱਧੀਮਾਨ ਹੁੰਦਾ ਹੈ।

**ਕਾਰਲਾਇਲ**

ਅਨੁਭਵ ਪ੍ਰਾਪਤੀ ਲਈ ਭਾਰੀ ਮੁੱਲ ਚੁਕਾਉਣਾ ਪੈਂਦਾ ਹੈ, ਪਰ ਉਸ ਤੋਂ ਜਿਹੜੀ ਸਿੱਖਿਆ ਮਿਲਦੀ ਹੈ, ਉਹ ਹੋਰ ਕਿਸੇ ਸਾਧਨ ਨਾਲ ਨਹੀਂ ਮਿਲ ਸਕਦੀ।

**ਜਸਵੰਤ ਸਿੰਘ ਕੰਵਲ**
*ਪੂਰਨਮਾਸ਼ੀ*

ਤਜਰਬਾ ਮਨੁੱਖ ਦੇ ਅਮਲਾਂ ਵਿਚ ਹਕੀਕਤ ਦੀਆਂ ਬਾਰੀਆਂ ਖੋਲ੍ਹਦਾ ਹੈ ਅਤੇ ਭੁਲੇਖਿਆਂ ਦੀ ਚੁੰਨੀ ਦੇ ਆਖਰੀ ਕੱਚੇ ਤੰਦ ਨੂੰ ਵੀ ਤੋੜ ਸੁੱਟਦਾ ਹੈ।

## ਅਪਮਾਨ

**ਮਨੂ**
*ਮਨੂ ਸਿਮ੍ਰਿਤੀ*

ਅਪਮਾਨਤ ਹੋਣ ਤੇ ਵੀ ਮਾਫ਼ ਕਰਨ ਵਾਲਾ ਸੁਖੀ ਸੌਂਦਾ ਹੈ, ਸੁੱਖ ਨਾਲ ਜਾਗਦਾ ਹੈ ਅਤੇ ਅਰਾਮ ਨਾਲ ਦੁਨੀਆਂ ਵਿਚ ਘੁੰਮਦਾ ਹੈ।ਅਪਮਾਨ ਕਰਨ ਵਾਲਾ ਆਪਣੇ ਪਾਪ ਨਾਲ ਆਪ ਹੀ ਨਸ਼ਟ ਹੋ ਜਾਂਦਾ ਹੈ।

| | |
|---|---|
| ਮਨੂ<br>*ਮਨੂ ਸਿਮ੍ਰਿਤੀ* | ਅਚਾਰੀਆ, ਮਾਂ-ਬਾਪ ਅਤੇ ਵੱਡੇ ਭਾਈ ਦਾ ਕਦੇ ਵੀ ਅਪਮਾਨ ਨਹੀਂ ਕਰਨਾ ਚਾਹੀਦਾ। ਦੁੱਖ ਤੋਂ ਦੁਖੀ ਹੋ ਕੇ ਵੀ ਇਹਨਾਂ ਦੀ ਬੇਇੱਜ਼ਤੀ ਨਹੀਂ ਕਰਨੀ ਚਾਹੀਦੀ। |
| ਰਹੀਮ | ਜੇ ਕੋਈ ਮੈਨੂੰ ਅਪਮਾਨ ਨਾਲ ਅੰਮ੍ਰਿਤ ਪਿਆਵੇ ਤਾਂ ਉਸ ਨਾਲੋਂ ਚੰਗਾ ਹੈ ਕਿ ਉਹ ਆਦਰ ਨਾਲ ਮੈਨੂੰ ਵਿਹੁ ਪਿਲਾ ਦੇਵੇ। |
| ਜਸਵੰਤ ਸਿੰਘ ਕੰਵਲ<br>*ਰਾਤ ਬਾਕੀ ਹੈ* | ਭੁੱਖੇ ਰਿਹਾ ਜਾ ਸਕਦਾ ਹੈ, ਪਰ ਆਣ, ਅਣਖ ਅਤੇ ਇੱਜ਼ਤ ਨੂੰ ਹੱਥੋਂ ਨਹੀਂ ਗਵਾਇਆ ਜਾ ਸਕਦਾ। |

## ਅਪਰਾਧ

| | |
|---|---|
| ਵਾਲਟੇਅਰ | ਅਪਰਾਧ ਕਰਨ ਤੋਂ ਬਾਅਦ ਡਰ ਪੈਦਾ ਹੁੰਦਾ ਹੈ ਅਤੇ ਇਹ ਹੀ ਉਸਦੀ ਸਜ਼ਾ ਹੈ। |
| ਡੇਲ ਕਾਰਨੇਗੀ | ਅਪਰਾਧੀ ਆਪਣੇ ਤੋਂ ਬਿਨਾਂ ਬਾਕੀ ਸਾਰਿਆਂ ਨੂੰ ਦੋਸ਼ ਦਿੰਦਾ ਹੈ। |
| ਬੁਲਵਰ | ਜਦੋਂ ਕਦੀ ਵੀ ਮਨੁੱਖ ਅਪਰਾਧ ਕਰਦਾ ਹੈ, ਈਸ਼ਵਰ ਨੂੰ ਉਸਦਾ ਗਵਾਹ ਮਿਲ ਜਾਂਦਾ ਹੈ। |
| ਅਗਿਆਤ | ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਸਜ਼ਾ ਅਪਰਾਧ ਤੋਂ ਨਾ ਵਧ ਜਾਵੇ। |

## ਅਤੀਤ

| | |
|---|---|
| ਅਬੂਤਾਲਿਬ | ਜੇ ਬੀਤੇ ਉਤੇ ਪਿਸਤੌਲ ਨਾਲ ਗੋਲੀ ਚਲਾਓਗੇ,<br>ਤਾਂ ਭਵਿੱਖ ਤੁਹਾਨੂੰ ਤੋਪ ਨਾਲ ਫੁੰਡੇਗਾ। |
| ਸਨਤਾਇਨਾ<br>*ਲਾਇਫ ਆਫ ਰੀਜ਼ਨ* | ਜਿਹੜੇ ਵਿਅਕਤੀ ਅਤੀਤ ਨੂੰ ਯਾਦ ਨਹੀਂ ਰੱਖ ਸਕਦੇ ਉਹ ਇਸਨੂੰ ਦੁਹਰਾਉਣ ਦੀ ਸਜ਼ਾ ਭੁਗਤਦੇ ਹਨ। |
| ਇਕ ਕਹਾਵਤ | ਦੱਬੇ ਹੋਏ ਮੁਰਦੇ ਨਾ ਪੁੱਟੋ। |
| ਅਗਿਆਤ | ਜੋ ਬੀਤ ਗਈ ਸੋ ਬਾਤ ਗਈ। |

ਲਾਂਗਫੈਲੋ

ਭਵਿੱਖ ਉਤੇ ਇਤਬਾਰ ਨਾ ਕਰੋ, ਚਾਹੇ ਕਿਤਨਾ ਵੀ ਸੋਹਣਾ ਦਿਸਦਾ ਹੋਵੇ। ਅਤੀਤ ਨੂੰ ਆਪਣੀ ਕਬਰ ਵਿਚ ਰਹਿਣ ਦਿਓ। ਜੋ ਕਰਨਾ ਹੈ, ਹੁਣ ਦੇ ਜਿਉਂਦੇ ਪਲ ਵਿਚ ਕਰੋ।

## ਅਲੋਚਕ

ਐਸ. ਟੀ. ਕਾਲਰਿਜ
*ਸ਼ੇਕਸਪੀਅਰ ਐਂਡ ਮਿਲਟਨ*

ਅਲੋਚਕ ਆਮ ਤੌਰ ਤੇ ਉਹ ਲੋਕ ਹੁੰਦੇ ਹਨ ਜਿਹੜੇ ਕਵੀ, ਇਤਿਹਾਸਕਾਰ ਜਾਂ ਜੀਵਨੀਕਾਰ ਬਣਨ ਦੇ ਇੱਛੁਕ ਹੁੰਦੇ ਹਨ, ਉਹਨਾਂ ਨੇ ਆਪਣੀ ਪ੍ਰਤਿਭਾ ਨੂੰ ਇਹਨਾਂ ਉਪਰ ਅਜ਼ਮਾਇਆ ਹੁੰਦਾ ਹੈ ਅਤੇ ਉਹ ਅਸਫਲ ਰਹੇ ਹੁੰਦੇ ਹਨ। ਇਸ ਲਈ ਉਹ ਅਲੋਚਕ ਬਣ ਜਾਂਦੇ ਹਨ।

ਐਨਾਟੋਲ ਫਰਾਂਸ

ਇਕ ਚੰਗਾ ਅਲੋਚਕ ਉਹ ਹੁੰਦਾ ਹੈ ਜੋ ਮਹਾਨ ਰਚਨਾਵਾਂ ਦੇ ਸਬੰਧ ਵਿਚ ਆਪਣੀ ਆਤਮਾ ਦੇ ਅਨੁਭਵਾਂ ਨੂੰ ਵਰਣਨ ਕਰਦਾ ਹੈ।

## ਆਸਤਕ/ਨਾਸਤਕ

ਸਵਾਮੀ ਵਿਵੇਕਾਨੰਦ

ਕੋਈ ਆਦਮੀ ਸੰਸਾਰ ਦੀਆਂ ਸਾਰੀਆਂ ਸੰਪਰਦਾਵਾਂ ਵਿਚ ਵਿਸ਼ਵਾਸ ਕਰਦਾ ਹੋਵੇ, ਸਾਰੇ ਧਾਰਮਿਕ ਗ੍ਰੰਥਾਂ ਨੂੰ ਪੜ੍ਹਦਾ ਹੋਵੇ, ਜਾਂ ਸੰਸਾਰ ਦੀਆਂ ਸਾਰੀਆਂ ਨਦੀਆਂ ਵਿਚ ਇਸ਼ਨਾਨ ਕਰਕੇ ਪੁੰਨ ਕਮਾ ਚੁੱਕਿਆ ਹੋਵੇ ਪਰ ਜੇਕਰ ਉਸਨੂੰ ਪ੍ਰਮਾਤਮਾ ਦੇ ਦਰਸ਼ਨ ਨਹੀਂ ਹੋਏ ਤਾਂ ਮੈ ਉਸਨੂੰ ਪਹਿਲੇ ਦਰਜੇ ਦਾ ਨਾਸਤਿਕ ਕਹਾਂਗਾ ਅਤੇ ਜੇਕਰ ਕੋਈ ਕਿਸੇ ਗਿਰਜਾਘਰ ਜਾਂ ਮਸਜਿਦ ਨਾ ਗਿਆ ਹੋਵੇ, ਨਾ ਉਸਨੇ ਕਦੇ ਪੂਜਾ ਆਦਿ ਕੰਮ ਕੀਤੇ ਹੋਣ, ਫਿਰ ਵੀ ਆਪਣੇ ਅੰਦਰ ਪ੍ਰਮਾਤਮਾ ਦਾ ਅਨੁਭਵ ਕਰਦਾ ਹੋਵੇ, ਤਾਂ ਉਹ ਸੱਚਾ ਸਾਧੂ ਹੈ, ਚਾਹੇ ਤੁਸੀਂ ਉਸਨੂੰ ਕੁਝ ਵੀ ਕਹੋ।

ਨਰਿੰਦਰ ਸਿੰਘ ਕਪੂਰ
*ਬੂਹੇ ਬਾਰੀਆਂ*

ਨਾਸਤਕ ਵਿਅਕਤੀ ਆਸਤਕਾਂ ਦੇ ਮੁਕਾਬਲੇ ਮੌਤ ਨੂੰ ਵਧੇਰੇ ਸੌਖ ਨਾਲ ਸਵੀਕਾਰ ਕਰਦੇ ਹਨ।

ਨਰਿੰਦਰ ਸਿੰਘ ਕਪੂਰ
*ਬੂਹੇ ਬਾਰੀਆਂ*

ਸੰਸਾਰ ਵਿਚ ਜੋ ਵੀ ਵਿਅਕਤੀ ਆਪਣੇ ਆਪ ਨੂੰ ਨਾਸਤਕ ਕਹਿਣ ਦੀ ਦਲੇਰੀ ਕਰਦਾ ਹੈ, ਉਹ ਰੱਬ ਤੋਂ ਉਤਨਾ ਮੁਨਕਰ ਨਹੀਂ ਹੋ ਰਿਹਾ ਹੁੰਦਾ ਜਿਤਨਾ ਉਸਦਾ ਨਾਂ ਬਦਨਾਮ ਕਰਨ ਵਾਲਿਆਂ ਤੋਂ ਦੁਖੀ ਹੋ ਰਿਹਾ ਹੁੰਦਾ ਹੈ।

**ਅਗਿਆਤ**

ਨਾਸਤਕ ਉਹ ਨਹੀਂ ਹੁੰਦਾ ਜਿਸਨੂੰ ਰੱਬ ਤੇ ਵਿਸ਼ਵਾਸ ਨਹੀਂ, ਸਗੋਂ ਨਾਸਤਕ ਉਹ ਹੁੰਦਾ ਹੈ ਜਿਸਨੂੰ ਆਪਣੇ ਆਪ ਤੇ ਵਿਸ਼ਵਾਸ ਨਹੀ ਹੈ।

# ਇਨਕਲਾਬ

**ਵਾਲਟੇਅਰ**

ਪੰਜ ਪੰਜ ਸੌ, ਹਜ਼ਾਰ ਹਜ਼ਾਰ ਪੰਨਿਆਂ ਦੀਆਂ ਮੋਟੀਆਂ ਪੁਸਤਕਾਂ ਨੂੰ ਖਰੀਦਣ ਅਤੇ ਪੜ੍ਹਨ ਦੀ ਤਾਕਤ ਕਿਸ ਵਿਚ ਹੈ। ਉਨ੍ਹਾਂ ਨੂੰ ਸਮਝਣ ਲਈ ਤਾਕਤ ਅਤੇ ਸਬਰ ਵੀ ਤਾਂ ਬਹੁਤ ਚਾਹੀਂਦਾ ਹੈ। ਗਰੀਬ ਤੋਂ ਗਰੀਬ ਬੰਦਿਆਂ ਦੀਆਂ ਕੁੱਲੀਆਂ ਤਾਈਂ ਪਹੁੰਚ ਰੱਖਣ ਵਾਲੇ ਤਾਂ ਪੰਜ-ਪੰਜ, ਦਸ-ਦਸ ਪੈਸੇ ਵਾਲੇ ਪੈਂਫਲਿਟ (ਕਿਤਾਬਚੇ) ਹੀ ਹੁੰਦੇ ਹਨ ਜਿਨ੍ਹਾਂ ਨਾਲ ਮਨੋਬਿਰਤੀਆਂ ਵਿਚ ਇਨਕਲਾਬ ਪੈਦਾ ਹੁੰਦਾ ਹੈ।

**ਮਾਓ-ਸੇ-ਤੁੰਗ**
*ਸਿਲੈਕਟਡ ਵਰਕਸ -1*

ਇਨਕਲਾਬ ਕੋਈ ਰਾਤਰੀ ਭੋਜ, ਜਾਂ ਨਿਬੰਧ ਲਿਖਣਾ, ਜਾਂ ਚਿੱਤਰ ਬਣਾਉਣਾ, ਜਾਂ ਕਢਾਈ ਕਰਨਾ ਨਹੀਂ ਹੁੰਦਾ। ਇਹ ਅਜਿਹਾ ਸੂਖਮ, ਵਿਹਲ ਵਾਲਾ, ਸਾਊ, ਸੰਜਮੀ, ਦਿਆਲੂ, ਸਨਿਮਰ, ਸੰਕੋਚਸ਼ੀਲ ਅਤੇ ਵਿਸ਼ਾਲ ਦਿਲ ਨਹੀਂ ਹੋ ਸਕਦਾ। ਇਨਕਲਾਬ ਇਕ ਪੁਨਰ ਜਨਮ ਅਤੇ ਇਕ ਅਜਿਹੀ ਕਾਰਵਾਈ ਹੁੰਦਾ ਹੈ ਜਿਸ ਦੁਆਰਾ ਇਕ ਜਮਾਤ ਦੂਸਰੀ ਜਮਾਤ ਦਾ ਖਾਤਮਾ ਕਰਦੀ ਹੈ।

**ਮਾਓ-ਸੇ-ਤੁੰਗ**
*ਸਿਲੈਕਟਡ ਵਰਕਸ -1*

ਇਨਕਲਾਬ ਅਤੇ ਇਨਕਲਾਬੀ ਜੰਗਾਂ ਜਮਾਤੀ ਸਮਾਜ ਵਿਚ ਅੱਟਲ ਹਨ ਅਤੇ ਉਹਨਾਂ ਤੋਂ ਬਿਨਾਂ ਸਮਾਜਿਕ ਵਿਕਾਸ ਵਿਚ ਕੋਈ ਪ੍ਰਾਪਤੀ ਕਰਨੀ ਅਸੰਭਵ ਹੈ।

**ਸ਼ਹੀਦ ਭਗਤ ਸਿੰਘ**

ਪਿਸਤੌਲ ਅਤੇ ਬੰਬ ਇਨਕਲਾਬ ਨਹੀਂ ਲਿਆਉਂਦੇ। ਇਨਕਲਾਬ ਦੀ ਤਲਵਾਰ ਵਿਚਾਰਾਂ ਦੀ ਸਾਣ 'ਤੇ ਤੇਜ਼ ਹੁੰਦੀ ਹੈ।

**ਪ੍ਰੋ. ਮੋਹਨ ਸਿੰਘ**
*ਜੇ ਮੀਰ*

ਵਾਰ ਤੱਕ ਅਮਨ ਨੂੰ ਪਵੇ ਕਰਨੀ,
ੀਨ, ਹੰਨੇ ਅਤੇ ਰਕਾਬ ਦੀ ਗੱਲ।
ੜਾ ਜਦ ਜ਼ੁਲਮ ਦਾ ਭਰਨ ਲੱਗੇ,
ਆਪੇ ਚੱਲ ਪੈਂਦੀ ਇਨਕਲਾਬ ਦੀ ਗੱਲ।

**ਜਸਵੰਤ ਸਿੰਘ ਕੰਵਲ**
*ਰਾਤ ਬਾਕੀ ਹੈ*

ਾਵਤ ਦਾ ਜਜ਼ਬਾ ਗੂੰਗਾ ਹੋ ਕੇ
ਰਵਰਤਨ ਦੀ ਧਾਰਾ ਤਿਆਗ ਨਹੀਂ ਸਕਦਾ।

| | |
|---|---|
| **ਜਸਵੰਤ ਸਿੰਘ ਕੰਵਲ**<br>*ਰਾਤ ਬਾਕੀ ਹੈ* | ਜੇ ਜ਼ਿੰਦਗੀ ਦਾ ਅਹਿਸਾਸ ਨਾ ਜਾਗਦਾ ਤਾਂ ਇਨਕਲਾਬੀ ਕਿਸ ਬਣਨਾ ਸੀ ਅਤੇ ਲੜਨ ਲਈ ਕਿਸ ਮਜ਼ਬੂਰ ਹੋਣਾ ਸੀ। |
| **ਅਗਿਆਤ** | ਇਨਕਲਾਬ ਲਈ ਕੋਈ ਇਨਕਲਾਬੀ ਕੰਮ ਕਰਕੇ ਫਾਂਸੀ ਦੇ ਤਖਤੇ 'ਤੇ ਚੜ੍ਹਨਾ ਇਕ ਵੱਡਾ ਮਹਾਨ ਕੰਮ ਹੈ। ਪਰ ਸਾਰੀ ਉਮਰ ਇਨਕਲਾਬ ਲਈ ਲਗਾਤਾਰ ਤੇ ਅਡੋਲ ਲੜਦੇ ਰਹਿਣਾ ਉਸ ਤੋਂ ਵੀ ਮਹਾਨ ਕੰਮ ਹੈ। |
| **ਅਗਿਆਤ** | ਗਰੀਬ ਦੇ ਹੰਝੂ ਇਨਕਲਾਬ ਦੇ ਸੂਚਕ ਹੁੰਦੇ ਹਨ। |
| **ਰਜ਼ਨੀਸ਼ ਓਸ਼ੋ**<br>*ਸੰਭੋਗ ਤੋਂ ਸਮਾਧੀ ਵੱਲ* | ਕ੍ਰਾਂਤੀ ਦਾ ਮਤਲਬ ਹੈ : ਇਕ ਨਵੀਂ ਸ਼ਖਸੀਅਤ ਦਾ ਉਦਘਾਟਨ। ਬਗਾਵਤ ਦਾ ਮਤਲਬ ਹੈ : ਪੁਰਾਣੀ ਸ਼ਖਸੀਅਤ ਨੂੰ ਤੋੜ ਦੇਣਾ, ਇਸਦੀ ਬਿਨਾਂ ਫਿਕਰ ਕੀਤਿਆਂ ਕਿ ਨਵੀਂ ਸ਼ਖਸੀਅਤ ਕੁਝ ਬਣਦੀ ਹੈ ਕਿ ਨਹੀਂ ਬਣਦੀ ।<br>ਬਗਾਵਤ ਕ੍ਰੋਧ ਹੈ, ਕ੍ਰਾਂਤੀ ਵਿਚਾਰ ਹੈ।<br>ਬਗਾਵਤ ਕਰ ਦੇਣਾ ਬਹੁਤ ਅਸਾਨ ਹੈ।<br>ਕ੍ਰਾਂਤੀ ਕਰਨਾ ਬਹੁਤ ਸੋਚ-ਵਿਚਾਰ ਅਤੇ ਸੋਚਣੀ ਦੀ ਗੱਲ ਹੈ। |
| **ਕਮਾਲ ਅਤਾਤੁਰਕ** | ਜਿਹੜੇ ਲੋਕ ਸਮਝੌਤੇ ਲਈ ਤਿਆਰ ਰਹਿੰਦੇ ਹਨ, ਉਹ ਕਦੀ ਇਨਕਲਾਬ ਨਹੀਂ ਲਿਆ ਸਕਦੇ। |
| **ਮਾਰਕਸ ਐਂਡ ਏਂਜਲਸ**<br>*ਕਮਿਊਨਿਸਟ ਮੈਨੀਫੈਸਟੋ* | ਮਜ਼ਦੂਰਾਂ ਕੋਲ ਗਵਾਉਣ ਲਈ ਆਪਣੀਆਂ ਜੰਜੀਰਾਂ ਤੋਂ ਇਲਾਵਾ ਹੋਰ ਕੁਝ ਵੀ ਨਹੀਂ। ਉਹਨਾਂ ਪਾਸ ਜਿੱਤਣ ਲਈ ਪੂਰਾ ਸੰਸਾਰ ਹੈ। ਦੁਨੀਆਂ ਭਰ ਦੇ ਮਜ਼ਦੂਰੋ ਇਕ ਹੋ ਜਾਓ। |

## ਇਕਾਂਤ

| | |
|---|---|
| **ਇਬਸਨ**<br>*ਐਨ ਐਨਿਮੀ ਆਫ਼ ਦਿ ਪੀਪਲ* | ਦੁਨੀਆਂ ਵਿਚ ਸਭ ਤੋਂ ਸ਼ਕਤੀਸ਼ਾਲੀ ਮਨੁੱਖ ਉਹ ਹੁੰਦਾ ਹੈ ਜਿਹੜਾ ਸਭ ਤੋਂ ਵੱਧ ਇਕੱਲਾ ਖੜ੍ਹਦਾ ਹੈ। |
| **ਥਰੋ**<br>*ਵਾਲਡਨ* | ਮੈਂ ਭੀੜ ਵਿਚ ਇਕ ਮਖਮਲੀ ਗੱਦੀ ਉਪਰ ਬੈਠਣ ਨਾਲੋਂ ਇਕ ਕੱਦੂ ਉਪਰ ਇਕੱਲਾ ਬੈਠਣਾ ਵਧੇਰੇ ਪਸੰਦ ਕਰਾਂਗਾ। |
| **ਸਵਾਮੀ ਵਿਵੇਕਾਨੰਦ** | ਜੇਕਰ ਕਿਸੇ ਇਕਾਂਤਵਾਸੀ ਵਿਅਕਤੀ ਨੂੰ ਸੰਸਾਰ ਦੇ ਚੱਕਰ ਵਿਚ ਘਸੀਟ ਲਿਆਂਦਾ ਜਾਵੇ ਤਾਂ ਉਹ ਉਸੇ ਪ੍ਰਕਾਰ ਹੀ ਖਤਮ ਹੋ ਜਾਵੇਗਾ ਜਿਸ ਪ੍ਰਕਾਰ ਸਮੁੰਦਰ ਦੀ ਗਹਿਰਾਈ ਵਿਚ ਰਹਿਣ ਵਾਲੀ ਇਕ ਵਿਸ਼ੇਸ਼ ਪ੍ਰਕਾਰ ਦੀ ਮਛਲੀ ਪਾਣੀ ਦੇ ਤਲ ਤੇ ਲਿਆਉਂਦੇ ਹੀ ਟੁਕੜੇ-ਟੁਕੜੇ ਹੋ ਜਾਂਦੀ ਹੈ। |

ਭਾਈ ਵੀਰ ਸਿੰਘ
*ਬਿਨਫਸ਼ੇ ਦਾ ਫੁੱਲ*

ਮੇਰੀ ਛਿਪੇ ਰਹਿਣ ਦੀ ਚਾਹ
ਤੇ ਛਿਪ ਟੁਰ ਜਾਣ ਦੀ
ਹਾਂ, ਪੂਰੀ ਹੁੰਦੀ ਨਾਂਹ,
ਮੈਂ ਤਰਲੇ ਲੈ ਰਿਹਾ।

ਕਿਪਲਿੰਗ
*ਦਿ ਵਿਨਰਜ਼*

ਉਹ ਸਭ ਤੋਂ ਤੇਜ਼ ਸਫਰ ਕਰਦਾ ਹੈ ਜਿਹੜਾ ਇਕੱਲਾ ਸਫਰ ਕਰਦਾ ਹੈ।

ਅਲੈਗਜਾਂਡਰ ਪੋਪ

ਮੈਨੂੰ ਅਣਦੇਖੇ ਅਣਜਾਣੇ ਹੀ ਜਿਊਣ ਦਿਓ,
ਬਿਨ ਰੋਏ ਹੀ ਮੈਨੂੰ ਮਰਨ ਦਿਓ,
ਪੱਥਰ ਕੋਈ ਲਾਵੇ ਨਾ ਇਹ ਦੱਸਣ ਲਈ,
ਮੈਂ ਕਿਥੇ ਦੱਬਿਆ ਹੋਇਆ ਹਾਂ।

ਪ੍ਰੋ. ਮੋਹਨ ਸਿੰਘ
*ਆਪਾ*

ਉਹ ਕੀ ਬੰਦਾ?
ਚੰਗਾ ਯਾ ਮੰਦਾ
ਰੱਖ ਨਾ ਸਕੇ ਜੋ ਸਭ ਦੁਨੀਆਂ ਤੋਂ
ਵੱਖਰਾ ਆਪਣਾ ਆਪਾ
ਕੌਲ ਕਲਾਪਾ।

ਪ੍ਰੋ. ਮੋਹਨ ਸਿੰਘ
*ਜੰਗਲ ਦਾ ਫੁੱਲ*

ਜੂਨ ਬੰਦੇ ਦੀ ਚੰਗੀ ਹੋਸੀ,
ਔਪਰ ਮੈਂ ਪਛਤਾਂਦਾ।
ਚੰਗਾ ਹੁੰਦਾ ਜੇ ਰੱਬ ਮੈਨੂੰ,
ਜੰਗਲੀ ਫੁੱਲ ਬਣਾਂਦਾ।
ਦੂਰ ਦੁਰੇਡੇ ਪਾਪਾਂ ਕੋਲੋਂ,
ਕਿਸੇ ਜੂਹ ਦੇ ਖੂੰਜੇ,
ਚੁੱਪ ਚੁਪੀਤਾ ਉੱਗਦਾ, ਫੁੱਲਦਾ,
ਹੱਸਦਾ ਤੇ ਮਰ ਜਾਂਦਾ।

ਪ੍ਰੋ. ਮੋਹਨ ਸਿੰਘ
*ਪੰਜ ਪਾਣੀ*

ਏਦਾਂ ਹੀ ਗੁਮਨਾਮੀ ਅੰਦਰ
ਚੁੱਪ ਚੁਪੀਤਾ ਮੈ ਮਰ ਜਾਂ।
ਨਾ ਕੋਈ ਮੈਨੂੰ ਲਾਂਬੂ ਲਾਵੇ,
ਨਾ ਕੋਈ ਮੇਰੀ ਕਬਰ ਬਣਾਵੇ,
ਨਾ ਕੋਈ ਉੱਤੇ ਫੁੱਲ ਚੜ੍ਹਾਵੇ.
ਨਾ ਕੋਈ ਉੱਤੇ ਦੀਆ ਜਗਾਵੇ,
ਨਾ ਕੋਈ ਹੋਵੇ ਰੋਵਣ ਵਾਲਾ,
ਵੈਣ ਗਮਾਂ ਦੇ ਛੋਹਣ ਵਾਲਾ,
ਨਾ ਹੀ ਮੇਰੀ ਫੂਹੜੀ ਉੱਤੇ,
ਜਾਣ ਦੁਹਰਾਏ ਮੇਰੇ ਕਿੱਸੇ,
ਨਾ ਹੀ ਮੇਰੀ ਜਾਇਦਾਦ ਤੇ,
ਲਿਸ਼ਕਣ ਛਵੀਆਂ ਖੜਕਣ ਸੋਟੇ,

ਚੁੱਪ ਚੁਪੀਤਾ ਮੈਂ ਮਰ ਜਾਂ,
ਕੋਈ ਨਾ ਜਾਣੇ ਮੇਰਾ ਨਾਂ।

**ਅਜੀਤ ਕੌਰ**
*ਖ਼ਾਨਾਬਦੋਸ਼*

ਬੰਦਾ ਜਦੋਂ ਇਕੱਲਾ ਹੋਵੇ, ਉੱਕਾ ਇਕੱਲਾ, ਤਾਂ ਇੱਕਲ ਬਹੁਤੀ ਨਹੀਂ ਚੁੱਭਦੀ। ਪਰ ਜਦੋਂ ਇਕ ਕੋਈ ਹੋਵੇ ਜਿਸ ਨੂੰ ਤੁਸੀਂ ਆਪਣੀ ਪੂਰੀ ਜ਼ਿੰਦਗੀ ਸੌਂਪ ਦਿਤੀ ਹੋਵੇ, ਜਿਸਨੂੰ ਤੁਸੀਂ ਬੇਤਹਾਸ਼ਾ ਪਿਆਰ ਕਰਦੇ ਹੋਵੋ, ਤੇ ਉਹ ਇਕ ਬੰਦਾ ਤੁਹਾਡੇ ਕੋਲ ਨਾ ਹੋਵੇ, ਤਾਂ ਤੁਹਾਡਾ ਇਕੱਲਾਪਣ ਨੰਗੀ ਤਲਵਾਰ ਦੀ ਧਾਰ ਬਣ ਜਾਂਦਾ ਹੈ, ਜਿਸ 'ਤੇ ਤੁਸਾਂ ਨੰਗੇ ਪੈਰੀਂ ਤੁਰਨਾ ਹੁੰਦਾ ਏ।

## ਏਕਤਾ

**ਸ਼ੇਖ਼ ਸਾਅਦੀ**

ਜੇਕਰ ਚਿੜੀਆਂ ਏਕਾ ਕਰ ਲੈਣ ਤਾਂ ਸ਼ੇਰ ਦੀ ਖੱਲ ਖਿੱਚ ਸਕਦੀਆਂ ਹਨ।

**ਗੁਰਬਖ਼ਸ਼ ਸਿੰਘ ਪ੍ਰੀਤਲੜੀ**
*ਜ਼ਿੰਦਗੀ ਦੀ ਰਾਸ*

ਏਕਤਾ ਦੇ ਅਹਿਸਾਸ ਬਿਨਾਂ ਮਨੁੱਖੀ ਖ਼ੁਸ਼ੀ ਸੰਪੂਰਨ ਨਹੀਂ, ਬਖਸੀ ਮੁਕਤੀ ਨਿਰਾ ਭੁਲੇਖਾ ਹੈ। ਇਕੱਲਿਆਂ ਨਾ ਕੋਈ ਆਪਣਾ ਅੱਗਾ ਸੁਆਰ ਸਕਦਾ ਹੈ ਤੇ ਨਾ ਆਪਣੀ ਹੋਂਦ ਦਾ ਮਨੋਰਥ ਲਭ ਸਕਦਾ ਹੈ। ਸ਼ਰਿਸ਼ਟੀ ਅਮੁੱਕ ਹੈ ਤੇ ਬੇ-ਵੰਡ ਸਾਗਰ ਹੈ, ਸ਼ਖਸ ਏਸ ਸਾਗਰ ਦੀਆਂ ਲਹਿਰਾਂ ਹਨ, ਜਿਹਨਾਂ ਦੇ ਸਿਰ ਅੱਡਰੇ ਪਰ ਪੈਰਾਂ ਤੋਂ ਸਭ ਇਕ ਜਾਨ ਤੇ ਇਕ ਜੋੜ ਹਨ।

**ਧਨੀ ਰਾਮ ਚਾਤ੍ਰਿਕ**

ਇਕ ਦੂਏ ਦੀ ਹੇਠੀ ਕਰ ਕਰ, ਦੋ ਅਹਿਮਕ ਜਦ ਹੱਸੇ,
ਮੈਂ ਪੁੱਛਿਆ 'ਕੀ ਲੱਭਾ ਲੜ ਕੇ?' ਅੱਗੋਂ ਕੋਈ ਨਾ ਦੱਸੇ।
ਦਿਲ ਨੇ ਕਿਹਾ, ਦੇਸ਼ ਦੇ ਦੁਸ਼ਮਨ, ਮੂਰਖ ਨੇ ਇਹ ਦੋਵੇਂ,
ਜਿਸ ਘਰ ਵਿਚ ਸਲੂਕ ਨਾ ਵੱਸੇ, ਓਥੋਂ ਬਰਕਤ ਨੱਸੇ।

**ਪ੍ਰੋ. ਮੋਹਨ ਸਿੰਘ**

ਦਾਤੀਆਂ, ਕਲਮਾਂ ਅਤੇ ਹਥੌੜੇ,
'ਕੱਠੇ ਕਰ ਲੋ ਸੰਦ ਓ ਯਾਰ,
ਤਕੜੀ ਇਕ ਤ੍ਰਿਸ਼ੂਲ ਬਣਾਓ,
ਯੁੱਧ ਕਰੋ ਪ੍ਰਚੰਡ ਓ ਯਾਰ।

**ਪ੍ਰੋ. ਮੋਹਨ ਸਿੰਘ**
*ਚਿੜੀਆਂ ਦਾ ਗੀਤ, ਅਵਾਜ਼ਾਂ*

ਤੀਲੀਆਂ ਰਲ ਕੇ ਬਹੁਕਰ ਬਣਨਾ
ਹੂੰਝ ਦੇਣਾ ਕੁੱਖ ਕੰਡੜਾ ਵੇ ਹੈ।

**ਅਗਿਆਤ**

ਮਨੁੱਖ ਨੂੰ ਏਕਤਾ ਦਾ ਪਾਠ ਕੀੜੀਆਂ ਤੋਂ ਸਿੱਖਣਾ ਚਾਹੀਦਾ ਹੈ।

**ਅਗਿਆਤ**
ਤਾਕਤ ਗੂੜ੍ਹੀ ਏਕਤਾ ਵਿਚ ਹੈ ਅਤੇ ਵਿਸ਼ਾਲਤਾ ਵਡਿਆਈ ਦੀ ਸੂਚਕ ਹੈ।

# ਇਨਸਾਫ਼/ਬੇਇਨਸਾਫ਼ੀ

*ਨਿਊ ਟੈਸਟਾਮੈਂਟ*
ਜੋ ਵਿਅਕਤੀ ਕੰਮ ਨਹੀਂ ਕਰਦਾ ਉਸਨੂੰ ਖਾਣਾ ਵੀ ਨਹੀਂ ਚਾਹੀਦਾ।

**ਡੀਫੋ**
*ਦਿ ਟਰੂ ਬਾਰਨ ਇੰਗਲਿਸ਼ ਮੈਨ*
ਇਨਸਾਫ਼ ਸਰਕਾਰ ਦਾ ਮੰਤਵ ਹੈ।

**ਪਲੈਟੋ**
*ਜਾਰਜੀਆ*
ਬੇਇਨਸਾਫ਼ੀ ਕਰਨੀ ਬੇਇਨਸਾਫ਼ੀ ਸਹਿਣ ਨਾਲੋਂ ਵਧੇਰੇ ਅਪਮਾਨ ਜਨਕ ਹੈ।

**ਅਰਸਤੂ**
ਅਨਿਆਂ ਸਹਿਣ ਨਾਲੋਂ ਅਨਿਆਂ ਕਰਨਾ ਜ਼ਿਆਦਾ ਚੰਗਾ ਹੈ।

**ਕਾਰਲ ਮਾਰਕਸ**
ਹਰ ਵਿਅਕਤੀ ਆਪਣੀ ਸਮਰੱਥਾ ਅਨੁਸਾਰ ਕੰਮ ਕਰੇ ਅਤੇ ਹਰ ਇਕ ਨੂੰ ਆਪਣੀਆਂ ਲੋੜਾਂ ਅਨੁਸਾਰ ਵਸਤਾਂ ਮਿਲਣ।

**ਜਾਹਨ ਗਾਲਜ਼ਵਰਦੀ**
*ਜਸਟਿਸ*
ਇਨਸਾਫ਼ ਇਕ ਅਜਿਹੀ ਮਸ਼ੀਨ ਹੈ ਜਿਸਨੂੰ ਜਦ ਕਿਸੇ ਨੇ ਇਕ ਵਾਰ ਚਲਾ ਦਿੱਤਾ ਤਾਂ ਇਹ ਆਪਣੇ ਆਪ ਹੀ ਚਲਦੀ ਰਹਿੰਦੀ ਹੈ।

**ਸਰ ਰੋਜਰ ਐਲ. ਐਸਟਰੈਂਸ**
*ਫੇਬਲਜ਼ ਆਫ਼ ਐਸੋਪ*
'ਜਿਓ ਅਤੇ ਜੀਣ ਦਿਓ' ਸਧਾਰਨ ਇਨਸਾਫ਼ ਦਾ ਨਿਯਮ ਹੈ।

**ਲਾਰਡ ਮੈਨਸਫੀਲਡ**
*ਰੈਕਸ ਬਨਾਮ ਸਿਲਕੇਜ਼ ਦੇ ਮੁਕੱਦਮੇ ਵਿਚ*
ਇਨਸਾਫ਼ ਹੋਣਾ ਚਾਹੀਦਾ ਹੈ ਭਾਵੇਂ ਅਸਮਾਨ ਕਿਉਂ ਨਾ ਡਿੱਗਦਾ ਹੋਵੇ।

**ਲਾਲਾ ਹਰਦਿਆਲ**
*ਹਿੰਟਸ ਫਾਰ ਸੈਲਫ਼ ਕਲਚਰ*
ਜੇਕਰ ਮਨੁੱਖੀ ਸਮਾਜ ਇਨਸਾਫ਼ ਤੇ ਅਧਾਰਿਤ ਨਾ ਹੋਵੇ ਤਾਂ ਇਹ ਕੇਵਲ ਇਕ ਜਾਨਵਰਾਂ ਦੇ ਝੁੰਡ ਦੇ ਸਮਾਨ ਹੈ।

**ਪ੍ਰੇਮਚੰਦ**
ਅਨਿਆਂ ਵਿਚ ਸਹਿਯੋਗ ਦੇਣਾ ਅਨਿਆਂ ਕਰਨ ਦੇ ਹੀ ਸਮਾਨ ਹੈ।

## ਇੱਛਾ

**ਮਨੂ**
*ਮਨੂ ਸਿਮ੍ਰਿਤੀ*

ਇਸ ਸੰਸਾਰ ਵਿਚ ਬਿਨਾਂ ਇੱਛਾ ਦੇ ਕੋਈ ਵੀ ਕੰਮ ਹੁੰਦਾ ਨਹੀਂ ਵੇਖਿਆ ਜਾਂਦਾ। ਮਨੁੱਖ ਜੋ ਕੁਝ ਵੀ ਕਰਦਾ ਹੈ, ਇੱਛਾ ਤੋਂ ਪ੍ਰੇਰਤ ਹੋ ਕੇ ਹੀ ਕਰਦਾ ਹੈ।

**ਮਨੂ**
*ਮਨੂ ਸਿਮ੍ਰਿਤੀ*

ਕਰਮ ਫਲ ਦੀ ਇੱਛਾ ਕਰਨਾ ਠੀਕ ਨਹੀਂ, ਪਰ ਇੱਛਾ ਦਾ ਤਿਆਗ ਵੀ ਨਹੀਂ ਕੀਤਾ ਜਾ ਸਕਦਾ। ਕਿਉਂਕਿ ਵੇਦਾਂ ਦਾ ਅਧਿਐਨ ਅਤੇ ਵੇਦਾਂ ਵਿਚ ਦੱਸੇ ਗਏ ਕਰਮ ਇੱਛਾ ਹੋਣ ਤੇ ਹੀ ਕੀਤੇ ਜਾਂਦੇ ਹਨ।

**ਰਾਮਕ੍ਰਿਸ਼ਨ ਪਰਮਹੰਸ**

ਤੁਸੀਂ ਜੋ ਚਾਹੁੰਦੇ ਹੋ ਉਹ ਤੁਹਾਨੂੰ ਪ੍ਰਾਪਤ ਹੋ ਜਾਂਦਾ ਹੈ। ਜੋ ਰੱਬ ਨੂੰ ਚਾਹੁੰਦਾ ਹੈ ਉਸਨੂੰ ਰੱਬ ਮਿਲ ਜਾਂਦਾ ਹੈ। ਜੋ ਦੋਲਤ ਅਤੇ ਤਾਕਤ ਚਾਹੁੰਦਾ ਹੈ ਉਸਨੂੰ ਇਹ ਮਿਲ ਜਾਂਦੇ ਹਨ।

**ਸਵਾਮੀ ਰਾਮਤੀਰਥ**

ਜਿਸ ਪਲ ਤੁਸੀ ਇੱਛਾ ਤੋ ਉਪਰ ਉੱਠ ਜਾਵੋਗੇ, ਇੱਛਿਤ ਵਸਤੂ ਤੁਹਾਡੀ ਤਲਾਸ਼ ਕਰਨ ਲਗ ਪਵੇਗੀ, ਏਹੀ ਨਿਯਮ ਹੈ।

**ਸਿਸਰੋ**

ਇੱਛਾ ਦੀ ਪਿਆਸ ਕਦੇ ਨਹੀਂ ਬੁਝਦੀ, ਨਾ ਪੂਰਨ ਰੂਪ ਵਿਚ ਸੰਤੁਸ਼ਟ ਹੁੰਦੀ ਹੈ।

**ਸ਼ੇਕਸਪੀਅਰ**

ਇੱਛਾ ਘੋੜਾ ਬਣ ਸਕਦੀ ਤਾਂ ਹਰ ਮਨੁੱਖ ਘੋੜਸਵਾਰ ਬਣ ਜਾਂਦਾ।

**ਸੁਕਰਾਤ**

ਸਾਡੀਆਂ ਇੱਛਾਵਾਂ ਜਿਤਨੀਆਂ ਘੱਟ ਹੋਣ, ਉਤਨੇ ਹੀ ਅਸੀਂ ਦੇਵਤਿਆਂ ਦੇ ਨਜ਼ਦੀਕ ਹਾਂ।

**ਸੰਤ ਤਿਰੂਵਲੂਵਰ**

ਇੱਛਾ ਕਦੇ ਸੰਤੁਸ਼ਟ ਨਹੀਂ ਹੁੰਦੀ ਪਰੰਤੂ ਜੇਕਰ ਕੋਈ ਮਨੁੱਖ ਇਸਨੂੰ ਤਿਆਗ ਦੇਵੇ ਤਾਂ ਉਸ ਸਮੇਂ ਹੀ ਉਹ ਸੰਪੂਰਨਤਾ ਪ੍ਰਾਪਤ ਕਰ ਲੈਂਦਾ ਹੈ।

## ਇਸ਼ਕ

**ਬੁੱਲ੍ਹੇ ਸ਼ਾਹ**

ਵੇਦ ਕੁਰਾਨਾਂ ਪੜ੍ਹ-ਪੜ੍ਹ ਥੱਕੇ,
ਸਿਜਦੇ ਕਰਦਿਆਂ ਘਸ ਗਏ ਮੱਥੇ,
ਨਾ ਰੱਬ ਤੀਰਥ, ਨਾ ਰੱਬ ਮੱਕੇ,

ਜਿਨ ਪਾਇਆ ਤਿਨ ਨੂਰ ਅਵਤਾਰ।
ਇਸ਼ਕ ਦੀ ਨਵੀਂਓ ਨਵੀਂ ਬਹਾਰ।

ਵਾਰਿਸ ਸ਼ਾਹ
*ਹੀਰ*

ਅਵਲ ਹਮਦ ਖੁਦਾ ਦਾ ਵਿਰਦ ਕੀਜੇ,
ਇਸ਼ਕ ਕੀਤਾ ਸੂ ਜਗ ਦਾ ਮੂਲ ਮੀਆਂ।
ਪਹਿਲੇ ਆਪ ਅਲਾਹ ਨੇ ਇਸ਼ਕ ਕੀਤਾ,
ਤੇ ਮਾਸ਼ੂਕ ਹੈ ਨਬੀ ਰਸੂਲ ਮੀਆਂ।
ਇਸ਼ਕ ਪੀਰ ਫਕੀਰ ਦਾ ਮਰਤਬਾ ਹੈ,
ਮਰਦ ਇਸ਼ਕ ਦਾ ਭਲਾ ਰੰਜੂਲ ਮੀਆਂ।
ਖੁਲ੍ਹੇ ਤਿਨ੍ਹਾਂ ਦੇ ਬਾਬ ਕਲੂਬ ਅੰਦਰ,
ਜਿਨ੍ਹਾਂ ਕੀਤਾ ਹੈ ਇਸ਼ਕ ਕਬੂਲ ਮੀਆਂ।

ਵਾਰਿਸ ਸ਼ਾਹ
*ਹੀਰ*

ਵਾਰਿਸ ਸ਼ਾਹ ਮੀਆਂ, ਜਿਹਨੂੰ ਇਸ਼ਕ ਲੱਗਾ,
ਦੀਨ ਦੁਨੀਆਂ ਦੇ ਕੰਮ ਥੀਂ ਜਾਇ ਰਹਿਆ।

ਵਾਰਿਸ ਸ਼ਾਹ
*ਹੀਰ*

ਆਖੀਂ ਰੱਬ ਦੇ ਵਾਸਤੇ ਚਲੋ ਜੋਗੀ,
ਸਾਨੂੰ ਪਈਆਂ ਮੁਸੀਬਤਾਂ ਭਾਰੀਆਂ ਜੀ।
ਵਾਰਿਸ ਸ਼ਾਹ ਉਥੇ ਨਹੀਂ ਫੁਰੇ ਮੰਤਰ,
ਜਿਥੇ ਇਸ਼ਕ ਨੇ ਦੰਦੀਆਂ ਮਾਰੀਆਂ ਜੀ।

ਵਾਰਿਸ ਸ਼ਾਹ
*ਹੀਰ*

ਵਾਰਿਸ ਸ਼ਾਹ ਇਸ ਇਸ਼ਕ ਦੇ ਵਣਜ ਵਿਚੋਂ,
ਕਿਸੇ ਪੱਲੇ ਨਾਹੀ ਬੱਧੀ ਦਮੜੀ ਏ।

ਵਾਰਿਸ ਸ਼ਾਹ
*ਹੀਰ*

ਚਿੰਤਾ ਮੁਆਮਲੇ ਪੇਣ ਤਾਂ ਨੱਸ ਜਾਏ,
ਇਸ਼ਕ ਜਾਲਣਾ ਖਰਾ ਦੁਹੇਲੜਾ ਈ।

ਕਾਦਰਯਾਰ
*ਸੋਹਣੀ*

ਖੁਸ਼ੀ ਇਹੋ ਇਸ਼ਕ ਦੀ ਅੱਵਲ ਦੇਂਦਾ ਲਾਇ।
ਸੀਖੀ ਛਾੜ੍ਹ ਫਰਾਕ ਦੀ, ਕਰੇ ਬਰਬਾਦ ਜਲਾਇ।
ਵਾਂਗ ਪਤੰਗਾ ਜਲ ਗਿਆ, ਜਾਨ ਜਹਾਨ ਗਵਾਇ।
ਜਿਸ ਨੂੰ ਜ਼ਹਿਮਤ ਇਸ਼ਕ ਦੀ, ਹੁੰਦੀ ਮੌਤ ਦਵਾਇ।

ਪੀਲੂ

ਇਸ਼ਕ ਲਿਤਾੜੇ ਆਦਮੀ, ਬਰਫ ਲਿਤਾੜੇ ਰੁੱਖ।
ਨੀਂਦ ਨਾ ਆਉਂਦੀ ਚੋਰ ਨੂੰ, ਆਸ਼ਕ ਨਾ ਲੱਗੇ ਭੁੱਖ।

ਹਾਸ਼ਮ
*ਦੋਹੜੇ*

ਰੱਬ ਦਾ ਆਸ਼ਿਕ ਹੋਣ ਸੁਖਾਲਾ, ਇਹ ਬਹੁਤ ਸੁਖਾਲੀ ਬਾਜ਼ੀ।
ਗੋਸ਼ਾ ਪਕੜ ਰਹੇ ਹੋ ਸਾਬਿਰ, ਫੜ ਤਸਬੀ ਬਣੇ ਨਮਾਜ਼ੀ।
ਸੁੱਖ ਅਰਾਮ ਜਗਤ ਵਿਚ ਸੋਭਾ ਅਤੇ ਵੇਖ ਹੋਵੇ ਦਿਲ ਰਾਜ਼ੀ।
ਹਾਸ਼ਮ ਖਾਕ ਰੁਲਾਵੇ ਗਲੀਆਂ ਇਹ ਕਾਫ਼ਿਰ ਇਸ਼ਕ ਮਜਾਜ਼ੀ।

ਹਾਸ਼ਮ

ਹਾਸ਼ਮ ਇਸ਼ਕ ਸੁਖਾਲਾ ਨਾਹੀ, ਮਰਕੇ ਆਸ਼ਕ ਥੀਂਦੇ।
ਹਰ ਦਮ ਜਾਨ ਜਿਗਰ ਦਾ ਲੋਹੂ, ਚੂਲੀਆਂ ਭਰ ਭਰ ਪੀਂਦੇ।

ਸ਼ਾਹ ਹੁਸੈਨ

ਆਸ਼ਕ ਹੋਵੇਂ ਤਾਂ ਇਸ਼ਕ ਕਮਾਵੇਂ।
ਰਾਹ ਇਸ਼ਕ ਦਾ ਸੂਈ ਦਾ ਨੱਕਾ,
ਤਾਗਾ ਹੋਵੇਂ ਤਾਂ ਜਾਵੇਂ।

ਹਾਸ਼ਮ
*ਸੋਹਣੀ*

'ਹਾਸ਼ਮ' ਇਸ਼ਕ ਅਕਲ ਦਾ ਦੁਸ਼ਮਣ, ਦੇਣ ਕਦੀਮ ਗਵਾਹੀ।

ਅਮਾਮ ਬਖ਼ਸ਼

ਇਸ਼ਕ ਜਾਤ ਕੁਜਾਤ ਨਾ ਪੁਛਦਾ ਈ,
ਏਸ ਇਸ਼ਕ ਦੀ ਬਾਤ ਅਚਰਜ ਰਾਣੀ।
ਇਸ਼ਕ ਪਾਕ ਪਲੀਤ ਨਾ ਸਮਝਦਾ ਈ,
ਨਾ ਹੀ ਜਾਣਦਾ ਕੁਫਰ ਇਮਾਨ ਰਾਣੀ।
ਅਮਾਮ ਬਖ਼ਸ਼ ਨਾ ਖੌਫ ਹੈ ਆਸ਼ਕਾਂ ਨੂੰ,
ਸ਼ਾਹ ਮੌਤ ਹੋਏ, ਸ਼ਾਹ ਜ਼ਿੰਦਗਾਨੀ।

ਪ੍ਰੋ. ਮੋਹਨ ਸਿੰਘ
*ਬਸੰਤ*

ਮੇਰਾ ਇਸ਼ਕ ਅਮਾਨ ਸੀ ਕੋਲ ਤੇਰੇ
ਤੂੰ ਵੀ ਵੰਜ ਦਿੱਤਾ ਕਿਸੇ ਹੋਰ ਤਾਈਂ।
ਰੱਬ ਸਾਰੇ ਗੁਨਾਹੀਆਂ ਨੂੰ ਬਖਸ਼ ਦੇਂਦਾ,
ਪਰ ਨਾ ਬਖ਼ਸ਼ਦਾ ਇਸ਼ਕ ਦੇ ਚੋਰ ਤਾਈਂ।

ਪ੍ਰੋ. ਮੋਹਨ ਸਿੰਘ
*ਅਨਾਰਕਲੀ*

ਐਸਾ ਠੋਕ ਕੇ ਚਿਣਿਆ ਨੇ ਪੱਥਰਾਂ ਨੂੰ,
ਐਸਾ ਬੀੜ ਕੇ ਜੜਿਆ ਨੇ ਵੱਟਿਆਂ ਨੂੰ।
ਤੜਫਨ ਲਈ ਵੀ ਖੁਲ੍ਹੀ ਨਾ ਥਾਂ ਦਿੱਤੀ,
ਏਸ ਜੱਗ ਨੇ ਇਸ਼ਕ ਦੇ ਫੱਟਿਆਂ ਨੂੰ।

ਪ੍ਰੋ. ਮੋਹਨ ਸਿੰਘ
*ਹੁਸਨ ਤੇ ਇਸ਼ਕ*

ਹੁਸਨ ਬਾਝ ਤਾਂ ਜੱਗ ਬਸ ਵਿਲਕਦਾ ਹੀ,
ਇਸ਼ਕ ਬਾਝ ਪਰ ਜੱਗ ਮਰ ਜਾਣ ਵਾਲਾ।
ਹੋਇਆ ਕੀ ਜੇ ਹੀਰ ਤੋਂ ਘੱਟ ਨਾ ਤੂੰ,
ਤੈਨੂੰ ਮਹੀਏਂ ਵਾਂ ਹੀਰ ਬਣਾਣ ਵਾਲਾ।

ਅੰਮ੍ਰਿਤਾ ਪ੍ਰੀਤਮ

ਰਲ ਗਈ ਇਸ ਵਿਚ ਇਕ ਬੂੰਦ ਤੇਰੇ ਇਸ਼ਕ ਦੀ
ਇਸੇ ਲਈ ਮੈਂ ਉਮਰ ਦੀ ਸਾਰੀ ਕੁੜੱਤਣ ਨੂੰ ਪੀ ਲਿਆ।

ਅੰਮ੍ਰਿਤਾ ਪ੍ਰੀਤਮ

ਇਹ ਜ਼ਖਮ ਮੇਰੇ ਇਸ਼ਕ ਦੇ
ਸੀਤੇ ਸੀ ਤੇਰੀ ਯਾਦ ਨੇ।
ਅੱਜ ਤੋੜ ਕੇ ਟਾਂਕੇ ਅਸਾਂ
ਧਾਗਾ ਵੀ ਤੈਨੂੰ ਮੋੜਿਆ।

ਅੰਮ੍ਰਿਤਾ ਪ੍ਰੀਤਮ

ਮਰਨਾ ਪਵੇ ਤਾਂ ਕੋਈ ਉਨ੍ਹਾਂ ਲਈ ਮਰੇ ਜਿਹੜੇ ਮਨਾਂ ਦੇ ਮਹਿਰਮ ਹੋਣ, ਜਿਨ੍ਹਾਂ ਨੇ ਮਨਾਂ ਨੂੰ ਪਛਾਣਿਆ ਹੀ ਨਾ, ਉਨ੍ਹਾਂ ਲਈ ਕੀ ਮਰਨਾ।

ਅਗਿਆਤ

ਚਸ਼ਮਿ-ਚਰਾਗ ਜਿਨ੍ਹਾਂ ਦੇ ਦੀਦੇ,
ਉਹ ਕਾਹਨੂੰ ਬਾਲਣ ਦੀਵੇ।
ਇਸ਼ਕ ਜਿਨ੍ਹਾਂ ਦੇ ਹੱਡੀ ਰਚਿਆ,
ਉਹ ਬਾਝ ਸ਼ਰਾਬੋਂ ਖੀਵੇ।
ਸੈ ਪਤੰਗੇ ਮਰ ਮਰ ਜਾਂਦੇ,
ਤਰਸ ਨਹੀਂ ਇਸ ਦੀਵੇ।
ਮੰਗੀ ਮੌਤ ਮਿਲੇ ਦਰਗਾਹੋਂ,
ਦੁਖੀਆਂ ਇਕ ਨਾ ਜੀਵੇ।

## ਈਰਖਾ

ਕਬੀਰ

ਧਨ ਦਾ ਤਿਆਗ ਕਰਨਾ ਸੌਖਾ ਹੈ। ਔਰਤ ਦੇ ਪਿਆਰ ਦਾ ਤਿਆਗ ਵੀ ਕੀਤਾ ਜਾ ਸਕਦਾ ਹੈ। ਪਰ ਈਰਖਾ ਅਤੇ ਸਾੜੇ ਨੂੰ ਤਿਆਗਣਾ ਬਹੁਤ ਮੁਸ਼ਕਲ ਹੈ।

ਸ਼ੇਖ ਸਾਅਦੀ

ਈਰਖਾਲੂ ਮਨੁੱਖ ਖੁਦ ਹੀ ਈਰਖਾ ਦੀ ਅੱਗ ਵਿਚ ਜਲਦਾ ਹੈ। ਉਸ ਨੂੰ ਹੋਰ ਜਲਾਉਣਾ ਵਿਅਰਥ ਹੈ।

ਬਲਜ਼ਾਕ

ਈਰਖਾ ਇਕ ਅਜਿਹਾ ਔਗੁਣ ਹੈ ਜਿਸਦਾ ਕੋਈ ਲਾਭ ਨਹੀਂ ਹੁੰਦਾ।

ਲਾਲਾ ਹਰਦਿਆਲ
*ਹਿੰਟਸ ਫਾਰ ਸੈਲਫ਼ ਕਲਚਰ*

ਈਰਖਾ ਸਚਮੁਚ ਸਮਾਜਿਕ ਜੀਵਨ ਦਾ ਸਰਾਪ ਹੈ। ਇਸ ਦੀਆਂ ਜੜ੍ਹਾਂ ਅਸਧਾਰਨ ਹਉਮੈ ਵਿਚ ਹੁੰਦੀਆਂ ਹਨ। ਇਸ ਨੂੰ ਹਰ ਸੰਭਵ ਢੰਗ ਨਾਲ ਕੁਚਲਣ ਦੀ ਕੋਸ਼ਿਸ਼ ਕਰੋ।

ਜਸਵੰਤ ਸਿੰਘ ਕੰਵਲ
*ਪੂਰਨਮਾਸ਼ੀ*

ਜਿਹੜੇ ਆਪ ਨਹੀਂ ਤੁਰ ਸਕਦੇ, ਰਾਹੀਆਂ ਦੇ ਰਾਹ ਵਿਚ ਰੋੜੇ ਅਟਕਾਂਦੇ ਹਨ, ਖਾਈਆਂ ਪੁਟਦੇ ਅਤੇ ਕੰਡੇ ਵਿਛਾਂਦੇ ਹਨ। ਆਖਰ ਮਨੁੱਖ ਕਿਉਂ ਸਾੜਾ ਕਰਦਾ ਹੈ?

ਨਰਿੰਦਰ ਸਿੰਘ ਕਪੂਰ
*ਬੂਹੇ ਬਾਰੀਆਂ*

ਪਿਆਰ ਭਾਵੇਂ ਅੰਨ੍ਹਾਂ ਹੁੰਦਾ ਹੈ ਪਰ ਸਾੜੇ ਅਤੇ ਈਰਖਾ ਦੀਆਂ ਅੱਖਾਂ ਸਦਾ ਖੁੱਲ੍ਹੀਆਂ ਰਹਿੰਦੀਆਂ ਹਨ।

## ਇਤਿਹਾਸ

ਕਾਰਲ ਮਾਰਕਸ

ਮਨੁੱਖ ਆਪਣਾ ਇਤਿਹਾਸ ਆਪ ਸਿਰਜਦੇ ਹਨ, ਪਰ ਉਹ ਇਸ ਤਰ੍ਹਾਂ ਨਹੀਂ ਸਿਰਜ ਸਕਦੇ ਜਿਸ ਤਰ੍ਹਾਂ ਉਨ੍ਹਾਂ ਦਾ ਜੀਅ ਚਾਹੇ,

ਉਹ ਇਸ ਨੂੰ ਅਜਿਹੀਆਂ ਪ੍ਰਸਥਿਤੀਆਂ ਵਿਚ ਨਹੀਂ ਸਿਰਜਦੇ ਜਿਹਨਾਂ ਦੀ ਚੋਣ ਉਨ੍ਹਾਂ ਆਪ ਕੀਤੀ ਹੋਵੇ, ਸਗੋਂ ਉਨ੍ਹਾਂ ਪ੍ਰਸਥਿਤੀਆਂ ਅਧੀਨ ਸਿਰਜਦੇ ਹਨ, ਜਿਹੜੀਆਂ ਸਿੱਧੇ ਬੀਤੇ ਵਿਚੋਂ ਆਈਆਂ, ਮਿਲੀਆਂ ਅਤੇ ਪ੍ਰਾਪਤ ਹੋਈਆਂ ਹਨ।

ਏਂਜਲਜ਼ — ਇਤਿਹਾਸ ਦੇ ਪਦਾਰਥਵਾਦੀ ਸੰਕਲਪ ਅਨੁਸਾਰ, ਇਤਿਹਾਸ ਵਿਚ ਅੰਤਮ ਰੂਪ ਵਿਚ ਨਿਰਣਾਇਕ ਤੱਤ ਅਸਲ ਜੀਵਨ ਦਾ ਉਤਪਾਦਨ ਤੇ ਪੁਨਰ-ਉਤਪਾਦਨ ਹੈ।

ਪ੍ਰੋ. ਸੀਲੇ — ਇਤਿਹਾਸ ਰਾਜਨੀਤੀ ਦੀ ਪਾਠਸ਼ਾਲਾ ਹੈ।

ਪ੍ਰੋ. ਸੀਲੇ — ਇਤਿਹਾਸ ਰਾਜਨੀਤੀ ਵਿਗਿਆਨ ਤੋਂ ਬਿਨਾਂ ਨਿਰਮੂਲ ਹੈ ਅਤੇ ਇਤਿਹਾਸ ਤੋਂ ਬਿਨਾਂ ਰਾਜਨੀਤੀ ਸ਼ਾਸਤਰ ਦਾ ਕੋਈ ਅਧਾਰ ਨਹੀ।

ਗਿਬਨ — ਇਤਿਹਾਸ ਮਨੁੱਖ ਦੇ ਅਪਰਾਧਾਂ, ਮੂਰਖਤਾਵਾਂ, ਦੁਰਭਾਗਾਂ ਦੇ ਰਜਿਸਟਰਾਂ ਤੋਂ ਬਿਨਾਂ ਹੋਰ ਕੁੱਝ ਨਹੀਂ ਹੈ।

ਡਾਇਨੋਸਿਅਸ — ਇਤਿਹਾਸ ਅਜਿਹਾ ਦਰਸ਼ਨ ਹੁੰਦਾ ਹੈ ਜੋ ਅਸੀ ਉਦਾਹਰਣਾਂ ਤੋਂ ਸਿਖਦੇ ਹਾਂ।

ਕਾਰਲਾਇਲ
*ਐਸੇਜ਼ ਆਨ ਹਿਸਟਰੀ* — ਇੱਤਿਹਾਸ ਅਣਗਿਣਤ ਜੀਵਨੀਆਂ ਦਾ ਨਿਚੋੜ ਹੁੰਦਾ ਹੈ

ਕਾਰ — ਵਿਸ਼ਵ ਇਤਿਹਾਸ ਸਾਨੂੰ ਮਨੁੱਖੀ ਨਸਲ ਦੀ ਏਕਤਾ ਸਮਝਣ ਦੇ ਯੋਗ ਬਣਾਉਂਦਾ ਹੈ।

ਅਗਸਟੀਨ ਬੀਰੈੱਲ
*ਓਬਿਟਰ ਡਿਕਟਾਂ* — ਇਤਿਹਾਸ ਇਕ ਝਾਕੀ ਹੈ, ਦਰਸ਼ਨ ਨਹੀਂ।

ਮਾਰਕੀਜ਼. ਡੀ. ਬੇਕੇਰੀਆ — ਉਹ ਕੌਮ ਖੁਸ਼ ਹੁੰਦੀ ਹੈ ਜਿਸਦਾ ਕੋਈ ਇਤਿਹਾਸ ਨਾ ਹੋਵੇ।

ਆਸਕਰ ਵਾਈਲਡ — ਕੋਈ ਵੀ ਵਿਅਕਤੀ ਇਤਿਹਾਸ ਸਿਰਜ ਸਕਦਾ ਹੈ।
ਕੇਵਲ ਇਕ ਮਹਾਨ ਵਿਅਕਤੀ ਹੀ ਇਸ ਨੂੰ ਲਿਖ ਸਕਦਾ ਹੈ।

ਫਰਾਂਸਿਸ ਬੇਕਨ — ਇਤਿਹਾਸ ਮਨੁੱਖਾਂ ਨੂੰ ਸਿਆਣੇ ਬਣਾਉਂਦਾ ਹੈ।

ਆਗਸਟੀ ਕਾਮਟੇ — ਮੁਰਦੇ ਜਿਉਂਦਿਆਂ ਉਪਰ ਰਾਜ ਕਰਦੇ ਹਨ।

ਵਿਨੋਬਾ ਭਾਵੇ — ਇਤਿਹਾਸ ਦੇ ਅਨੁਭਵਾਂ ਤੋਂ ਅਸੀਂ ਸਬਕ ਨਹੀਂ ਲੈਂਦੇ,
ਇਸ ਕਾਰਨ ਹੀ ਇਤਿਹਾਸ ਆਪਣੇ ਆਪ ਨੂੰ ਦੁਹਰਾਂਦਾ ਹੈ।

ਲਾਲਾ ਹਰਦਿਆਲ
*... ਫਾਰ ਸੈਲਫ ਕਲਚਰ*

ਤੁਸੀਂ ਆਪਣੇ ਜੀਵਨ ਦੇ ਹਰ ਮਿੰਟ ਅਤੇ ਹਰ ਸਕਿੰਟ ਵਿਚ ਇਤਿਹਾਸ ਸਿਰਜਦੇ ਹੋ। ਤੁਹਾਡਾ ਰੋਜ਼ਾਨਾ ਜੀਵਨ ਇਤਿਹਾਸ ਹੈ। ਇਸ ਲਈ ਤੁਹਾਨੂੰ ਅਛਾਈ ਅਤੇ ਬੁਰਾਈ ਵਿਚੋ ਚੋਣ ਕਰਨੀ ਪਵੇਗੀ ; ਜੋ ਤੁਸੀਂ ਚੁਣੋਗੇ, ਉਹੀ ਇਤਿਹਾਸ ਹੋਵੇਗਾ।

ਲਾਲਾ ਹਰਦਿਆਲ
*ਹਿਟਸ ਫਾਰ ਸੈਲਫ ਕਲਚਰ*

ਜੇਕਰ ਤੁਸੀਂ ਇਤਿਹਾਸ ਨੂੰ ਪਿਆਰ ਕਰਦੇ ਹੋ ਤਾਂ ਤੁਸੀਂ ਬਾਦਸ਼ਾਹ ਅਤੇ ਸੰਪਾਦਕਾਂ ਵਾਂਗ ਆਪਣੇ ਆਪ ਨੂੰ ਅਸੀਂ ਕਹਿ ਕੇ ਸੰਬੋਧਨ ਕਰ ਸਕਦੇ ਹੋ ਕਿਉਂਕਿ ਜਦ ਤੁਸੀਂ ਇਸ ਤਰ੍ਹਾਂ ਬੋਲਦੇ ਹੋ ਤਾਂ ਤੁਸੀਂ ਸਾਰੀ ਮਾਨਵਤਾ ਦੇ ਤਰਜ਼ਮਾਨ ਹੁੰਦੇ ਹੋ।

## ਸੁਤੰਤਰਤਾ/ਗੁਲਾਮੀ

ਮਨੂ
*ਮਨੂ ਸਿਮ੍ਰਿਤੀ*

ਗੁਲਾਮੀ ਦੁਖ ਦਾ ਕਾਰਨ ਹੈ ਅਤੇ ਸਵਾਧੀਨਤਾ ਸੁੱਖ ਦਾ ਸਾਧਨ ਹੈ। ਸੰਖੇਪ ਵਿਚ ਸੁੱਖ ਅਤੇ ਦੁੱਖ ਦੀ ਇਹੋ ਪਰਿਭਾਸ਼ਾ ਸਮਝੋ।

ਹੋਮਰ

ਮਨੁੱਖ ਦੇ ਅੱਧੇ ਗੁਣ ਤਾਂ ਉਸੇ ਸਮੇਂ ਹੀ ਖਤਮ ਹੋ ਜਾਂਦੇ ਹਨ ਜਦੋਂ ਉਹ ਦੂਸਰਿਆਂ ਦੀ ਗੁਲਾਮੀ ਸਵੀਕਾਰ ਕਰ ਲੈਂਦਾ ਹੈ।

ਸਿਸਰੋ

ਸੁਤੰਤਰਤਾ ਉਹ ਕੁਝ ਕਰਨ ਦੀ ਸ਼ਕਤੀ ਵਿਚ ਹੁੰਦੀ ਹੈ ਜਿਸਦੀ ਕਿ ਕਾਨੂੰਨ ਆਗਿਆ ਦਿੰਦਾ ਹੈ।

ਸਿਸਰੋ

ਆਜ਼ਾਦੀ ਦਾ ਅਰਥ ਹੈ: ਰਾਜਸੱਤਾ ਵਿਚ ਹਿੱਸੇਦਾਰ ਹੋਣਾ।

ਰੂਸੋ
*ਸੋਸ਼ਲ ਕਾਨਟਰੈਕਟ*

ਮਨੁੱਖ ਸੁਤੰਤਰ ਜਨਮਦਾ ਹੈ ਪਰ ਉਹ ਹਰ ਥਾਂ ਜ਼ੰਜੀਰਾਂ ਵਿਚ ਜਕੜਿਆ ਰਹਿੰਦਾ ਹੈ।

ਸ਼ਿਲਰ

ਕਾਨੂੰਨ ਨੇ ਕਦੀ ਵੀ ਕੋਈ ਮਹਾਨ ਵਿਅਕਤੀ ਪੈਦਾ ਨਹੀਂ ਕੀਤੇ, ਪਰ ਸੁਤੰਤਰਤਾ ਬਹੁਤ ਵੱਡੇ ਅਤੇ ਉੱਚੇ ਮਨੁੱਖਾਂ ਦੀ ਜਨਮਦਾਤੀ ਹੈ।

ਵਿਟੀਅਰ

ਸੁਤੰਤਰ ਸਾਡੇ ਦਰਿਆਵਾਂ ਵਾਂਗ
ਜੋ ਵਧ ਰਹੇ ਸਮੁੰਦਰ ਵਲ-
ਸੁਤੰਤਰ ਉਹ ਹਵਾਵਾਂ ਵਾਂਗ
ਵਗ ਰਹੀਆਂ ਜੋ ਸਾਡੇ ਸਿਰਾਂ ਉਪਰ।

ਖ਼ਲੀਲ ਜਿਬਰਾਨ
*ਪੈਗੰਬਰ*

ਸੱਚ ਤਾਂ ਇਹ ਹੈ ਕਿ ਜਿਸ ਨੂੰ ਤੁਸੀਂ ਸੁਤੰਤਰਤਾ ਆਖਦੇ ਹੋ, ਉਹ ਸਭ ਤੋਂ ਮਜ਼ਬੂਤ ਜ਼ੰਜੀਰ ਹੈ, ਭਾਵੇਂ ਇਸ ਦੀਆਂ ਕੜੀਆਂ ਧੁੱਪ ਲਿਸ਼ਕਾਂ ਮਾਰਦੀਆਂ ਹਨ ਤੇ ਤੁਹਾਡੀਆਂ ਅੱਖਾਂ ਨੂੰ ਚੁੰਧਿਆ ਦਿੰਦੀਆਂ ਹਨ।

| | |
|---|---|
| ਬਾਲ ਗੰਗਾਧਰ ਤਿਲਕ | ਸਵਰਾਜ ਸਾਡਾ ਜਨਮ ਸਿੱਧ ਅਧਿਕਾਰ ਹੈ। |
| ਸੁਭਾਸ਼ ਚੰਦਰ ਬੋਸ | ਮਨੁੱਖ ਲਈ ਸਭ ਤੋਂ ਭੈੜਾ ਸਰਾਪ ਹੈ- ਗੁਲਾਮ ਰਹਿਣਾ। |
| ਸੁਭਾਸ਼ ਚੰਦਰ ਬੋਸ | ਤੁਸੀਂ ਮੈਨੂੰ ਖੂਨ ਦੇਵੋ, ਮੈਂ ਤੁਹਾਨੂੰ ਆਜ਼ਾਦੀ ਦੇਵਾਂਗਾ। |
| ਮਹਾਤਮਾ ਗਾਂਧੀ | ਜੋ ਸਰੀਰ ਦੇ ਨਾਲ ਮਨ ਦੇ ਵੀ ਗੁਲਾਮ ਹੋ ਗਏ ਹਨ, ਉਹ ਕਦੇ ਆਜ਼ਾਦੀ ਪ੍ਰਾਪਤ ਨਹੀਂ ਕਰ ਸਕਦੇ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ ਕਲਚਰ* | ਪੂਰਨ ਸੁਤੰਤਰਤਾ ਅਜਿਹੀ ਭੂਮੀ ਹੈ ਜਿਸ ਵਿਚ ਸ਼ਖਸੀਅਤ ਉੱਗਦੀ ਅਤੇ ਪਕਦੀ ਹੈ ਅਤੇ ਸੁੰਦਰਤਾ, ਗਿਆਨ, ਸਦਗੁਣ, ਖੁਸ਼ੀ, ਪਿਆਰ ਦੇ ਖੂਬਸੂਰਤ ਫਲ ਦਿੰਦੀ ਹੈ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ ਕਲਚਰ* | ਇਕ ਚੰਗੇ ਵਿਚਾਰ ਨੂੰ ਖਤਮ ਕਰਨਾ ਇਕ ਚੰਗੇ ਮਨੁੱਖ ਨੂੰ ਖਤਮ ਕਰਨ ਸਮਾਨ ਹੈ। |
| ਭਾਈ ਵੀਰ ਸਿੰਘ<br>*ਗੰਗਾ ਰਾਮ* | ਸਾਨੂੰ ਰੱਖ ਸੁਤੰਤਰ ਦਾਤੇ, ਬੰਦੀ ਸਾਥੋਂ ਦੂਰ ਰਹੇ।<br>ਪਰਤੰਤਰ ਨਾ ਕਦੇ ਕਰਾਵੀਂ, ਖੁੱਲ੍ਹ ਸਦਾ ਸ਼ਊਰ ਰਹੇ।<br>ਜੰਗਲਵਾਸਾ ਬੇਸ਼ਕ ਦੇਵੀਂ, ਮਾੜੀ ਮਹਲ ਨ ਸ਼ਹਿਰ ਦਈ।<br>ਤਨ ਨੂੰ ਕੱਜਣ ਖੁਸ਼ੀ ਮਿਲੇ, ਪਰ ਖੁੱਲ੍ਹ ਕਦੇ ਨਾ ਖੱਸ ਲਈਂ। |
| ਵਿਲੀਅਮ ਹੇਜ਼ਲਿਟ | ਸੁਤੰਤਰਤਾ ਨਾਲ ਪ੍ਰੇਮ ਕਰਨਾ ਦੂਸਰਿਆਂ ਨੂੰ ਪ੍ਰੇਮ ਕਰਨਾ ਹੁੰਦਾ ਹੈ, ਤਾਕਤ ਨਾਲ ਪ੍ਰੇਮ ਕਰਨਾ ਆਪਣੇ ਆਪ ਨੂੰ ਪਿਆਰ ਕਰਨਾ ਹੁੰਦਾ ਹੈ। |
| ਜੇ. ਆਰ. ਲਾਵੇਲ | ਉਹ ਲੋਕ ਗੁਲਾਮ ਹਨ ਜੋ ਕਮਜ਼ੋਰਾਂ ਅਤੇ ਗੁਲਾਮਾਂ ਦੇ ਪੱਖ ਵਿਚ ਬੋਲਣੋਂ ਡਰਦੇ ਹਨ। ਉਹ ਕਮਦਿਲ ਅਤੇ ਦਬੈਲ ਹਨ ਜੋ ਧੱਕੇ-ਮੁੱਕੀ, ਧਮਕੀ ਜਾਂ ਘਿਰਣਾ ਤੋਂ ਡਰ ਕੇ ਸੱਚ ਕਹਿਣੋਂ ਅਤੇ ਸੋਚਣੋਂ ਕਤਰਾਂਦੇ ਹਨ। ਉਹ ਵੀ ਗੁਲਾਮ ਹਨ ਜੋ ਸੱਚਾਈ ਦੀ ਖਾਤਰ ਬਹੁਸੰਮਤੀ ਦੇ ਟਾਕਰੇ ਵਿਚ ਇਕੱਲੇ ਜਾਂ ਇਕ ਦੋ ਸਾਥੀਆਂ ਦੇ ਨਾਲ ਸੱਚ ਦੀ ਆਵਾਜ਼ ਨਹੀਂ ਉਠਾਉਂਦੇ। |
| ਆਸਕਰ ਵਾਈਲਡ | ਸਭਿਅਤਾ ਦਾ ਮਹਿਲ ਹੁਣ ਤਕ ਹਮੇਸ਼ਾਂ ਗੁਲਾਮੀ ਦੀਆਂ ਨੀਹਾਂ ਤੇ ਉਸਾਰਿਆ ਗਿਆ ਹੈ ਚਾਹੇ ਉਹ ਗੁਲਾਮ ਇਨਸਾਨ ਹੋਣ, ਚਾਹੇ ਮਸ਼ੀਨਾਂ। |
| ਮਕੈਨੀ | ਸੁਤੰਤਰਤਾ ਹਰ ਪ੍ਰਕਾਰ ਦੀਆਂ ਪਾਬੰਦੀਆਂ ਦੀ ਅਣਹੋਂਦ ਨਹੀਂ ਸਗੋਂ ਅਣਉਚਿਤ ਪਾਬੰਦੀਆਂ ਦੀ ਥਾਂ ਤੇ ਉਚਿਤ ਪਾਬੰਦੀਆਂ ਦੀ ਸਥਾਪਨਾ ਹੈ। |

| | |
|---|---|
| **ਸਵਾਮੀ ਰਾਮਤੀਰਥ** | ਜ਼ੰਜੀਰਾਂ ਜ਼ੰਜੀਰਾਂ ਹੀ ਹੁੰਦੀਆਂ ਨੇ, ਭਾਵੇਂ ਲੋਹੇ ਦੀਆਂ ਹੋਣ ਤੇ ਭਾਵੇਂ ਸੋਨੇ ਦੀਆਂ। |
| **ਫਰੈਂਕਲਿਨ ਡੀ. ਰੂਜ਼ਵੈਲਟ**<br>*ਭਾਸ਼ਨ, 1939* | ਅਸੀਂ ਗੋਡਿਆਂ ਭਾਰ ਹੋ ਕੇ ਜਿਉਣ ਨਾਲੋਂ ਆਪਣੇ ਪੈਰਾਂ ਤੇ ਖੜ੍ਹ ਕੇ ਮਰਨਾ ਪਸੰਦ ਕਰਾਂਗੇ। |
| **ਵੈਨਡੈਲ ਫਿਲਿਪਸ**<br>*ਪਬਲਿਕ ਓਪੀਨੀਅਨ* | ਸਦੀਵੀ ਸਾਵਧਾਨੀ ਸੁਤੰਤਰਤਾ ਦੀ ਕੀਮਤ ਹੈ।<br>*ਇਸਨੂੰ ਜੈਫਰਸਨ ਦੇ ਨਾਮ ਨਾਲ ਵੀ ਜੋੜਿਆ ਜਾਂਦਾ ਹੈ* |
| **ਬਰਟਨਡ ਬਾਰੀਰੇ**<br>*ਭਾਸ਼ਨ, 1792* | ਸੁਤੰਤਰਤਾ ਦਾ ਰੁੱਖ ਕੇਵਲ ਤਦ ਹੀ ਵੱਧਦਾ ਫੁੱਲਦਾ ਹੈ ਜਦ ਇਸਨੂੰ ਜ਼ਾਲਮਾਂ ਦੇ ਖੂਨ ਨਾਲ ਸਿੰਜਿਆ ਜਾਵੇ। |
| **ਧਨੀ ਰਾਮ ਚਾਤ੍ਰਿਕ** | ਸੁੱਖ-ਨੀਂਦੇ ਜੇ ਸੁੱਤਾ ਚਾਹੇਂ, ਵੱਸ ਨਾ ਪਈਂ ਅਮੀਰਾਂ ਦੇ।<br>ਬੇਦੀਜਨ ਦੇ ਹਲੂਏ ਨਾਲੋਂ, ਟੁਕੜੇ ਭਲੇ ਫ਼ਕੀਰਾਂ ਦੇ।<br>ਵਿਚ ਗੁਲਾਮੀ ਹੋਇ ਖੁਨਾਮੀ, ਸੁੱਕਣ ਲਹੂ ਸਰੀਰਾਂ ਦੇ।<br>ਖੀਰਾਂ ਨਾਲ ਭਰੇ ਕਿਸ ਕਾਰੇ, ਮੁਖੜੇ ਦਿਲ ਦਿਲਗੀਰਾਂ ਦੇ।<br>ਕਰ ਗੁਜ਼ਰਾਨ ਸੁਤੰਤਰਤਾ ਵਿਚ, ਪਹਿਨ ਗੋਦੜੇ ਲੀਰਾਂ ਦੇ। |
| **ਜਾਹਨ ਮਿਲਟਨ** | ਸਵਰਗ ਵਿਚ ਗੁਲਾਮੀ ਕਰਨ ਨਾਲੋਂ ਨਰਕ ਵਿਚ ਰਾਜ ਕਰਨਾ ਚੰਗਾ ਹੈ। |
| **ਡਾ. ਦੀਵਾਨ ਸਿੰਘ ਕਾਲੇਪਾਣੀ**<br>*ਪੁਕਾਰ ਮੇਰੇ ਰੱਬ ਦੀ* | ਮੈਂ ਆਪਣੇ ਬੰਦਿਆਂ ਵਾਸਤੇ ਗੁਲਾਮੀ ਹਰਾਮ ਕੀਤੀ ਸੀ,<br>ਮੇਰੇ ਬੰਦੇ ਫਿਰ ਵੀ ਗੁਲਾਮ ਨੇ ਕਿਉਂ? |
| **ਅੰਮ੍ਰਿਤਾ ਪ੍ਰੀਤਮ** | ਪ੍ਰਾਚੀਨਤਾ ਨਾਲ ਤੇ ਪ੍ਰੱਚਲਤਾ ਨਾਲ ਬੱਝੇ ਰਹਿਣਾ ਜਿਵੇਂ ਸੁਤੰਤਰਤਾ ਦੀ ਨਿਸ਼ਾਨੀ ਨਹੀਂ ਹੁੰਦਾ, ਪ੍ਰਾਚੀਨਤਾ ਅਤੇ ਪ੍ਰੱਚਲਤਤਾ ਨੂੰ ਸਿਰਫ਼ ਤੋੜਨ ਦੀ ਖਾਤਰ ਤੋੜਨਾ ਵੀ ਸੁਤੰਤਰਤਾ ਦੀ ਨਿਸ਼ਾਨੀ ਨਹੀਂ ਹੁੰਦਾ। |
| **ਅੰਮ੍ਰਿਤਾ ਪ੍ਰੀਤਮ** | ਰਵਾਨੀ ਦੀ ਸੁਤੰਤਰਤਾ ਵਹਿੰਦੇ ਪਾਣੀਆਂ ਕੋਲ ਹੁੰਦੀ ਹੈ, ਖਲੋਤੇ ਪਾਣੀਆਂ ਕੋਲ ਨਹੀਂ। ਨਿਰੇ ਜਿਸਮ ਦੀ ਸੁਤੰਤਰਤਾ ਉਹ ਖਲੋਤਾ ਪਾਣੀ ਹੈ ਜਿਹਨੇ ਥੋੜ੍ਹੇ ਚਿਰ ਵਿਚ ਬੁਸ ਜਾਣਾ ਹੁੰਦਾ ਹੈ, ਪਰ ਦਿਮਾਗ ਦੀ ਸੁੰਦਰਤਾ ਉਹ ਰੋ ਹੈ ਜਿਸਨੇ ਜ਼ਿੰਦਗੀ ਦੇ ਪਾਣੀਆਂ ਨੂੰ ਰਵਾਨੀ ਦੇਣੀ ਹੁੰਦੀ ਹੈ ਤੇ ਇਸ ਲਈ ਸੁਤੰਤਰਤਾ ਦੇਣੀ ਹੁੰਦੀ ਹੈ। |
| **ਅੰਮ੍ਰਿਤਾ ਪ੍ਰੀਤਮ** | ਸਵੈ ਦੀ ਪਛਾਣ ਤੇ ਉਹਦਾ ਵਿਕਾਸ- ਉਹ ਅਮਲ ਹੈ ਜਿਹਦੇ ਬਿਨਾਂ ਕੋਈ ਵੀ ਸੁਤੰਤਰਤਾ ਸੰਭਵ ਨਹੀਂ। |
| **ਅੰਮ੍ਰਿਤਾ ਪ੍ਰੀਤਮ** | ਸੁਤੰਤਰਤਾ ਇਕ ਸੁਗੰਧ ਹੈ ਜੋ ਆਪੇ ਦੀ ਪਛਾਣ ਦੇ ਰੁੱਖ ਉਤੇ |

ਮਨੁੱਖ ਦੀ ਹਰ ਸੋਚ ਤੇ ਹਰ ਕਿਰਤ ਦੀ ਸ਼ਕਲ ਵਿਚ ਪੈਣ ਵਾਲੇ ਪੱਤਿਆਂ ਤੇ ਫੁੱਲਾਂ ਵਿੱਚੋਂ ਆਉਂਦੀ ਹੈ।

**ਪੈਟਰਿਕ ਹੈਨਰੀ**

ਮੈਨੂੰ ਸੁਤੰਤਰਤਾ ਦਿਓ ਜਾਂ ਫਿਰ ਮੈਨੂੰ ਮੌਤ ਦਿਓ।

**ਸ਼ਿਵ ਕੁਮਾਰ ਬਟਾਲਵੀ**
*ਰਾਖ-ਦਾਨੀ*

ਇਹ ਯੁੱਗ ਕਿੰਨਾ ਹੈ ਅਗਰਗਾਮੀ
ਹੈ ਕਿੰਨੀ ਜ਼ਿੱਲਤ ਅਜੇ ਵੀ ਬੰਦਾ
ਬੰਦੇ ਅੱਗੇ ਕਰੇ ਗੁਲਾਮੀ !

**ਐਡਗਰ ਵਾਟਸਨ ਹੋਅ**

ਮੈਂ ਜ਼ਿੰਦਗੀ ਵਿਚ ਕਦੇ ਵੀ ਸੁਤੰਤਰ ਨਹੀਂ ਹੋਇਆ। ਇਸ ਦੁਨੀਆਂ ਨੇ, ਮੇਰੇ ਸੰਬੰਧੀਆਂ ਨੇ ਅਤੇ ਮੇਰੇ ਆਂਢੀਆਂ ਗੁਆਂਢੀਆਂ ਨੇ ਹਮੇਸ਼ਾਂ ਮੈਨੂੰ ਆਪਣਾ ਗੁਲਾਮ ਬਣਾਈ ਰੱਖਿਆ।

**ਐਡੀਸਨ**
*ਕੈਂਟੋ*

ਜਦ ਸੁਤੰਤਰਤਾ ਚਲੀ ਜਾਂਦੀ ਹੈ ਤਾਂ ਜੀਵਨ ਨੀਰਸ ਹੋ ਜਾਂਦਾ ਹੈ ਅਤੇ ਇਸ ਵਿਚ ਕੋਈ ਸਵਾਦ ਨਹੀਂ ਰਹਿੰਦਾ।

**ਡਾ. ਬੀ. ਆਰ. ਅੰਬੇਦਕਰ**

ਗੁਲਾਮ ਨੂੰ ਗੁਲਾਮੀ ਦਾ ਅਹਿਸਾਸ ਕਰਾ ਦੇਵੋ, ਉਹ ਖੁਦ ਗੁਲਾਮੀ ਦੇ ਖਿਲਾਫ਼ ਬਗਾਵਤ ਕਰ ਦੇਵੇਗਾ।

**ਡਾ. ਬੀ. ਆਰ. ਅੰਬੇਦਕਰ**

ਤੁਹਾਨੂੰ ਆਪਣੀ ਗੁਲਾਮੀ ਖੁਦ ਖਤਮ ਕਰਨੀ ਪਵੇਗੀ, ਇਸ ਨੂੰ ਖਤਮ ਕਰਨ ਲਈ ਕਿਸੇ ਰੱਬ ਜਾਂ ਦੇਵ ਪੁਰਸ਼ ਤੇ ਨਿਰਭਰ ਕਰਨਾ ਵਿਅਰਥ ਹੈ।

**ਐਡਮੰਡ ਬਰਕ**

ਸੁਤੰਤਰਤਾ ਪ੍ਰਾਪਤ ਕਰਨ ਲਈ ਜ਼ਰੂਰੀ ਹੈ ਕਿ ਇਸਨੂੰ ਸੀਮਤ ਕੀਤਾ ਜਾਵੇ।

## ਸਾਂਝੀਵਾਲਤਾ

**ਗੁਰੂ ਅਮਰ ਦਾਸ**
*ਪੰਨਾ 1128*

ਮਾਟੀ ਏਕ ਸਗਲ ਸੰਸਾਰਾ ॥
ਬਹੁ ਬਿਧਿ ਭਾਂਡੇ ਘੜੈ ਕੁਮਾਰਾ ॥

**ਕਬੀਰ**
*ਪੰਨਾ 1349*

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥

**ਭਗਤ ਨਾਮਦੇਵ**
*ਪੰਨਾ 988*

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥

**ਗੁਰੂ ਅਰਜਨ ਦੇਵ**
*ਪੰਨਾ 97*

ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥

| | |
|---|---|
| ਗੁਰੂ ਅਰਜਨ ਦੇਵ<br>*ਪੰਨਾ 611* | ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂੰ ਮੇਰਾ ਗੁਰ ਹਾਈ॥ |
| ਗੁਰੂ ਅਰਜਨ ਦੇਵ<br>*ਪੰਨਾ 885* | ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥<br>ਕੋਈ ਸੇਵੈ ਗੁਸਈਆ ਕੋਈ ਅਲਹਿ॥<br>ਕਾਰਣ ਕਰਣ ਕਰੀਮ॥<br>ਕਿਰਪਾ ਧਾਰਿ ਰਹੀਮ॥ |
| ਗੁਰੂ ਅਰਜਨ ਦੇਵ<br>*ਪੰਨਾ 1299* | ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ |
| ਗੁਰੂ ਗੋਬਿੰਦ ਸਿੰਘ<br>*ਅਕਾਲ ਉਸਤਤ* | ਹਿੰਦੂ ਔ ਤੁਰਕ ਕੋਊ ਰਾਫ਼ਜ਼ੀ ਈਮਾਮ ਸਾਫ਼ੀ,<br>ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥<br>ਕਰਤਾ ਕਰੀਮ ਸੋਈ ਰਜ਼ਕ ਰਹੀਮ ਓਈ,<br>ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥<br>ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕੋ,<br>ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ॥<br>ਦੇਹੁਰਾ ਮਸੀਤ ਸੋਈ ਪੂਜਾ ਔ-ਨਿਮਾਜ ਓਈ,<br>ਮਾਨਸ ਸਬੈ ਏਕ ਪੈ ਅਨੇਕ ਕੌ ਭ੍ਰਮਾਉ ਹੈ॥ |
| ਹਮਾਯੂੰ ਪਰਵੇਜ਼ ਸ਼ਾਹਦ | ਆਪਣੇ ਆਪਣੇ ਇਕਲਾਪੇ ਦੀ ਬੁੱਕਲ ਮਾਰ ਕੇ ਬਹਿ ਗਏ,<br>ਇਨਸਾਨਾਂ ਨੇ ਵੰਡ ਲਈਆਂ ਨੇ ਸਾਂਝ ਦੀਆਂ ਜਗੀਰਾਂ। |
| ਜੋਮਬ ਕਿਰਕੁਪ | ਕੋਈ ਮਨੁੱਖ ਅਜਨਬੀ ਨਹੀਂ, ਨਾ ਹੀ ਕੋਈ ਦੇਸ਼ ਬਿਗਾਨੇ ਹਨ। |
| ਧਨੀ ਰਾਮ ਚਾਤ੍ਰਿਕ<br>*ਇਨਸਾਨਸਤਾਨ* | ਭੁੱਖ, ਨੰਗ, ਚਿੰਤਾ, ਬੇਕਾਰੀ,<br>ਹਟ ਜਾਏ ਧੜਕੇ ਦੀ ਬੀਮਾਰੀ।<br>ਘੁਲ ਮਿਲ ਜਾਵਣ ਧਰਮ ਇਮਾਨ,<br>ਸਚਮੁੱਚ ਦਾ ਇਨਸਾਨਸਤਾਨ। |
| ਪ੍ਰੋ. ਮੋਹਨ ਸਿੰਘ | ਜਾਣਦਾ ਹਾਂ ਕੀ ਹੈ ਸਾਂਝੀਵਾਲਤਾ<br>ਧਰਮ ਦੇ ਆਦਰਸ਼ ਦਾ ਜਬਰੀ ਰਿਵਾਜ਼<br>ਭਾਵੇਂ ਇਹ ਨਾ ਧਰਮ ਦੀ ਉਕੀ ਮੁਥਾਜ<br>ਭਾਵੇਂ ਇਸ ਵਿਚ ਥਾਂ ਨ ਕੋਈ ਰੱਬ ਦਾ। |
| ਸ਼ਿਵ ਕੁਮਾਰ ਬਟਾਲਵੀ<br>*ਸਾਂਝੀ ਖੇਤੀ* | ਸਾਂਝਾਂ ਦੇ ਵਿਚ ਬਰਕਤ ਵੱਸੇ, ਸਾਂਝਾਂ ਦੇ ਵਿਚ ਖੇੜਾ<br>ਸਾਂਝਾਂ ਵਿਚ ਪ੍ਰਮੇਸ਼ਰ ਵਸਦਾ, ਸਾਂਝਾ ਸਭ ਦਾ ਜਿਹੜਾ<br>ਬੂੰਦ ਬੂੰਦ ਬਣ ਸਾਗਰ ਬਣਦਾ ਲੱਕੜੀ ਲੱਕੜੀ ਬੇੜਾ<br>ਗੋਤੇ ਖਾਵੇ ਜਿੰਦ ਇਕੱਲੀ<br>ਸਾਂਝ ਉਤਾਰੇ ਪਾਰ।<br>ਆ ਵੀਰਾ ਵੰਡ ਲਈਏ ਭਾਰ! |

**ਪ੍ਰੀਤਮ ਸਿੰਘ ਸਫ਼ੀਰ**

ਇਨਸਾਨੀਅਤ ਦੀ ਮੰਜ਼ਿਲ ਇਕੋ ਹੈ ਇਕੋ ਇਕੋ
ਨਾ ਸਭਿਅਤਾ ਦਾ ਭਾਣਾ ਨਾ ਮਜ਼੍ਹਬਾਂ ਦਾ ਬਾਣਾ
ਲਾਇਸੈਂਸ ਉਸ ਰਾਹ ਦੇ, ਇਕੋ ਜਹੀ ਉਤਪਤੀ ਹੈ
ਇਕੋ ਜਹੀ ਗਤੀ ਹੈ।

# ਸਿੱਖੀ

**ਭਾਈ ਗੁਰਦਾਸ**

ਗੁਰਸਿਖੀ ਬਾਰੀਕ ਹੈ ਸਿਲ ਚੱਟਣ ਫਿਕੀ।
ਤ੍ਰਿਖੀ ਖੰਡੇ ਧਾਰ ਹੈ ਉਹ ਵਾਲਹੁ ਨਿਕੀ।

**ਪ੍ਰੋ. ਮੋਹਨ ਸਿੰਘ**
*ਸਿੱਖੀ*

ਉਹ ਕਿਹੜਾ ਬੂਟਾ ਏ?
ਹਰ ਥਾਂ ਜੋ ਪਲਦਾ ਏ-
ਆਰੇ ਦੇ ਦੰਦਿਆਂ ਤੇ,
ਰੰਬੀਆਂ ਦੀਆਂ ਧਾਰਾਂ ਤੇ,
ਖੈਬਰ ਦਿਆਂ ਦਰਿਆਂ ਵਿਚ.
ਸਰਸਾ ਦਿਆਂ ਲਹਿਰਾਂ ਤੇ,
ਸਤਲੁਜ ਦੇ ਕੰਢੇ ਤੇ,
ਲੱਖੀ ਦੇ ਜੰਗਲ ਵਿਚ,
ਰੋੜਾਂ ਵਿਚ, ਰਕੜਾਂ ਵਿਚ,
ਖੰਜਰਾਂ ਵਿਚ, ਛੱਖੜਾਂ ਵਿਚ,
ਗੜਿਆਂ ਵਿਚ, ਮੀਹਾਂ ਵਿਚ,
ਸਰਹੰਦ ਦੀਆਂ ਨੀਹਾਂ ਵਿਚ,
ਜਿਥੇ ਵੀ ਲਾ ਦਈਏ,
ਉਥੇ ਹੀ ਪਲਦਾ ਏ,
ਜਿਤਨਾ ਇਹ ਛਾਂਗ ਦਈਏ,
ਉਤਨਾ ਹੀ ਫਲਦਾ ਏ।

**ਸਿੱਖ ਫਲਸਫ਼ਾ**

ਕਿਰਤ ਕਰੋ, ਵੰਡ ਛਕੋ ਅਤੇ ਨਾਮ ਜਪੋ।

# ਸਰਕਾਰ

**ਜੋਸਫ਼ ਮੇਰੀ, ਥਾਮਤੇ ਦੀ ਮੈਸਟਰੇ**
*ਲੈਟਰ ਫਰਾਮ ਸੇਂਟਪੀਟਰਜ਼ਬਰਗ*

ਹਰ ਕੌਮ ਨੂੰ ਉਹੋ ਜਹੀ ਸਰਕਾਰ ਮਿਲਦੀ ਹੈ ਜਿਸਦੀ ਉਹ ਹੱਕਦਾਰ ਹੁੰਦੀ ਹੈ।

| | |
|---|---|
| **ਮੈਸਿੰਜਰ** *ਜਿ ਬਾਡਮੈਨ* | ਜਿਹੜਾ ਦੂਸਰਿਆਂ ਤੇ ਰਾਜ ਕਰਨਾ ਚਾਹੁੰਦਾ ਹੈ ਉਸਨੂੰ ਪਹਿਲਾਂ ਆਪਣੇ ਆਪ ਤੇ ਰਾਜ ਕਰਨਾ ਸਿੱਖਣਾ ਚਾਹੀਦਾ ਹੈ। |
| **ਕਾਰਲ ਮਾਰਕਸ** | ਹਰ ਯੁੱਗ ਵਿਚ ਹਾਕਮ ਜਮਾਤ ਦੇ ਵਿਚਾਰ ਹਾਕਮ ਵਿਚਾਰ ਹੁੰਦੇ ਹਨ ਅਰਥਾਤ ਉਹ ਜਮਾਤ ਜਿਹੜੀ ਸਮਾਜ ਦੀ ਹਾਕਮ ਪਦਾਰਥਕ ਸ਼ਕਤੀ ਹੁੰਦੀ ਹੈ ਨਾਲ ਹੀ ਇਸਦੀ ਹਾਕਮ ਬੌਧਿਕ ਸ਼ਕਤੀ ਵੀ ਹੁੰਦੀ ਹੈ। ਜਿਸ ਜਮਾਤ ਦੇ ਹੱਥਾਂ ਵਿਚ ਪਦਾਰਥਕ ਉਤਪਾਦਨ ਦੇ ਸਾਧਨ ਹੁੰਦੇ ਹਨ, ਫਲਸਰੂਪ ਉਹੀ ਹੀ ਮਾਨਸਿਕ ਉਤਪਾਦਨ ਦੇ ਸਾਧਨਾਂ ਉੱਤੇ ਅਧਿਕਾਰ ਰੱਖਦੀ ਹੈ, ਇਸ ਕਰਕੇ ਉਹਨਾਂ ਦੇ ਵਿਚਾਰ ਜਿਹਨਾਂ ਕੋਲ ਮਾਨਸਿਕ ਉਤਪਾਦਨ ਦੇ ਸਾਧਨ ਨਹੀਂ ਹੁੰਦੇ ਸਮੁੱਚੇ ਰੂਪ ਵਿਚ ਇਸ ਦੇ ਅਧੀਨ ਰਹਿੰਦੇ ਹਨ। |

# ਸਵੈ- ਨਿਰਭਰਤਾ

| | |
|---|---|
| **ਸ਼ੇਖ ਫਰੀਦ** *(ਪੰਨਾ 1380)* | ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥ |
| **ਸ਼ੇਖ ਫਰੀਦ** *(ਪੰਨਾ 1378-79)* | ਫਰੀਦਾ ਰਾਤੀ ਵਡੀਆ ਧੁਖਿ ਧੁਖਿ ਉਠਨਿ ਪਾਸ॥ ਧਿਗੁ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ॥ |
| **ਗੁਰੂ ਨਾਨਕ ਦੇਵ** *(ਸ੍ਰੀ ਗੁਰੂ ਗ੍ਰੰਥ ਸਾਹਿਬ- ਪੰਨਾ 474)* | ਜਿਸ ਦੇ ਜੀਅ ਪਰਾਣ ਤਹਿ ਦਿਉ ਸਾਹਿਬੁ ਮਨਹੁ ਵਿਸਾਰੀਐ॥ ਆਪਣੇ ਹਥੀਂ ਆਪਣਾ ਆਪੇ ਹੀ ਕਾਜੁ ਸਵਾਰੀਐ॥ |
| **ਚਾਣਕਯ (ਚਾਣਕਯ ਨੀਤੀ)** | ਜਿਹੜਾ ਆਦਮੀ ਸਾਰੀ ਜ਼ਿੰਦਗੀ ਦੂਜੇ ਦੇ ਅਧੀਨ ਹੋ ਕੇ ਉਸਦੇ ਹੱਥਾਂ ਵੱਲ ਹੀ ਵੇਖਦਾ ਹੈ ਅਤੇ ਆਪਣੇ ਪੈਰਾਂ ਤੇ ਖੜ੍ਹਾ ਨਹੀਂ ਹੁੰਦਾ ਉਸਨੂੰ ਬਹੁਤ ਭਾਰੀ ਦੁੱਖ ਹੁੰਦਾ ਹੈ। |
| **ਗੁਰੂ ਰਾਮਦਾਸ (ਪੰਨਾ 308)** | ਜਿਸ ਅੰਦਰਿ ਤਾਤ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ॥ ਉਸ ਦੈ ਆਖਿਐ ਕੋਈ ਨ ਲਗੈ ਨਿਤ ਉਜਾੜੀ ਪੂਕਾਰੇ ਖਲਾ॥ |
| **ਰਹੀਮ** | ਰਹਿਮਨ ਵੇ ਨਰ ਮਰਿ ਚੁਕੇ, ਜੇ ਕਹੂੰ ਮਾਂਗਨ ਜਾਹਿ॥ ਤਨ ਤੇ ਪਹਿਲੇ ਵੇ ਮੁਏ, ਜਿਨ ਮੁਖ ਨਿਕਸਤ ਨਾਹਿ॥ |
| **ਇਕ ਚੀਨੀ ਕਹਾਵਤ** | ਭੁੱਖੇ ਆਦਮੀ ਨੂੰ ਮੱਛੀ ਨਾ ਦੇਵੋ; ਉਸਨੂੰ ਮੱਛੀ ਫੜ੍ਹਨ ਦੀ ਜਾਚ ਸਿਖਾਓ। |
| **ਪ੍ਰੋ. ਅਜਮੇਰ ਸਿੰਘ ਔਲਖ** *ਬਿਗਾਨੇ ਬੋਹੜ ਦੀ ਛਾਂ* | ਜਨਮ ਧਾਰਿਆ ਪਿੱਛ ਦੀ ਲੋੜ ਕਿਧਰੋਂ, ਮਰ ਜਾਣਗੇ ਢਿੱਡ ਦੀ ਲੋੜ ਥੱਲੇ। |

ਘੜੀ ਸੁੱਖ ਦੀ ਭਾਲਦੇ ਭਲਾਂ ਕਿਥੋਂ,
ਜਿਹੜੇ ਰਹਿਣ ਬਿਗਾਨੜੇ ਬੋਹੜ ਥੱਲੇ।

**ਇਕ ਕਹਾਵਤ**

ਪ੍ਰਮਾਤਮਾ ਉਹਨਾਂ ਦੀ ਸਹਾਇਤਾ ਕਰਦਾ ਹੈ ਜੋ ਆਪਣੀ ਸਹਾਇਤਾ ਆਪ ਕਰਦੇ ਹਨ।

# ਸਿਹਤ

**ਮੇਰੀ ਬੇਕਰ ਐਡੀ**
*ਸਾਇੰਸ ਐਂਡ ਹੈਲਥ*

ਤੰਦਰੁਸਤੀ ਸਰੀਰ ਦੀ ਨਹੀਂ ਸਗੋਂ ਮਨ ਦੀ ਦਸ਼ਾ ਹੈ।

**ਹਰਬਰਟ ਸਪੈਂਸਰ**
*ਐਜੂਕੇਸ਼ਨ*

ਸਿਹਤ ਦੀ ਸੰਭਾਲ ਇਕ ਫਰਜ਼ ਹੈ, ਬਹੁਤ ਥੋੜ੍ਹੇ ਲੋਕ ਇਸ ਬਾਰੇ ਸੁਚੇਤ ਹਨ ਕਿ ਕੋਈ ਸਰੀਰਕ ਸਦਾਚਾਰ ਵੀ ਹੁੰਦਾ ਹੈ।

**ਬਾਲ ਗੰਗਾਧਰ ਤਿਲਕ**

ਸਰੀਰ ਨੂੰ ਰੋਗੀ ਅਤੇ ਕਮਜ਼ੋਰ ਰੱਖਣ ਵਰਗਾ ਦੂਸਰਾ ਕੋਈ ਪਾਪ ਨਹੀਂ ਹੈ।

**ਲਾਲਾ ਹਰਦਿਆਲ**
*ਹਿੰਟਸ ਫਾਰ ਸੈਲਫ ਕਲਚਰ*

ਇਕ ਖੁਸ਼ ਮਨ ਸਰੀਰ ਨੂੰ ਤੰਦਰੁਸਤ ਬਣਾਉਂਦਾ ਹੈ। ਪਿਆਰ ਅਤੇ ਸ਼ਰਾਫਤ ਵੀ ਬਹੁਤ ਵੱਡੇ ਹਕੀਮ ਹਨ। ਮਿੱਠੇ ਸ਼ਬਦ ਅਤੇ ਚੰਗੇ ਕੰਮ ਕੇਵਲ ਦੂਸਰਿਆਂ ਦੀ ਹੀ ਸਹਾਇਤਾ ਨਹੀਂ ਕਰਦੇ ਸਗੋਂ ਤੁਹਾਡੇ ਆਪਣੇ ਸਰੀਰ ਨੂੰ ਵੀ ਰਿਸ਼ਟ ਪੁਸ਼ਟ ਅਤੇ ਬਲਵਾਨ ਬਣਾਉਂਦੇ ਹਨ। ਇਸ ਲਈ ਹਮੇਸ਼ਾਂ ਮੁਸਕਰਾਂਦੇ ਰਹੋ, ਦਿਆਲੂ ਬਣੋ। ਇਹ ਆਦਤ ਤੁਹਾਨੂੰ ਚੰਗੀ ਸਿਹਤ ਬਖ਼ਸ਼ੇਗੀ।

**ਰਾਬਰਟ ਲੂਈਸ ਸਟੀਵਨਸਨ**
*ਏਸ ਟਰਿਪਲੈਕਸ*

ਸਿਹਤ ਨੂੰ ਇਕ ਕੰਜੂਸ ਵਾਂਗ ਬਰਬਾਦ ਕਰਨ ਦੀ ਬਜਾਏ ਇਕ ਫਜ਼ੂਲ ਖਰਚ ਵਾਂਗ ਗਵਾਉਣਾ ਬੇਹਤਰ ਹੈ। ਇਕ ਮਰੀਜ਼ ਬਣ ਕੇ ਹਰ ਰੋਜ਼ ਮਰਨ ਨਾਲੋਂ ਖੂਬ ਜ਼ਿਉਣਾ ਅਤੇ ਇਕ ਹੀ ਵਾਰ ਮਰ ਜਾਣਾ ਕਿਤੇ ਵੱਧ ਚੰਗਾ ਹੈ।

**ਸਵੇਟ ਮਾਰਡਨ**

ਮਨੁੱਖ ਦੀ ਦਸ਼ਾ ਉਸ ਘੜੀ ਵਰਗੀ ਹੈ ਜੋ ਠੀਕ ਤਰ੍ਹਾਂ ਨਾਲ ਰੱਖੀ ਜਾਵੇ ਤਾਂ ਸੌ ਸਾਲ ਤਕ ਕੰਮ ਦੇ ਸਕਦੀ ਹੈ ਅਤੇ ਲਾਪਰਵਾਹੀ ਨਾਲ ਵਰਤੀ ਜਾਵੇ ਤਾਂ ਜਲਦੀ ਵਿਗੜ ਜਾਂਦੀ ਹੈ।

**ਧਨੀ ਰਾਮ ਚਾਤ੍ਰਿਕ**

ਤੰਦਰੁਸਤ ਜੇ ਰਹਿਣਾ ਜੇ ਤਾਂ ਚੀਜ਼ ਬਜ਼ਾਰੀ ਖਾਓ ਨਾ।
ਥਿੰਦੇ ਪਾਪੜ, ਖੱਟੇ ਛੋਲੇ, ਖਾ ਕੇ ਖੰਘ ਲਗਾਓ ਨਾ।

**ਇਕ ਕਹਾਵਤ**

ਇਕ ਤੰਦਰੁਸਤ ਸਰੀਰ ਵਿਚ ਹੀ ਇਕ ਤੰਦਰੁਸਤ ਮਨ ਹੁੰਦਾ ਹੈ।

ਇਜ਼ਾਕ ਵਾਲਟਨ

ਆਪਣੀ ਸਿਹਤ ਦਾ ਧਿਆਨ ਰੱਖੋ ਅਤੇ ਜੇਕਰ ਤੁਸੀ ਸਿਹਤਮੰਦ ਹੋ ਤਾਂ ਪ੍ਰਮਾਤਮਾ ਦਾ ਸ਼ੁਕਰ ਕਰੋ ਅਤੇ ਇਕ ਚੰਗੀ ਜ਼ਮੀਰ ਤੋਂ ਬਾਅਦ ਇਸਨੂੰ ਹੀ ਸਭ ਤੋਂ ਵੱਧ ਮਹੱਤਤਾ ਦਿਓ; ਸਿਹਤ ਦੂਸਰਾ ਅਜਿਹਾ ਵਰਦਾਨ ਹੈ ਜਿਸਨੂੰ ਧਨ ਦੁਆਰਾ ਨਹੀਂ ਖਰੀਦਿਆ ਜਾ ਸਕਦਾ।

## ਸੰਗਤ

ਮਹਾਤਮਾ ਬੁੱਧ
*ਧੰਮਪੱਦ*

ਮਾਰਗ ਉਪਰ ਚਲਦੇ ਜੇਕਰ ਚੰਗਾ ਸੰਗ ਨਾ ਮਿਲੇ,
ਤਾਂ ਬੰਦੇ ਦਾ ਫਰਜ਼ ਹੈ ਉਥੇ ਆਪ ਇਕੱਲਾ ਚਲੇ,
ਭਾਵੇਂ ਕਿਤਨਾ ਦੁਖੀ ਹੋਵੇ ਸਫ਼ਰ ਅੰਦਰ ਇਕੱਲਾ,
ਮੂਰਖ ਪਾਂਧੀ ਨਾਲ ਬੰਦਾ ਹਰਗਿਜ਼ ਮੂਲ ਨਾ ਚੱਲੇ।
*ਅਨੁਵਾਦ-ਪ੍ਰੋ. ਹਰਨਾਮ ਦਾਸ*

ਚਾਣਕਯ
*ਚਾਣਕਯ ਨੀਤੀ*

ਚੰਗੀ ਸੰਗਤ ਨਾਲ ਦੁਰਜਨ ਵੀ ਸੱਜਣ ਬਣ ਜਾਂਦੇ ਹਨ, ਪਰ ਸੱਜਣ ਦੁਰਜਨ ਦੇ ਸੰਗ ਨਾਲ ਦੁਰਜਨ ਨਹੀਂ ਬਣਦੇ ਜਿਵੇਂ ਮਿੱਟੀ ਫੁੱਲਾਂ ਦੀ ਖੁਸ਼ਬੂ ਆਪਣਾ ਲੈਂਦੀ ਹੈ ਪਰ ਫੁੱਲ ਮਿੱਟੀ ਦੀ ਖੁਸ਼ਬੂ ਨਹੀਂ ਅਪਣਾਉਂਦੇ।

ਚਾਣਕਯ
*ਚਾਣਕਯ ਨੀਤੀ*

ਮਨੁੱਖ ਨੂੰ ਚਾਹੀਦਾ ਹੈ ਕਿ ਬੁਰੇ ਲੋਕਾਂ ਦੀ ਸੰਗਤ ਨੂੰ ਖਤਰਨਾਕ ਜ਼ਹਿਰ ਸਮਝ ਕੇ ਦੂਰੋਂ ਹੀ ਮੱਥਾ ਟੇਕ ਦੇਵੇ।

ਚਾਣਕਯ
*ਚਾਣਕਯ ਨੀਤੀ*

ਮੂਰਖ ਚੇਲੇ ਨੂੰ ਪੜ੍ਹਾਉਣ ਵਾਲਾ, ਦੁਰਾਚਾਰੀ ਔਰਤ ਨਾਲ ਮੇਲ ਮਿਲਾਪ ਰੱਖਣ ਵਾਲਾ, ਦੁਖੀ ਅਤੇ ਪਾਪੀ ਲੋਕਾਂ ਦੀ ਸੰਗਤ ਵਿਚ ਰਹਿਣ ਵਾਲਾ ਵਿਦਵਾਨ ਆਦਮੀ ਵੀ ਦੁੱਖ ਝੇਲਦਾ ਹੈ।

ਗੁਰੂ ਨਾਨਕ ਦੇਵ
*ਪੰਨਾ 1411*

ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧਿ ਆਇ॥
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ॥
ਸਾਕਤ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ॥
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥
ਨਿਰਮਲੁ ਨ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ॥

ਕਬੀਰ
*ਪੰਨਾ 1369*

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ॥
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ॥

ਕਬੀਰ
*ਪੰਨਾ 1369*

ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥

| | |
|---|---|
| **ਕਾਰਵੈਨਟੀਜ਼**<br>*ਡਾਨ ਕਿਗਜ਼ੋਟ* | ਤੁਸੀ ਮੈਨੂੰ ਆਪਣੀ ਸੰਗਤ ਬਾਰੇ ਦੱਸੋ ਅਤੇ ਮੈਂ ਤੁਹਾਨੂੰ ਦੱਸ ਦੇਵਾਂਗਾ ਕਿ ਤੁਸੀ ਕੀ ਹੋ। |
| **ਜਾਰਜ ਵਾਸ਼ਿੰਗਟਨ**<br>*ਰੂਲਜ਼ ਆਫ ਸਵਿਲਟੀ* | ਜੇਕਰ ਤੁਹਾਨੂੰ ਆਪਣੀ ਸ਼ੋਹਰਤ ਦਾ ਖਿਆਲ ਹੈ ਤਾਂ ਹਮੇਸ਼ਾਂ ਚੰਗੇ ਮਨੁੱਖਾਂ ਦੀ ਸੋਹਬਤ ਵਿਚ ਰਹੋ ਕਿਉਂਕਿ ਬੁਰੀ ਸੰਗਤ ਨਾਲੋਂ ਮਨੁੱਖ ਇਕੱਲਾ ਚੰਗਾ ਹੁੰਦਾ ਹੈ। |
| **ਸੁਲਤਾਨ ਬਾਹੂ** | ਨੂਨ–ਨਾਲ ਕੁਸੰਗੀ ਸੰਗ ਨਾ ਕਰੀਏ ਕੁਲ ਨੂੰ ਲਾਜ ਨਾ ਲਾਈਏ ਹੂ।<br>ਤੁੰਮੇ ਤਰਬੂਜ਼ ਮੂਲ ਨ ਹੁੰਦੇ ਤੋੜੇ–ਤੋੜ ਮੱਕੇ ਲੈ ਜਾਈਏ ਹੂ।<br>ਕਾਵਾਂ ਦੇ ਬੱਚੇ ਹੰਸ ਨਾ ਹੋਵਣ ਤੋੜੇ ਮੋਤੀ ਚੋਗ ਚੁਗਾਈਏ ਹੂ।<br>ਕੌੜੇ ਖੂਹ ਨਾ ਹੁੰਦੇ ਮਿੱਠੇ ਬਾਹੂ ਤੋੜੇ ਸੈ ਮਣਾ ਖੰਡ ਪਾਈਏ ਹੂ। |
| **ਧਨੀ ਰਾਮ ਚਾਤ੍ਰਿਕ** | ਭਲਿਆ ! ਭੁੱਲ ਕੇ ਲੰਘ ਨਾ ਹੇਠੋਂ, ਖੋਟੇ ਦੇ ਪਰਛਾਵੇਂ,<br>ਰਾਹੇ ਜਾਂਦਾ, ਸੰਗ ਦੋਸ਼ ਵਿਚ ਮਤ ਕੋਈ ਲੀਕ ਲੁਕਾਵੇਂ।<br>ਕੱਜਲ ਦੀ ਕੋਠੀ ਵਿਚ ਵੜਿਆਂ, ਕਾਲਖ ਬਿਨ ਕੀ ਲੱਭੇ,<br>ਠੇਕੇ ਬੈਠਾ ਸ਼ਰਬਤ ਪੀਂਦਾ, ਕਿਹਾ ਸ਼ਰਾਬੀ ਜਾਵੇ। |
| **ਇਕ ਕਹਾਵਤ** | ਫਲ ਆਪਣੀ ਰੰਗਤ ਤੋਂ ਅਤੇ ਮਨੁੱਖ ਆਪਣੀ ਸੰਗਤ ਤੋਂ ਪਹਿਚਾਣਿਆ ਜਾਂਦਾ ਹੈ। |

## ਸੰਤ

| | |
|---|---|
| **ਮਹਾਤਮਾ ਬੁੱਧ**<br>*ਧੱਮਪਦਿ* | ਮਨ ਹੈ ਜਿਸਦਾ ਮੈਲਾ ਉਸਨੂੰ ਸਾਧ ਭੇਖ ਨ ਤਾਰੇ,<br>ਸਾਧ ਭੇਖ ਕੇ ਯੋਗ ਹੈ ਉਹੀ ਚਿੱਤ ਸੰਜਮ ਜੋ ਧਾਰੇ,<br>ਸਾਧ ਹੈ ਉਹੀ ਮਾਇਆ ਵਿਚ ਜੋ ਰਹਿੰਦਾ ਹੈ ਨਿਰਲੇਪ,<br>ਸਾਧ ਹੈ ਉਹੀ ਸਾਸ–ਸਾਸ ਜੋ ਹਰਿ–ਹਰਿ ਨਾਮ ਚਿਤਾਰੇ।<br>*ਅਨੁਵਾਦ–ਪ੍ਰੋ. ਹਰਨਾਮ ਦਾਸ* |
| **ਕੁਰਾਨ** | ਸਾਰੇ ਮਜ਼ਹਬਾਂ ਦੇ ਸਾਰੇ ਸੰਤਾਂ ਦੇ ਦਿਲ ਇਕ ਹਨ, ਆਪਸ ਵਿਚ ਜੋ ਫਰਕ ਦਿਖਾਈ ਦਿੰਦੇ ਹਨ, ਉਹ ਦੂਸਰੇ ਲੋਕਾਂ ਨੇ ਪੈਦਾ ਕੀਤੇ ਹਨ, ਸੰਤਾਂ ਨੇ ਨਹੀਂ। |
| **ਪਲੂਟਾਰਕ** | ਸੰਸਾਰ ਵਿਚ ਸੰਤ ਹੀ ਸੁਤੰਤਰ ਹੁੰਦੇ ਹਨ, ਨੀਚ ਮਨੁੱਖ ਦਾਸ ਹੁੰਦੇ ਹਨ। |
| **ਭਗਤ ਕਬੀਰ**<br>*ਪੰਨਾ 1365* | ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥<br>ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥ |

**ਤੁਲਸੀਦਾਸ**
*ਰਾਮਚਰਿਤਮਾਨਸ*

ਸੰਤ ਵਿਸ਼ਿਆਂ ਵਿਚ ਫਸੇ ਨਹੀਂ ਹੁੰਦੇ, ਸ਼ੀਲ ਅਤੇ ਸਦਗੁਣਾਂ ਦੀ ਖਾਣ ਹੁੰਦੇ ਹਨ। ਉਹਨਾਂ ਨੂੰ ਪਰਾਇਆ ਦੁੱਖ ਦੇਖ ਕੇ ਦੁੱਖ ਅਤੇ ਸੁਖ ਦੇਖ ਕੇ ਸੁਖ ਮਿਲਦਾ ਹੈ।

**ਤੁਲਸੀਦਾਸ**
**(ਰਾਮਚਰਿਤਮਾਨਸ)**

ਸੰਤਾਂ ਅਤੇ ਅਸੰਤਾਂ ਦੀ ਕਰਨੀ ਅਜਿਹੀ ਹੈ ਜਿਵੇਂ ਕੁਹਾੜੀ ਅਤੇ ਚੰਦਨ ਦਾ ਆਚਰਨ ਹੁੰਦਾ ਹੈ। ਕੁਹਾੜੀ ਚੰਦਨ ਨੂੰ ਕੱਟਦੀ ਹੈ (ਕਿਉਂਕਿ ਉਸਦਾ ਸੁਭਾਅ ਹੀ ਦਰਖਤਾਂ ਨੂੰ ਕੱਟਣਾ ਹੈ) ਪਰੰਤੂ ਚੰਦਨ (ਆਪਣੇ ਸੁਭਾਅ ਕਾਰਨ) ਆਪਣੇ ਗੁਣ ਦੇ ਕੇ ਉਸਨੂੰ (ਕੱਟਣ ਵਾਲੀ ਕੁਹਾੜੀ ਨੂੰ) ਸੁਗੰਧੀਆਂ ਨਾਲ ਭਰ ਦਿੰਦਾ ਹੈ।

**ਗੁਰੂ ਅਰਜਨ ਦੇਵ**
*ਪੰਨਾ 279*

ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ॥
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ॥

**ਗੁਰੂ ਅਰਜਨ ਦੇਵ**
*ਪੰਨਾ 319*

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥

**ਗੁਰੂ ਅਰਜਨ ਦੇਵ**
*ਪੰਨਾ 720*

ਸੰਤ ਜਨਾ ਮਿਲਿ ਹਰਿ ਜਸੁ ਗਾਇਓ॥
ਕੋਟਿ ਜਨਮ ਦੇ ਦੂਖ ਗਵਾਇਓ॥

**ਗੁਰੂ ਅਰਜਨ ਦੇਵ**
*ਪੰਨਾ 1145*

ਸੰਤ ਕੀ ਨਿੰਦਾ ਜੋਨੀ ਭਵਨਾ॥
ਸੰਤ ਕੀ ਨਿੰਦਾ ਰੋਗੀ ਕਰਨਾ॥
ਸੰਤ ਕੀ ਨਿੰਦਾ ਦੂਖ ਸਹਾਮ॥
ਡਾਨੁ ਦੇਤ ਨਿੰਦਕ ਕਉ ਜਾਮ॥

## ਸਹਿਣਸ਼ੀਲਤਾ

**ਮਹਾਤਮਾ ਬੁੱਧ**
*ਧੱਮਪੱਦ*

ਸਹਿਣਸ਼ੀਲਤਾ ਪਰਮ ਤਪ ਹੈ, ਤੱਤ ਦਰਸ਼ਨ ਹੈ ਮੁਕਤੀ,
ਦੂਜਿਆਂ ਦਾ ਹਤਿਆਰਾ ਕਦੇ ਪਾ ਨਾ ਸਕੇ ਜੁਗਤੀ,
ਦੂਜਿਆਂ ਦਾ ਹਤਿਆਰਾ ਕਦੇ ਪਾ ਨਾ ਸਕੇ ਤ੍ਰਿਪਤੀ,
ਦੂਜਿਆਂ ਤਾਈਂ ਲੁੱਟਣ ਵਾਲਾ ਪਾ ਨਾ ਸਕੇ ਭੁਗਤੀ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਸ਼ੇਖ ਫਰੀਦ**
*ਪੰਨਾ 1378*

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨਾ ਦੇ ਚੁੰਮਿ॥

**ਰਾਮਕ੍ਰਿਸ਼ਨ ਪਰਮਹੰਸ**

ਆਪਣੇ ਵਿਸ਼ਵਾਸ ਵਿਚ ਮਜ਼ਬੂਤ ਅਤੇ ਅਡੋਲ ਰਹੋ ਪਰੰਤੂ ਹਰ ਪ੍ਰਕਾਰ ਦੀ ਕੱਟੜਤਾ ਅਤੇ ਅਸਹਿਣਸ਼ੀਲਤਾ ਤੋਂ ਦੂਰ ਰਹੋ।

**ਰਾਮਕ੍ਰਿਸ਼ਨ ਪਰਮਹੰਸ**

ਇਕ ਸੱਚਾ ਧਾਰਮਿਕ ਵਿਅਕਤੀ ਸਮਝਦਾ ਹੈ ਕਿ ਦੂਸਰੇ ਧਰਮ ਵੀ ਸੱਚ ਵਲ ਜਾਂਦੇ ਮਾਰਗ ਹਨ। ਸਾਨੂੰ ਦੂਸਰੇ ਧਰਮਾਂ ਪ੍ਰਤੀ ਹਮੇਸ਼ਾਂ ਸਤਿਕਾਰ ਪੂਰਨ ਦ੍ਰਿਸ਼ਟੀਕੋਣ ਰੱਖਣਾ ਚਾਹੀਦਾ ਹੈ।

## ਸੱਸੀ

**ਭਾਈ ਗੁਰਦਾਸ**

ਸੱਸੀ ਪੁੰਨੂੰ ਦੋਸਤੀ ਹੋਇ ਜਾਤ ਅਜਾਤੀ॥
ਮਹੀਂਵਾਲ ਨੋ ਸੋਹਣੀ, ਨੈਂ ਤਰਦੀ ਰਾਤੀ॥

**ਹਾਸ਼ਮ**
*ਸੱਸੀ*

ਨਾਜ਼ਕ ਪੈਰ ਮਲੂਕ ਸੱਸੀ ਦੇ, ਮਹਿੰਦੀ ਨਾਲ ਸ਼ਿੰਗਾਰੇ,
ਬਾਲੂ ਰੇਤ ਤਪੇ ਵਿਚ ਥਲ ਦੇ, ਜਿਉਂ ਜੌ ਭੁੰਨਣ ਭਠਿਆਰੇ,
ਸੂਰਜ ਭੱਜ ਵੜਿਆ ਵਿਚ ਬੱਦਲੀ, ਡਰਦਾ ਲਿਸ਼ਕ ਨ ਮਾਰੇ,
ਹਾਸ਼ਮ ਵੇਖ ਯਕੀਨ ਸੱਸੀ ਦਾ, ਸਿਦਕੋਂ ਮੂਲ ਨ ਹਾਰੇ।

**ਹਾਸ਼ਮ**

ਓੜਕ ਵਕਤ ਕਹਿਰ ਦੀਆਂ ਕੂਕਾਂ, ਸੁਣ ਪੱਥਰ ਢਲ ਜਾਵੇ।
ਜਿਸ ਊਠ ਪੁੰਨੂੰ ਨੂੰ ਖੜਿਆ, ਮਰ ਦੋਜ਼ਖ ਵਲ ਜਾਵੇ।
ਜਾਂ ਉਸ ਨਿਹੁੰ ਲਗੇ ਵਿਚ ਬਿਰਹੋਂ, ਵਾਂਗ ਸੱਸੀ ਜਲ ਜਾਵੇ।
'ਹਾਸ਼ਮ' ਮੌਤ ਪਵੇ ਕਰਿਹਾਂ ਨੂੰ, ਤੁਖ਼ਮ ਜ਼ਮੀਨੋਂ ਜਾਵੇ।"
ਫਿਰ ਮੁੜ ਸਮਝ ਕਰੇ ਲੱਖ ਤੌਬਾ, "ਬਹੁਤ ਬੇਅਦਬੀ ਹੋਈ।
ਜਿਸ ਪੁਰ ਯਾਰ ਕਰੇ ਅਸਵਾਰੀ, ਤਿਸ ਦੇ ਜੇਡ ਨਾ ਕੋਈ।
ਕੋ ਮੈਂ ਵਾਂਗ ਨਿਕਰਮਣ ਨਾਹੀਂ, ਕਿਤ ਵਲ ਮਿਲੇ ਨ ਢੋਈ।"
'ਹਾਸ਼ਮ' ਕੌਤ ਮਿਲੇ ਹਸ ਜਿਸ ਨੂੰ, ਜਾਣ ਸੁਹਾਗਣ ਸੋਈ।

**ਹਾਫ਼ਜ਼ ਬਰਖ਼ੁਰਦਾਰ**
*ਸੱਸੀ ਪੁੰਨੂੰ*

ਕਰੇ ਦੁਆਈ 'ਸੱਸੜੀ' ਰੱਬਾ ਦਿਹੁੰ ਨਾ ਚਾੜ੍ਹੀਂ ਛੱਬ,
ਮੈਂ ਰਜ ਲਗ ਸੌਵਾਂ ਗਲ ਯਾਰ ਦੇ, ਤਾਂ ਦਿਹੁੰ ਚਾੜ੍ਹੀ ਰੱਬ।

**ਮੀਆਂ ਮੁਹੰਮਦ ਦੀਨ ਸਫ਼ਰੀ**

ਤੇਰਾ ਇਸ਼ਕ ਟਿਕਣ ਨਾ ਦੇਵੇ ਆ ਮਿਲ ਪੁੰਨੂ ਮਾਹੀ ਵੇ।
ਤੇਰੀ ਭਾਲ ਕਰੇਂਦੀ ਸਾਈਆਂ, ਮਗਰ ਥਲਾਂ ਵਿਚ ਆਈ ਵੇ।

**ਮੁਹੰਮਦ ਬਖ਼ਸ਼ ਫ਼ਰਸ਼ੀ**

ਕੀ ਰੋਵਾਂ ਕੀ ਹੱਸਾਂ? ਵੇ ਪੁੰਨਣਾ ਤੇਰੀਆਂ,
ਕਿਤੇ ਨਾ ਪੈਂਦੀਆਂ ਦੱਸਾਂ, ਵੇ ਪੁੰਨਣਾ ਤੇਰੀਆਂ।

**ਪ੍ਰੋ. ਪੂਰਨ ਸਿੰਘ**
*ਖੁੱਲ੍ਹੇ ਮੈਦਾਨ*

ਸੁੱਤੀ ਸੱਸੀ ਨੂੰ ਦਿਲ ਆਪਣਾ ਸੱਖਣਾ ਜਿਹਾ ਦਿਸਿਆ,
ਤੇ ਵੇਖਦੀ ਕੀਹ ਹੈ?
ਡਾਚੀ ਉੱਚੀ ਕਿਸੀ ਦੌ ਕਚਾਵੇਂ
ਪਾ ਲੈ ਗਏ ਕੋਈ ਪੁੰਨੂੰ ਨੂੰ ਉਡਾ।

**ਧਨੀ ਰਾਮ ਚਾਤ੍ਰਿਕ**
*ਸੂਫ਼ੀ ਖਾਨਾ*

ਸੁਪਨੇ ਅੰਦਰ ਕਲਪੀ ਸੁਹਣੀ, ਸੂਰਤ ਜੇ ਮਿਲ ਜਾਵੇ,
ਜੀਵਨ ਜੋਤ ਜੜੀ ਚਾਨਣ ਦੀ, ਦਿਲ ਸ਼ੀਸ਼ੇ ਵਿਚ ਰੱਖਾਂ।

**ਪ੍ਰੋ. ਮੋਹਨ ਸਿੰਘ**
*ਸਾਵੇ ਪੱਤਰ*

ਲੱਖਾਂ 'ਸੱਸੀਆਂ' ਮਰ ਗਈਆਂ ਥਲਾਂ ਅੰਦਰ, ਤੇਰੀ ਡਾਚੀ ਦਾ
ਅਜੇ ਨਾ ਖੁਰਾ ਲੱਭਾ।

**ਅੰਮ੍ਰਿਤਾ ਪ੍ਰੀਤਮ**

ਡਾਚੀ ਸਮੇਂ ਦੀ ਅਜੇ ਨਖੇੜ ਦੌਂਦੀ
ਸੱਸੀ ਅਜੇ ਵੀ ਪੁੰਨੂੰ ਦਾ ਖੁਰਾ ਭਾਲੇ।
ਦੋਵੇਂ ਅੱਟੀਆਂ ਹੁਸਨ ਦਾ ਮੁੱਲ ਪੈਂਦਾ,
ਹੱਥ ਤੋਸਾ ਤੇ ਅਜੇ ਵੀ ਪੈਰ ਛਾਲੇ।

**ਲੋਕ ਗੀਤ**

ਉਠ ਨੀ ਮਾਏ ਸੁਤੀਏ,
ਵੇਖ ਧੀਆਂ ਦੇ ਲੇਖ ਨੀ।
ਸੇਜਾਂ ਤਾਂ ਵਿਛੀਆਂ ਰਹਿ ਗਈਆਂ,
ਮੇਰੇ ਰਹਿ ਗਏ ਰੰਗਲੇ ਖੇਸ ਨੀ।
ਹਾਏ ਵੇ ਪੁੰਨੂੰ ਜ਼ਾਲਮਾ! ਦਿਲਾਂ ਦਿਆ ਮਹਿਰਮਾਂ।
ਸੁੱਤੀ ਨੂੰ ਛੱਡ ਕੇ ਨਾ ਜਾਣਾ ਵੇ —।

## ਸੋਹਣੀ

**ਕਾਦਰਯਾਰ**

ਲਇਕ ਸੋਹਣੀ ਸਿਫ਼ਤ ਦੇ, ਅੰਦਰ ਹੁਸਨ ਕਮਾਲ।
ਚੰਨ ਮੱਥਿ ਵਿਚ ਡਲ੍ਹਕਦਾ, ਜੋਸ਼ ਹੁਸਨ ਦੇ ਨਾਲ।
ਉਹਦੇ ਸਿਰ ਤੇ ਨਾਜ਼ਕ ਮੇਢੀਆਂ, ਅਤਰੇਂ ਛੰਡੇ ਵਾਲ।
ਉਹਦੇ ਨੈਣ ਦੋਸ਼ਾਖੇ ਕਾਦਰਾ! ਆਸ਼ਕ ਮਾਰੇ ਡਾਲ।

**ਹਾਸ਼ਮ**

ਰੱਬਾ! ਕੂਕ ਪੁਕਾਰ ਸੋਹਣੀ ਦੀ, ਨਦੀਉਂ ਪਾਰ ਸੁਣਾਈਂ।
ਮੇਹੀਂਵਾਲ ਉਡੀਕਰੁ ਮੈਨੂੰ, ਉਸ ਦੀ ਆਸ ਚੁਕਾਈਂ।
ਜਿਤ ਵੱਲ ਯਾਰ ਸੋਹਣੀ ਦੀ ਮੱਯਤ, ਤਾਂਘ ਉਤੇ ਵਲ ਲਾਈ।
ਹਾਸ਼ਮ ਖ਼ਾਕ ਰਹੇ ਨਹੀਂ ਤਪਦੀ, ਮੁਦਿਆਂ ਫੇਰ ਮਿਲਾਈਂ।

**ਅੰਮ੍ਰਿਤਾ ਪ੍ਰੀਤਮ**

ਹਰ ਸੋਹਣੀ ਦੇ ਕਦਮਾਂ ਅੱਗੇ
ਅਜੇ ਵੀ ਇਕ ਝਨਾਂ ਪਈ ਵੱਗੇ
ਹਰ ਸੱਸੀ ਦਿਆਂ ਪੈਰਾਂ ਹੇਠਾਂ
ਅਜੇ ਵੀ ਤੜਪਨ ਛਾਲੇ।

## ਸਹਿਬਾਂ

**ਪੀਲੂ**
*ਮਿਰਜ਼ਾ ਸਹਿਬਾਂ*

ਸਹਿਬਾਂ ਗਈ ਤੇਲ ਨੂੰ, ਗਈ ਪਸਾਰੀ ਦੀ ਹੱਟ।
ਫੜ ਨਾ ਜਾਣੇ ਤੱਕੜੀ, ਹਾੜ ਨਾ ਜਾਣੇ ਵੱਟ।

ਤੋਲ ਭੁਲਾਵੇ ਭੁਲਾ ਬਾਣੀਆਂ, ਦਿੱਤਾ ਸ਼ਹਿਤ ਉੱਲਟ।
ਵਣਜ ਗਵਾ ਲਏ ਬਾਣੀਆਂ, ਬਲਦ ਗਵਾ ਲਏ ਜੱਟ।
ਤਿੰਨ ਸੈ ਨਾਂਗਾ ਪਿੜ ਰਿਹਾ, ਹੋ ਗਏ ਚੌੜ ਚੁਪੱਟ।

## ਸੋਚ-ਵਿਚਾਰ

**ਸ਼ੇਕਸਪੀਅਰ**
*ਹੈਮਲਟ*

ਕੁਝ ਵੀ ਚੰਗਾ ਜਾਂ ਬੁਰਾ ਨਹੀਂ ਹੁੰਦਾ ਕੇਵਲ ਸੋਚ ਹੀ ਇਸਨੂੰ ਅਜਿਹਾ ਬਣਾਉਂਦੀ ਹੈ।

**ਜੇ. ਆਰ. ਲੌਵਿਲ**
*ਜੂਲੀਅਨ ਹਾਥੋਰਨ ਨਾਲ ਇਕ ਮੁਲਾਕਾਤ ਦੌਰਾਨ*

ਲੋਕਮਤ ਦਾ ਦਬਾਅ ਵਾਤਾਵਰਨ ਦੇ ਦਬਾਅ ਵਾਂਗ ਹੀ ਹੁੰਦਾ ਹੈ; ਤੁਸੀਂ ਇਸਨੂੰ ਵੇਖ ਨਹੀਂ ਸਕਦੇ ਪਰੰਤੂ ਫਿਰ ਵੀ ਇਹ ਇਕ ਵਰਗ ਇੰਚ ਉਪਰ ਸੋਲਾਂ ਪੌਂਡ ਹੁੰਦਾ ਹੈ।

**ਵਿਲੀਅਮ ਬਲੇਕ**
*ਪਰੋਵਰਬਜ਼ ਆਫ਼ ਹੈੱਲ*

ਜਿਹੜਾ ਵਿਅਕਤੀ ਕਦੀ ਵੀ ਆਪਣਾ ਵਿਚਾਰ ਨਹੀਂ ਬਦਲਦਾ ਉਹ ਇਕ ਖੜ੍ਹੇ ਪਾਣੀ ਵਾਂਗ ਹੁੰਦਾ ਹੈ ਜਿਸ ਵਿਚ ਮਾਨਸਿਕ ਕੀੜੇ ਪੈਦਾ ਹੁੰਦੇ ਹਨ।

**ਜਵਾਹਰ ਲਾਲ ਨਹਿਰੂ**

ਉਚਿਤ ਕੰਮ ਵਿਚਾਰ ਤੋਂ ਬਿਨਾਂ ਉਤਪੰਨ ਨਹੀਂ ਹੋ ਸਕਦਾ, ਉਸਤੋਂ ਪਹਿਲਾਂ ਵਿਚਾਰ ਦੀ ਜ਼ਰੂਰਤ ਹੁੰਦੀ ਹੈ।

**ਅਲਬਰਟ ਸ਼ਵੀਟਜ਼ਰ**
*ਆਉਟ ਆਫ ਮਾਈ ਲਾਈਫ਼ ਐਂਡ ਥਾੱਟ*

ਸੋਚ ਵਿਚਾਰ ਦਾ ਤਿਆਗ ਕਰਨਾ ਰੂਹਾਨੀ ਦਿਵਾਲੀਆਪਣ ਦਾ ਐਲਾਨ ਕਰਨਾ ਹੁੰਦਾ ਹੈ।

**ਅਗਿਆਤ**

ਮਨੁੱਖ ਉਹੀ ਕੁਝ ਹੁੰਦਾ ਹੈ ਜੋ ਉਹ ਸੋਚਦਾ ਹੈ।

## ਸੁਪਨਾ

**ਖਲੀਲ ਜਿਬਰਾਨ**
*ਪੈਗੰਬਰ*

ਇਕ ਆਦਮੀ ਦਾ ਸੁਪਨਾ ਕਿਸੇ ਦੂਜੇ ਆਦਮੀ ਨੂੰ ਆਪਣੇ ਖੰਭ ਪ੍ਰਦਾਨ ਨਹੀਂ ਕਰਦਾ।

**ਖਲੀਲ ਜਿਬਰਾਨ**
*ਪੈਗੰਬਰ*

ਸੁਪਨਿਆਂ ਉੱਤੇ ਯਕੀਨ ਰੱਖੋ, ਕਿਉਂਕਿ ਉਨ੍ਹਾਂ ਵਿਚ ਅਨੰਤਤਾ ਦਾ ਦਰ ਲੁਕਿਆ ਪਿਆ ਹੁੰਦਾ ਹੈ।

**ਰਸੂਲ ਹਮਜ਼ਾਤੋਵ**
*ਮੇਰਾ ਦਾਗਿਸਤਾਨ*

ਨੀਂਦ ਖੁਲ੍ਹੇ ਤਾਂ ਇਕ ਦਮ ਨਾ ਬਿਸਤਰੇ ਵਿਚੋਂ ਕੁੱਦ ਪਵੋ ਜਿਵੇਂ ਤੁਹਾਨੂੰ ਕਿਸੇ ਨੇ ਡੰਗਿਆ ਹੋਵੇ। ਪਹਿਲਾਂ, ਜੋ ਕੁੱਝ ਤੁਸੀ ਸੁਪਨੇ ਵਿਚ ਦੇਖਿਆ ਸੀ, ਉਸ ਬਾਰੇ ਵਿਚਾਰੋ।

**ਰਸੂਲ ਹਮਜ਼ਾਤੋਵ**

ਨਿੱਕੇ ਬਾਲ ਵੀ ਵੱਡੇ ਸੁਪਨੇ ਲੈ ਸਕਦੇ ਹਨ।

**ਰੋਮ ਰੋਲਾਂ**

ਕੋਈ ਆਪਣਾ ਸਭ ਕੁੱਝ ਕਿਸੇ ਨੂੰ ਦੇ ਸਕਦਾ ਹੈ, ਆਪਣਾ ਜਿਸਮ, ਆਪਣਾ ਵਿਸ਼ਵਾਸ, ਆਪਣੀ ਮਰਜ਼ੀ, ਪਰ ਕੋਈ ਆਪਣੇ ਸੁਪਨੇ ਨਹੀ ਦੇ ਸਕਦਾ ——।

**ਰਜਨੀਸ਼ ਓਸ਼ੋ**
*ਕਸਤੂਰੀ ਕੁੰਡਲ ਬਸੈ*

ਸੁਫ਼ਨੇ ਕਦੀ ਪੂਰੇ ਨਹੀਂ ਹੁੰਦੇ, ਕਿਉਂਕਿ ਜੇਕਰ ਪੂਰੇ ਵੀ ਹੋ ਜਾਣ ਤਾਂ ਸੁਫ਼ਨੇ ਬਹੁਤ ਲੋਚਪੂਰਨ ਹਨ। ਜਦ ਤੱਕ ਉਹ ਪੂਰੇ ਹੁੰਦੇ ਹਨ ਤਦ ਤੱਕ ਉਹ ਫੈਲਕੇ ਹੋਰ ਵੱਡੇ ਹੋ ਜਾਂਦੇ ਹਨ। ਸੁਫ਼ਨੇ ਤਾਂ ਜੋ ਬੱਚੇ ਰਬੜ ਦੇ ਗੁਬਾਰਿਆਂ ਨਾਲ ਖੇਡਦੇ ਹਨ, ਉਹੀ ਜਿਹੇ ਹਨ- ਤੁਸੀਂ ਫੂਕ ਭਰੀ ਜਾਂਦੇ ਹੋ, ਉਹ ਵੱਡੇ ਹੁੰਦੇ ਜਾਂਦੇ ਹਨ। ਕੁੱਝ ਹੋਰ ਨਹੀਂ ਕਰਨਾ ਪੈਂਦਾ ਸਿਰਫ਼ ਫੂਕ ਮਾਰਨੀ ਪੈਂਦੀ ਹੈ।

**ਪਾਸ਼**
*ਸਭ ਤੋਂ ਖਤਰਨਾਕ*

ਸਭ ਤੋਂ ਖ਼ਤਰਨਾਕ ਹੁੰਦਾ ਹੈ
ਮੁਰਦਾ ਸ਼ਾਂਤੀ ਨਾਲ ਭਰ ਜਾਣਾ
ਨਾ ਹੋਣਾ ਤੜਪ ਦਾ, ਸਭ ਸਹਿਣ ਕਰ ਜਾਣਾ,
ਘਰਾਂ ਤੋਂ ਨਿਕਲਣਾ ਕੰਮ 'ਤੇ
ਤੇ ਕੰਮ ਤੋਂ ਘਰ ਜਾਣਾ
ਸਭ ਤੋਂ ਖ਼ਤਰਨਾਕ ਹੁੰਦਾ ਹੈ
ਸਾਡੇ ਸੁਪਨਿਆਂ ਦਾ ਮਰ ਜਾਣਾ

**ਅਨਾਟੋਲ ਫਰਾਂਸ**

ਜੇ ਸੁਪਨੇ ਨਾ ਹੁੰਦੇ ਤਾਂ ਜ਼ਿੰਦਗੀ ਜਿਉਣੀ ਦੁੱਭਰ ਹੋ ਜਾਂਦੀ।

**ਸਿਗਮੰਡ ਫਰਾਇਡ**

ਸੁਪਨੇ ਬੀਤੇ ਚੋਂ ਜਨਮ ਲੈਂਦੇ ਹਨ। ਇਹ ਭਵਿੱਖ ਦਾ ਪਰਛਾਵਾਂ ਕਿਵੇਂ ਬਣ ਸਕਦੇ ਹਨ?

**ਯੁੰਗ**

ਸੁਪਨੇ ਇਛਾਵਾਂ ਦੇ ਚਿੰਨ੍ਹਾਂ ਦਾ ਨਹੀਂ, ਸਗੋਂ ਇਛਾਵਾਂ ਦਾ ਹੀ ਪ੍ਰਗਟਾਵਾ ਹੁੰਦੇ ਹਨ।

## ਸੁੰਦਰਤਾ

**ਅਰਸਤੂ**
*ਥਿਉਡੋਰੋਨ*

ਸੁੰਦਰਤਾ ਪਰਮਾਤਮਾ ਦਾ ਪਰਮ ਉਪਹਾਰ ਹੈ।

ਖ਼ਲੀਲ ਜਿਬਰਾਨ
*ਪੈਗੰਬਰ*

ਸੁੰਦਰਤਾ ਕਿਸੇ ਪੰਜੇ ਵਿਚ ਜਕੜਿਆ ਹੋਇਆ ਖੰਭ ਨਹੀਂ ਤੇ ਨਾ ਹੀ ਪੌਦਿਆਂ ਅੰਦਰਲੇ ਦੁੱਧ ਸਮਾਨ ਕੋਈ ਨਪੀੜੀ ਹੋਈ ਸ਼ੈ ਹੈ। ਇਹ ਤਾਂ, ਇਸਦੇ ਉਲਟ, ਕੋਈ ਸਦਾ ਬਹਾਰ ਬਾਗ਼ ਹੈ ਤੇ ਅਨੰਤ ਤੱਕ ਉਡਦੇ ਫ਼ਰਿਸ਼ਤਿਆਂ ਦੀ ਟੋਲੀ ਹੈ।

ਖ਼ਲੀਲ ਜਿਬਰਾਨ
*ਪੈਗੰਬਰ*

ਸੁੰਦਰਤਾ ਰਹਿਮ ਦਿਲ ਤੇ ਦਇਆਵਾਨ ਹੁੰਦੀ ਹੈ।

ਜਾਹਨ ਕੀਟਸ

ਸੱਚ ਸੁੰਦਰਤਾ ਹੈ ਅਤੇ ਸੁੰਦਰਤਾ ਸੱਚ ਹੈ।

ਜਾਹਨ ਕੀਟਸ

ਇਕ ਸੁੰਦਰ ਵਸਤੂ ਸਦੀਵੀ ਖੁਸ਼ੀ ਦਿੰਦੀ ਹੈ।

ਬੈੱਨ ਜਾਨਸਨ

ਛੋਟੀਆਂ—ਛੋਟੀਆਂ ਵਸਤਾਂ ਵਿਚ ਅਸੀਂ ਸੱਚੀ ਸੁੰਦਰਤਾ ਵੇਖ ਸਕਦੇ ਹਾਂ ਅਤੇ ਛੋਟੀ ਉਮਰ ਵਿਚ ਵੀ ਜੀਵਨ ਪੂਰਨ ਹੋ ਸਕਦਾ ਹੈ।

ਜਾਹਨ ਰਸਕਿਨ

ਯਾਦ ਰੱਖੋ ਕਿ ਦੁਨੀਆਂ ਦੀਆਂ ਸਭ ਤੋਂ ਸੋਹਣੀਆਂ ਚੀਜ਼ਾਂ ਸਭ ਤੋਂ ਵੱਧ ਬੇਕਾਰ ਹੁੰਦੀਆਂ ਹਨ ਜਿਵੇਂ ਕਿ ਮੋਰ ਅਤੇ ਲਿੱਲੀ ਦੇ ਫੁੱਲ।

ਐਮਰਸਨ

ਸੁੰਦਰਤਾ ਦੀ ਤਲਾਸ਼ ਵਿਚ ਅਸੀਂ ਚਾਹੇ ਸਾਰੀ ਦੁਨੀਆਂ ਦਾ ਚੱਕਰ ਲਾ ਆਈਏ ਜੇਕਰ ਉਹ ਸਾਡੇ ਅੰਦਰ ਨਹੀਂ ਤਾਂ ਕਿਤੇ ਨਹੀਂ ਮਿਲੇਗੀ।

ਭਾਈ ਵੀਰ ਸਿੰਘ
*ਕੁਤਬ ਦੀ ਲਾਠ*

ਜਾਤ ਜਨਮ ਤੇ ਅਸਲ ਨਸਲ ਨੂੰ ਕੋਈ ਕਦੇ ਨਾ ਛਾਣੇ,
ਜਦੋਂ ਸੁੰਦਰਤਾ ਦਰਸ਼ਨ ਦੇਵੇ, ਸਭ ਕੋਈ ਆਪਣਾ ਜਾਣੇ।

ਐਫ. ਐਚ. ਬਰੈੱਡਲੇ

ਸੁੰਦਰਤਾ ਅਨੰਤ ਦਾ ਬਿੰਬ ਹੈ।

ਲਾਲਾ ਹਰਦਿਆਲ
*ਹਿੰਟਸ ਫਾਰ ਸੈਲਫ ਕਲਚਰ*

ਸੁੰਦਰਤਾ ਅਤੇ ਸਦਾਚਾਰ ਸ਼ਖਸੀਅਤ ਦੇ ਸਮਾਨ ਅਤੇ ਸੁਤੰਤਰ ਤੱਤ ਹਨ।

ਥਾਮਸ ਗਰੇ
*ਐਲਿਜੀ ਰਿਟਨ ਇਨ ਏ ਕੰਟਰੀ ਚਰਚਯਾਰਡ*

ਅਨੇਕ ਅਤਿ ਸੁੱਚੇ ਮੋਤੀ
ਸਾਗਰ ਦੀਆਂ ਅਣਘੋਖੀਆਂ ਕਾਲੀਆਂ ਕੰਦਰਾਂ
ਵਿਚ ਛੁਪੇ ਰਹਿੰਦੇ ਹਨ।
ਤੇ ਅਨੇਕ (ਅਤਿ ਸੁੰਦਰ) ਫੁੱਲ
ਅਣਸਲਾਹੇ ਹੀ ਖਿੜਨ ਵਾਸਤੇ ਜੰਮਦੇ ਹਨ।

ਬਾਵਾ ਬਲਵੰਤ
*ਸੁਗੰਧ ਸਮੀਰ*

ਕਰੀ ਜਾ ਸੁੰਦਰਤਾ ਦੀ ਭਾਲ
ਲੜੀ ਜਾ ਕੁਹਜ ਕਰੂਪਾਂ ਨਾਲ
ਲੱਭਣ ਵਾਲੇ ਤੋਂ ਹੋ ਜਾਏ,

ਕੁਦਰਤ ਆਪ ਦਿਆਲ।
ਕਰੀ ਜਾ ਸੁੰਦਰਤਾ ਦੀ ਭਾਲ,
ਵਹੀ ਜਾ ਵਿਸ਼ਵ, ਵਿਕਾਸ ਦੇ ਨਾਲ!

ਅਗਿਆਤ — ਖ਼ੂਬਸੂਰਤੀ ਤਾਂ ਰੱਬ ਸਭ ਨੂੰ ਦਿੰਦਾ ਹੈ
ਪਰ ਸੁਭਾਅ ਕਿਸੇ—ਕਿਸੇ ਨੂੰ।

ਇਕ ਕਹਾਵਤ — ਸੋਹਣਾ ਉਹ ਜੋ ਸੋਹਣੇ ਕੰਮ ਕਰੇ।

ਇਕ ਕਹਾਵਤ — ਸੁੰਦਰਤਾ ਵੇਖਣ ਵਾਲੇ ਦੀ ਅੱਖ ਵਿਚ ਹੁੰਦੀ ਹੈ,
ਵੇਖੀ ਜਾਣ ਵਾਲੀ ਚੀਜ਼ ਵਿਚ ਨਹੀਂ।

## ਸਮਝ

ਚਾਣਕਯ — ਜਿਵੇਂ ਅੱਖਾਂ ਤੋਂ ਬਿਨਾਂ ਐਨਕ ਵਿਅਰਥ ਹੁੰਦੀ ਹੈ
ਉਸ ਤਰ੍ਹਾਂ ਜਿਸ ਪਾਸ ਅਕਲ ਨਹੀਂ, ਕਿਤਾਬਾਂ ਉਸਨੂੰ ਕੀ ਕਰ ਸਕਦੀਆਂ ਹਨ।

ਸ਼ੇਖ ਫਰੀਦ
*ਪੰਨਾ 1378* — ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ
ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾ ਕਰਿ ਦੇਖੁ।

ਰਾਬਰਟ ਬਰਨਜ਼ — ਸ਼ਾਲਾ ਬਖਸ਼ੇ ਰੱਬ ਅਸਾਂ ਨੂੰ ਐਸੀ ਤਾਕਤ
ਆਪੇ ਨੂੰ ਤੱਕ ਸਕੀਏ ਅਸੀਂ ਬਣ ਕੇ ਅੱਖ ਪਰਾਈ

ਅੰਮ੍ਰਿਤਾ ਪ੍ਰੀਤਮ — ਸਰੀਰ ਦੀ ਵਰਤੋਂ, ਸਮਝ ਦੀ ਵਰਤੋਂ ਨਾਲੋਂ ਹਮੇਸ਼ਾ ਛੋਟੇ ਦਰਜੇ ਦੀ ਹੁੰਦੀ ਹੈ।

ਅੰਮ੍ਰਿਤਾ ਪ੍ਰੀਤਮ — ਹੱਥਾਂ ਪੈਰਾਂ ਦੀ ਘਾਟ ਵਾਲਾ ਮਨੁੱਖ ਵੀ ਅਪਾਹਜ ਹੁੰਦਾ ਹੈ ਤੇ ਸੂਝ ਦੀ ਘਾਟ ਵਾਲਾ ਵੀ।

ਇਕ ਕਹਾਵਤ — ਘਟਨਾ ਵਾਪਰਨ ਤੋਂ ਪਿਛੋਂ ਹੀ ਸਿਆਣਪ ਸਿੱਖਣਾ ਕਿੱਧਰ ਦੀ ਸਿਆਣਪ ਹੈ।

## ਸੰਜਮ

ਚਾਣਕਯ — ਸਬਰ ਰੂਪੀ ਅੰਮ੍ਰਿਤ ਦੀ ਘੁੱਟ ਭਰਕੇ ਜੋ ਸ਼ਾਂਤੀ ਦੇ ਸਾਗਰ ਵਿਚ ਡੁਬਕੀ ਲਾਉਂਦੇ ਹਨ ਉਸ ਤੋਂ ਉਨ੍ਹਾਂ ਨੂੰ ਜੋ ਸੁਖ ਮਿਲਦਾ ਹੈ, ਉਹ ਧਨ ਦੇ ਲੋਭੀਆਂ ਨੂੰ ਨਹੀਂ ਮਿਲ ਸਕਦਾ।

**ਮਹਾਤਮਾ ਬੁੱਧ**

ਮਨ ਬਚਨ ਤੇ ਕਰਮ ਨਾਲ ਜੋ ਹਰਦਮ ਸੰਜਮ ਰੱਖਣ,
ਉਹੀ ਜਗ ਦੇ ਅੰਦਰ ਸਹਿਜੇ, ਅਮਿਓ ਰਸ ਨੂੰ ਚੱਖਣ,
ਜਿਹੜੇ ਲੈਣ ਜੀਵਨ ਅੰਦਰ ਦਿੱਵ ਸੰਜਮ ਨੂੰ ਧਾਰ,
ਸਚਿਆਈ ਤਾਂ ਜੀਵਨ ਵਾਲੀ ਕੇਵਲ ਉਹੋ ਲੱਖਣ।

**ਰੂਸੋ**

ਮਿਹਨਤ ਅਤੇ ਸੰਜਮ ਦੋਵੇਂ ਮਨੁੱਖ ਦੇ ਡਾਕਟਰ ਹਨ।

**ਸਵਾਮੀ ਵਿਵੇਕਾਨੰਦ**

ਜਿਸ ਮਨੁੱਖ ਨੇ ਆਪਣੇ ਸਵੈ ਤੇ ਅਧਿਕਾਰ ਕਰ ਲਿਆ ਹੈ, ਉਹਦੇ ਉਪਰ ਕੋਈ ਬਾਹਰ ਦੀ ਚੀਜ਼ ਆਪਣਾ ਪ੍ਰਭਾਵ ਨਹੀਂ ਪਾ ਸਕਦੀ। ਉਸਦੇ ਲਈ ਕਿਸੇ ਪ੍ਰਕਾਰ ਦੀ ਗੁਲਾਮੀ ਬਾਕੀ ਨਹੀਂ ਰਹਿ ਜਾਂਦੀ। ਉਸ ਦਾ ਮਨ ਸੁਤੰਤਰ ਹੋ ਜਾਂਦਾ ਹੈ।

**ਵਿਨੋਬਾ ਭਾਵੇ**

ਬਲਵਾਨ ਬਣਨ ਲਈ ਜ਼ਰੂਰੀ ਹੈ – ਸੰਜਮ।

**ਗੇਟੇ**

ਜੋ ਵਿਅਕਤੀ ਆਪਣੇ ਉਪਰ ਸ਼ਾਸਨ ਨਹੀਂ ਕਰੇਗਾ, ਉਹ ਹਮੇਸ਼ਾ ਦੂਸਰਿਆਂ ਦਾ ਗੁਲਾਮ ਬਣਿਆ ਰਹੇਗਾ।

**ਸੈਨੇਕਾ**

ਸਰਵ ਸ਼ਕਤੀਮਾਨ ਉਹੀ ਹੈ ਜੋ ਆਤਮ ਸੰਜਮੀ ਹੈ।

**ਮਹਾਤਮਾ ਗਾਂਧੀ**

ਵਰਤ ਰੱਖਣ ਦਾ ਭਾਵ ਆਪਣੀ ਆਤਮਾ ਤੇ ਸਰੀਰ ਨੂੰ ਪਵਿੱਤਰ ਬਣਾਉਣਾ ਹੈ - ਉਸ ਅਵਸਥਾ ਵਿਚ ਜਦੋਂ ਅੰਨ ਖਾਣ ਦੀ ਮਨਾਹੀ ਹੋਵੇ।

**ਸਵੇਟ ਮਾਰਡਨ**

ਆਤਮ–ਸੰਜਮੀ ਆਦਮੀ ਹੀ ਅਨੰਤ ਸੁਖ ਨੂੰ ਜਾਣਦੇ ਹਨ।

**ਰਜਨੀਸ਼ ਓਸ਼ੋ**
***ਸੰਭੋਗ ਤੋਂ ਸਮਾਧੀ ਵੱਲ***

ਸੰਜਮੀ ਆਦਮੀ ਹਮੇਸ਼ਾ ਖਤਰਨਾਕ ਹੁੰਦਾ ਹੈ ਕਿਉਂਕਿ ਸੰਜਮੀ ਦਾ ਮਤਲਬ ਹੁੰਦਾ ਹੈ ਕਿ ਉਸ ਨੇ ਅੰਦਰ ਕੁੱਝ ਦਬਾ ਰੱਖਿਆ ਹੈ। ਸੱਚਾ ਆਦਮੀ ਸਿਰਫ ਸੱਚਾ ਆਦਮੀ ਹੁੰਦਾ ਹੈ। ਉਸਦੇ ਅੰਦਰ ਕੁੱਝ ਵੀ ਦਬਿਆ ਨਹੀਂ ਰਹਿਦਾ। ਸੰਜਮੀ ਆਦਮੀ ਦੇ ਅੰਦਰ ਹਮੇਸ਼ਾ ਕੁੱਝ ਦਬਿਆ ਰਹਿਦਾ ਹੈ। ਜੋ ਉਪਰ ਤੋਂ ਦਿਖਾਈ ਦਿੰਦਾ ਹੈ, ਐਨ ਉਲਟ ਉਸ ਦੇ ਅੰਦਰ ਦਬਿਆ ਹੁੰਦਾ ਹੈ। ਸੰਜਮੀ ਦੇ ਅੰਦਰ ਹਮੇਸ਼ਾ ਬਰੂਦ ਹੁੰਦਾ ਹੈ, ਜਿਸ ਵਿਚ ਕਦੇ ਵੀ ਅੱਗ ਲੱਗ ਜਾਵੇ ਤਾਂ ਬਹੁਤ ਖਤਰਨਾਕ ਹੁੰਦਾ ਹੈ।

**ਨਰਿੰਦਰ ਸਿੰਘ ਕਪੂਰ**
***ਬੂਹੇ ਬਾਰੀਆਂ***

ਸੰਜਮ ਤੋਂ ਬਿਨਾਂ ਸਖ਼ਤ ਮਿਹਨਤ ਵੀ ਕੇਵਲ ਮਜ਼ਦੂਰੀ ਬਣ ਕੇ ਰਹਿ ਜਾਂਦੀ ਹੈ।

**ਨਰਿੰਦਰ ਸਿੰਘ ਕਪੂਰ**
***ਬੂਹੇ ਬਾਰੀਆਂ***

ਸੰਜਮ ਕੋਈ ਹਥਿਆਰ ਨਹੀਂ, ਇਹ ਸਭ ਹਮਲਿਆਂ ਅਤੇ ਹਥਿਆਰਾਂ ਨੂੰ ਬਰਦਾਸ਼ਤ ਕਰਨ ਵਾਲੀ ਢਾਲ ਹੈ।

# ਸਮਾਂ

**ਚਾਣਕਯ**
*ਚਾਣਕਯ ਨੀਤੀ*

ਸਮਾਂ ਸਭ ਚੀਜ਼ਾਂ ਨੂੰ ਹਜ਼ਮ ਕਰ ਲੈਂਦਾ ਹੈ ਪਰ ਆਪ ਸਥਿਰ ਹੈ ਤੇ ਸਭ ਨੂੰ ਛੱਡ ਜਾਂਦਾ ਹੈ ਪਰ ਸਮੇਂ ਨੂੰ ਕੋਈ ਨਹੀਂ ਛੱਡ ਸਕਦਾ। ਲੋਕਾਂ ਦੇ ਸੁੱਤਿਆਂ 'ਤੇ ਵੀ ਸਮਾਂ ਜਾਗਦਾ ਰਹਿੰਦਾ ਹੈ।

**ਹਾਸ਼ਮ**

ਫੇ ਫਾਰਗ ਹੋਏ ਕੇ ਫਾਇਦਾ ਹੈ,
ਕਰ ਜ਼ਿਕਰ ਜੋ ਫ਼ਿਕਰ ਦਾ ਨਾਸ ਹੋਵੇ।
ਗਈ ਬੀਤ-ਬਹਾਰ ਕਿਉਂ ਭੁਲਣਾ ਏਂ,
ਕੁੱਝ ਬੀਜ ਲੈ ਭਲਕ ਨੂੰ ਆਸ ਹੋਵੇ।
ਏਸ ਦੇਸ ਸੌਦਾਗਰੀ ਆਇਓਂ ਤੂੰ,
ਕੁੱਝ ਖੱਟ ਲੈ ਜਾਉਂਦਿਆਂ ਪਾਸ ਹੋਵੇ।
ਹਾਸ਼ਮ ਸ਼ਾਹ ਜੋ ਵਖਤ ਸੰਮਾਲਦਾ ਈ,
ਕੰਮ ਓਸ ਦਾ ਥੇ ਵਿਸ਼ਵਾਸ ਹੋਵੇ।

**ਭਾਈ ਵੀਰ ਸਿੰਘ**
*ਸਮਾਂ*

ਰਹੀ ਵਾਸਤੇ ਘੱਤ 'ਸਮੇਂ' ਨੇ ਇਕ ਨਾ ਮੰਨੀ,
ਫੜ ਫੜ ਰਹੀ ਧਰੀਕ 'ਸਮੇਂ' ਖਿਸਕਾਈ ਕੰਨੀ,
ਕਿਵੇਂ ਨ ਸਕੀ ਰੋਕ ਅਟਕ ਜੋ ਪਾਈ ਭੰਨੀ,
ਤ੍ਰਿਖੇ ਆਪਣੇ ਵੇਗ ਗਿਆ ਟੱਪ ਬੰਨੇ ਬੰਨੀ,
ਹੋ! ਅਜੇ ਸੰਭਾਲ ਇਸ 'ਸਮੇਂ' ਨੂੰ
ਕਰ ਸਫਲ ਉਡੰਦਾ ਜਾਂਵਦਾ,
ਇਹ ਠਹਿਰਨ ਜਾਚ ਨਾ ਜਾਣਦਾ,
ਲੰਘ ਗਿਆ ਨਾ ਮੁੜ ਕੇ ਆਂਵਦਾ।

**ਭਾਈ ਵੀਰ ਸਿੰਘ**
*ਬਿਜਲੀਆਂ ਦੇ ਹਾਰ*

ਹੋ! ਸੰਭਲ ਸੰਭਲ ਇਸ ਅੱਜ ਨੂੰ
ਇਹ ਬੀਤੇ ਮਹਾਂਰਸ ਪੀਂਦਿਆਂ
'ਹਰਿ ਰਸ' ਵਿਚ ਮੱਤੇ, ਖੀਵਿਆਂ,
'ਹਰਿ ਰੰਗ' ਹਰਿ ਕੀਰਤ ਚਾਉਂਦਿਆਂ।

**ਸ਼ੇਕਸਪੀਅਰ**

ਮੈਂ ਸਮੇਂ ਨੂੰ ਨਸ਼ਟ ਕੀਤਾ ਹੈ ਤੇ ਹੁਣ ਸਮਾਂ ਮੈਨੂੰ ਨਸ਼ਟ ਕਰ ਰਿਹਾ ਹੈ।

**ਜਾਹਨਸਨ**

ਜੀਵਨ ਕਿਤਨਾ ਵੀ ਛੋਟਾ ਹੋਵੇ, ਸਮੇਂ ਦੀ ਬਰਬਾਦੀ ਨਾਲ ਉਸ ਨੂੰ ਹੋਰ ਵੀ ਛੋਟਾ ਬਣਾ ਦਿੱਤਾ ਜਾਂਦਾ ਹੈ।

**ਆਸਟਿਨ ਡਾਬਸਨ**
*ਦਿ ਪੈਰਾਡਾਕਸ ਆਫ਼ ਟਾਈਮ*

ਤੁਸੀਂ ਕਹਿੰਦੇ ਹੋ, ਸਮਾਂ ਜਾ ਰਿਹਾ ਹੈ? ਬਿਲਕੁਲ ਨਹੀਂ! ਸਮਾਂ ਸਥਿਰ ਹੈ, ਅਸੀਂ ਜਾ ਰਹੇ ਹਾਂ।

| | |
|---|---|
| **ਬੈਂਜਾਮਿਨ ਫਰੈਂਕਲਿਨ** | ਕੀ ਤੁਹਾਨੂੰ ਆਪਣੇ ਜੀਵਨ ਨਾਲ ਪਿਆਰ ਹੈ? ਤਾਂ ਸਮੇਂ ਨੂੰ ਵਿਅਰਥ ਨਾ ਗਵਾਓ, ਕਿਉਂਕਿ ਜੀਵਨ ਇਸ ਦੇ ਨਾਲ ਹੀ ਬਣਿਆ ਹੈ। |
| **ਲਾਰਡ ਬਾਇਰਨ** | ਸਮਾਂ ਜੋ ਬੀਤ ਗਿਆ, ਉਸ ਨੂੰ ਤੁਸੀਂ ਕਦੇ ਵਾਪਸ ਨਹੀਂ ਬੁਲਾ ਸਕਦੇ, ਸਮਾਂ ਜਿਸਨੇ ਆਉਣਾ ਹੈ, ਉਸ ਬਾਰੇ ਤੁਹਾਨੂੰ ਕੋਈ ਯਕੀਨ ਨਹੀ ਹੈ। ਕੇਵਲ ਵਰਤਮਾਨ ਹੀ ਤੁਹਾਡੀ ਸਮਰੱਥਾ ਵਿਚ ਹੈ। ਇਸ ਲਈ ਹੁਣ ਆਪਣੇ ਵਰਤਮਾਨ ਸਮੇਂ ਨੂੰ ਹੀ ਸੁਧਾਰ ਲਵੋ। |
| **ਵਿਧਾਤਾ ਸਿੰਘ ਤੀਰ** | ਹੱਥ ਵੇਲਾ ਨਹੀਂ ਆਉਂਦਾ, ਹੱਥੋਂ ਜੋ ਗਵਾਚ ਗਿਆ।<br>ਉਹ ਜੋਬਨ ਨਹੀਂ ਮੁੜਦਾ, ਜੋ ਪੱਤਰਾ ਵਾਚ ਗਿਆ। |
| **ਅੰਮ੍ਰਿਤਾ ਪ੍ਰੀਤਮ** | ਇਹ ਕੀ ਸਰਾਪ ਏ ਰੱਬ ਦਾ, ਜਦੋਂ ਬੰਦੇ ਕੋਲ ਵੇਲਾ ਹੁੰਦਾ ਹੈ ਉਸ ਨੂੰ ਆਪਣੇ ਮਨ ਦੀ ਸੂਝ ਨਹੀਂ ਪੈਂਦੀ ਤੇ ਜਦੋਂ ਬੰਦੇ ਨੂੰ ਆਪਣੇ ਮਨ ਦੀ ਸੂਝ ਪੈਂਦੀ ਹੈ ਉਦੋਂ ਉਹਦੇ ਕੋਲ ਵੇਲਾ ਨਹੀਂ ਹੁੰਦਾ। |
| **ਸ਼ਿਵ ਕੁਮਾਰ ਬਟਾਲਵੀ**<br>*ਬਹੁ-ਰੂਪੀਏ* | ਸਮਾਂ ਵੀ ਕਿੰਨੀ ਚੰਦਰੀ ਸ਼ੈ ਹੈ<br>ਕਿਸੇ ਪੁਰਾਣੇ ਅਮਲੀ ਵਾਕਣ<br>ਦਿਨ ਭਰ ਪੀ ਕੇ ਡੋਡੇ ਸੋਹਰਾ<br>ਗਲੀਆਂ ਤੇ ਬਜ਼ਾਰਾਂ ਦੇ ਵਿੱਚ<br>ਆਪਣੀ ਝੋਕ 'ਚ ਟੁਰਿਆ ਰਹਿੰਦੈ।<br>ਨਾ ਕੁਝ ਸੁਣਦੈ, ਨਾ ਕੁੱਝ ਕਹਿੰਦੈ।<br>ਨਾ ਕਿਤੇ ਖੜਦੈ, ਨਾ ਕਿਤੇ ਬਹਿੰਦੈ। |
| **ਅਗਿਆਤ** | ਜਿਸ ਨੇ ਆਪਣੀ ਸ਼ਾਮ ਨਹੀਂ ਸੰਭਾਲੀ<br>ਉਸਦੀ ਸਵੇਰ ਕਦੇ ਵੀ ਚਾਨਣ ਵਾਲੀ ਨਹੀਂ ਹੋ ਸਕਦੀ। |

## ਸਵਾਰਥ

| | |
|---|---|
| **ਗੁਰੂ ਤੇਗ ਬਹਾਦਰ**<br>*ਪੰਨਾ 633* | ਇਹ ਜਗਿ ਮੀਤੁ ਨ ਦੇਖਿਓ ਕੋਈ॥<br>ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ॥ |
| **ਚਾਣਕਯ**<br>*ਚਾਣਕਯ ਨੀਤੀ* | ਹੰਸ ਤਾਂ ਸੁੱਕੇ ਸਰੋਵਰ ਨੂੰ ਛੱਡ ਕੇ ਪਾਣੀ ਵਾਲੇ ਸਰੋਵਰ ਪਾਸ ਚਲੇ ਜਾਂਦੇ ਹਨ ਪਰ ਮਨੁੱਖ ਨੂੰ ਹੰਸ ਵਾਂਗ ਸਵਾਰਥੀ ਨਹੀਂ ਹੋਣਾ ਚਾਹੀਦਾ। |

| | |
|---|---|
| ਸ਼ਾਹ ਹੁਸੈਨ | ਦੁਨੀਆਂ ਤਾਲਬ ਮਤਲਬ ਦੀ ਵੇ,<br>ਸੋਚ ਸੁਣ ਵੇ ਫਕੀਰਾ।<br>ਮਤਲਬ ਆਵੇ ਮਤਲਬ ਜਾਵੇ,<br>ਮਤਲਬ ਪੂਜੇ ਗੁਰ ਪੀਰਾ।<br>ਮਤਲਬ ਪਹਨਾਵੇ, ਮਤਲਬ ਖਿਆਲੈ,<br>ਮਤਲਬ ਪਿਲਾਵੇ ਨੀਰਾ।<br>ਕਹੈ ਹੁਸੈਨ ਜਿਨ ਮਤਲਬ ਛੋਡਿਆ<br>ਸੋ ਮੀਰਨ ਸਿਰ ਮੀਰਾ। |
| ਸਵਾਮੀ ਵਿਵੇਕਾਨੰਦ | ਬਦਲੇ ਵਿਚ ਕੁਝ ਵੀ ਨਾ ਚਾਹੁਣ ਵਾਲਾ- ਬਿਲਕੁਲ ਨਿਰਸਵਾਰਥ ਵਿਅਕਤੀ ਹੀ ਸਭ ਤੋਂ ਜ਼ਿਆਦਾ ਸਫ਼ਲ ਵਿਅਕਤੀ ਹੁੰਦਾ ਹੈ। |

## ਸੇਵਾ-ਭਾਵਨਾ

| | |
|---|---|
| ਚਾਣਕਯ<br>*ਚਾਣਕਯ ਨੀਤੀ* | ਜਿਹਨਾਂ ਮਨੁੱਖਾਂ ਦੇ ਦਿਲਾਂ ਵਿਚ ਦੂਜਿਆਂ ਦੇ ਭਲੇ ਦੀ ਭਾਵਨਾ ਹੁੰਦੀ ਹੈ ਉਹਨਾਂ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ। ਕਦਮ—ਕਦਮ ਤੇ ਉਹਨਾਂ ਨੂੰ ਸਾਰੇ ਸੁੱਖ ਮਿਲਦੇ ਰਹਿੰਦੇ ਹਨ। |
| ਗੁਰੂ ਨਾਨਕ ਦੇਵ<br>*ਪੰਨਾ 2* | ਜਿਨਿ ਸੇਵਿਆ ਤਿਨੀ ਪਾਇਆ ਮਾਨੁ ॥<br>ਨਾਨਕ ਗਾਵੀਐ ਗੁਣੀ ਨਿਧਾਨੁ ॥ |
| ਗੁਰੂ ਨਾਨਕ ਦੇਵ<br>ਪੰਨਾ 26 | ਵਿਚਿ ਦੁਨੀਆ ਸੇਵ ਕਮਾਈਐ ॥<br>ਤਾ ਦਰਗਹ ਬੈਸਣੁ ਪਾਈਐ ॥ |
| ਗੁਰੂ ਨਾਨਕ ਦੇਵ<br>*ਪੰਨਾ 992* | ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ ॥ |
| ਗੁਰੂ ਅਰਜਨ ਦੇਵ<br>*ਪੰਨਾ 286* | ਸੇਵਾ ਕਰਤ ਹੋਇ ਨਿਹਕਾਮੀ<br>ਤਿਸੁ ਕਉ ਹੋਤ ਪਰਾਪਤਿ ਸੁਆਮੀ ॥ |
| ਸਵਾਮੀ ਵਿਵੇਕਾਨੰਦ | ਸੰਸਾਰ ਦਾ ਉਪਕਾਰ ਕਰਨਾ ਆਪਣਾ ਹੀ ਉਪਕਾਰ ਕਰਨਾ ਹੈ। ਦੂਸਰਿਆਂ ਲਈ ਕੀਤੇ ਗਏ ਕੰਮ ਦਾ ਮੁੱਖ ਫਲ ਹੈ- ਆਪਣੀ ਖੁਦ ਦੀ ਆਤਮਸ਼ੁੱਧੀ। |
| ਮਹਾਤਮਾ ਗਾਂਧੀ | ਸੇਵਾ ਧਰਮ ਦਾ ਪਾਲਣ ਕੀਤੇ ਬਿਨਾਂ ਮੈਂ ਅਹਿੰਸਾ ਧਰਮ ਦਾ ਪਾਲਣ ਨਹੀਂ ਕਰ ਸਕਦਾ। |

| | |
|---|---|
| ਸਰਦਾਰ ਪਟੇਲ | ਗਰੀਬਾਂ ਦੀ ਸੇਵਾ ਹੀ ਪਰਮਾਤਮਾ ਦੀ ਸੇਵਾ ਹੈ। |
| ਨਾਨਕ ਸਿੰਘ<br>*ਸਰੋਜ* | ਤੁਸੀਂ ਆਪਣੇ ਲਈ ਨਹੀਂ ਸਗੋਂ ਦੂਜਿਆਂ ਲਈ ਜਿਊਂਦੇ ਹੋ। |
| ਨੰਦ ਲਾਲ ਨੂਰਪੁਰੀ<br>*ਨਿਰਧਨ* | ਇਹ ਦੁਨੀਆਂ ਤਿਲਕਣ-ਬਾਜ਼ੀ ਏ<br>ਤੂੰ ਪੈਰ ਸਮਝ ਕੇ ਧਰਿਆ ਕਰ।<br>ਕਿਸੇ ਨਿਰਧਨ, ਆਤੁਰ ਦੁਖੀਏ ਦਾ<br>ਕੁਝ ਭਾਰ ਵੀ ਹੌਲਾ ਕਰਿਆ ਕਰ। |
| ਅੰਮ੍ਰਿਤਾ ਪ੍ਰੀਤਮ | ਸਵੈ-ਪੀੜਾ ਇਕ ਉਹ ਨਜ਼ਰ ਦੇਂਦੀ ਹੈ, ਜਿਹੜੀ ਨਜ਼ਰ ਨਾਲ ਕੋਈ ਪਰਾਈਆਂ ਪੀੜਾਂ ਨੂੰ ਵੇਖ ਸਕਦਾ ਹੈ। |
| ਅੰਮ੍ਰਿਤਾ ਪ੍ਰੀਤਮ | ਮੰਜ਼ਲਾਂ ਨੂੰ ਢੂੰਡਣ ਵਾਲੇ ਲੋਕ ਪੈਰਾਂ ਦੇ ਭਟਕਣ ਦੀ ਪੀੜ ਜਾਣਦੇ ਹਨ। ਉਹ ਸਿਰਫ਼ ਆਪਣਿਆਂ ਪੈਰਾਂ ਲਈ ਹੀ ਦੁਆ ਨਹੀਂ ਮੰਗਦੇ, ਉਹ ਜੱਗ ਦਿਆਂ ਪੈਰਾਂ ਲਈ ਆਖਣਾ ਚਾਹੁੰਦੇ ਹਨ। |
| ਇਕ ਕਥਨ | ਮਨੁੱਖਤਾ ਦੀ ਸੇਵਾ ਰੱਬ ਦੀ ਅਸਲੀ ਪੂਜਾ ਹੈ। |

## ਸਿਆਣਪ

| | |
|---|---|
| ਚਾਣਕਯ<br>*ਚਾਣਕਯ ਨੀਤੀ* | ਜੋ ਬੁੱਧੀਮਾਨ ਹੈ ਉਹੀ ਅਸਲ ਵਿਚ ਬਲਵਾਨ ਹੈ। ਬੁੱਧੀ ਤੋਂ ਬਿਨਾਂ ਬਲ ਕੀ ਹੈ? ਜਿਵੇਂ ਮਤਵਾਲੇ ਸ਼ੇਰ ਨੂੰ ਵੀ ਛੋਟਾ ਗਿੱਦੜ ਬੁੱਧੀ ਨਾਲ ਮਾਰ ਦਿੰਦਾ ਹੈ। |
| ਸ਼ੈਕਸਪੀਅਰ | ਮੂਰਖ ਆਪਣੇ ਆਪ ਨੂੰ ਬੁੱਧੀਮਾਨ ਸਮਝਦੇ ਹਨ, ਪਰੰਤੂ ਅਸਲੀ ਬੁੱਧੀਮਾਨ ਆਪਣੇ ਆਪ ਨੂੰ ਮੂਰਖ ਸਮਝਦੇ ਹਨ। |
| ਰਬਿੰਦਰਨਾਥ ਟੈਗੋਰ | ਘੱਟ ਪੜ੍ਹਨਾ ਅਤੇ ਜ਼ਿਆਦਾ ਸੋਚਣਾ, ਘੱਟ ਬੋਲਣਾ ਅਤੇ ਜ਼ਿਆਦਾ ਸੁਣਨਾ-ਇਹੀ ਬੁੱਧੀਮਾਨ ਬਣਨ ਦਾ ਤਰੀਕਾ ਹੈ। |
| ਅਰਲ ਆਫ਼ ਚੈਸਟਰਫੀਲਡ | ਦੂਸਰੇ ਲੋਕਾਂ ਵਿਚਕਾਰ ਸਿਆਣੇ ਬਣਨ ਦਾ ਯਤਨ ਕਰੋ ਪਰੰਤੂ ਉਹਨਾਂ ਨੂੰ ਇਸ ਬਾਰੇ ਕੁਝ ਨਾ ਕਹੋ। |
| ਅਗਿਆਤ | ਸਿਆਣਿਆਂ ਵਿਚ ਸਿਆਣੇ ਬਣੋ, ਪਰੰਤੂ ਮੂਰਖਾਂ ਵਿਚ ਬੁੱਧੂ ਹੋਣ ਦਾ ਵਿਖਾਵਾ ਕਰੋ। |
| ਇਕ ਫਾਰਸੀ ਕਹਾਵਤ | ਚੰਗੀ ਤਰ੍ਹਾਂ ਸੋਚਣਾ ਬੁੱਧੀਮਾਨੀ ਹੈ ਅਤੇ ਚੰਗੀ ਤਰ੍ਹਾਂ ਕੰਮ ਨੂੰ ਪੂਰਾ ਕਰਨਾ ਸਭ ਤੋਂ ਵਧੀਆ ਬੁੱਧੀਮਾਨੀ ਹੈ। |

ਅਗਿਆਤ

ਸਿਆਣੇ ਹੱਥਾਂ ਵਿਚ ਸੱਪ ਦੀ ਜ਼ਹਿਰ ਵੀ ਭਲਾ ਕਰ ਸਕਦੀ ਹੈ,
ਮੂਰਖ ਦੇ ਹੱਥਾਂ ਵਿਚ ਸ਼ਹਿਦ ਵੀ ਨੁਕਸਾਨ ਪੁਚਾ ਸਕਦਾ ਹੈ।

## ਸਵਰਗ-ਨਰਕ

*ਨਿਊ ਟੈਸਟਾਮੈਂਟ*

ਇਕ ਊਠ ਲਈ ਸੂਈ ਦੇ ਨੱਕੇ ਰਾਹੀਂ ਗੁਜ਼ਰਨਾ ਸੌਖਾ ਹੈ ਪਰੰਤੂ ਇਕ ਅਮੀਰ ਆਦਮੀ ਲਈ ਸਵਰਗ ਵਿਚ ਪ੍ਰਵੇਸ਼ ਕਰਨਾ ਔਖਾ ਹੈ।

ਸਰ ਰਿਚਰਡ ਬਰਟਨ
*ਦਿ ਕਾਸਿਡਾ*

ਕੋਈ ਸਵਰਗ ਨਹੀਂ, ਕੋਈ ਨਰਕ ਨਹੀਂ, ਇਹ ਤਾਂ ਬਚਕਾਨਾਂ ਮਨਾਂ ਦੇ ਸੁਪਨੇ ਹਨ।

ਜਾਹਨ ਮਿਲਟਨ
*ਪੈਰਾਡਾਈਜ਼ ਲਾਸਟ*

ਮਨ ਦਾ ਆਪਣਾ ਹੀ ਸਥਾਨ ਹੈ। ਇਹ ਨਰਕ ਨੂੰ ਸਵਰਗ ਅਤੇ ਸਵਰਗ ਨੂੰ ਨਰਕ ਬਣਾ ਸਕਦਾ ਹੈ।

ਉੱਮੀ ਓਕੂਰਾ

ਖ਼ੂਬਸੂਰਤ ਸਵਰਗ ਦੇ ਰਸਤੇ ਦੂਰ ਹਨ,
ਪਰਤੋ, ਤੁਸੀਂ ਪਰਤੋ, ਨੇੜਲੀਆਂ ਚੀਜ਼ਾਂ ਵੱਲ,
ਪਰਤੋ, ਆਪਣੇ ਮੁਢਲੇ ਘਰ ਵੱਲ, ਮੇਰੇ ਮਿੱਤਰਾ,
ਇਥੇ ਹੀ ਕਰੋ ਆਪਣਾ ਫਰਜ਼ ਪੂਰਾ।

ਧਨੀ ਰਾਮ ਚਾਤ੍ਰਿਕ

ਸਵਰਗ ਦੇ ਸੋਹਲੇ ਸੁਣਾ
ਲੂਟ ਲੂਟ ਖਾਨਾ ਏ ਕਾਹਨੂੰ?
ਨਰਕ ਦਾ ਨਕਸ਼ਾ ਦਿਖਾ
ਰੋਜ਼ ਡਰਾਨਾ ਏਂ ਕਾਹਨੂੰ?
ਮੈਂ ਤੇ ਦੋਹਾਂ ਤੋਂ ਨਿਡਰ,
ਹੋ ਕੇ ਨਿਆਰਾ ਬੈਠਾਂ,
ਫੇਰ ਭੀ ਫਤਵਿਆਂ ਦੇ,
ਤੀਰ ਚੁਭਾਨਾ ਏ ਕਾਹਨੂੰ?

ਓਮਣ ਸਿੰਘ

ਨਰਕ ਸਵਰਗ ਨਾ ਮੁਕਤੀ ਯਾਰ
ਜਿੰਦ ਦਾ ਮਕਸਦ? ਜੀਵਣਾ

ਪੀ. ਬੀ. ਸ਼ੈਲੇ

ਨਰਕ ਇੱਕ ਬਿਲਕੁਲ ਹੀ ਲੰਡਨ ਵਰਗਾ ਸ਼ਹਿਰ ਹੈ, ਇਕ ਘਣੀ ਅਬਾਦੀ ਅਤੇ ਧੂੰਏਂ ਵਾਲਾ ਸ਼ਹਿਰ।

# ਸੰਸਾਰ

**ਮਨੂ**
*ਮਨੂ ਸਿਮ੍ਰਿਤੀ*

ਸੰਸਾਰ ਦੀ ਉਤਪਤੀ ਤੋਂ ਪਹਿਲਾਂ ਹਰ ਪਾਸੇ ਹਨ੍ਹੇਰਾ ਸੀ। ਇਹ ਸੰਸਾਰ ਵੀ ਉਸ ਹਨ੍ਹੇਰੇ ਵਿਚ ਲੀਨ ਸੀ। ਸੋਚ ਸ਼ਕਤੀ ਵੀ ਸੰਸਾਰ ਦੀ ਕਲਪਨਾ ਨਹੀਂ ਕਰ ਸਕਦੀ ਸੀ। ਹਰ ਪਾਸੇ ਗੂੜ੍ਹੀ ਨੀਂਦ ਛਾਈ ਹੋਈ ਸੀ। ਉਸ ਵੇਲੇ ਸਰਵ ਸ਼ਕਤੀਮਾਨ (ਪਰਮਾਤਮਾ) ਨੇ ਹਨ੍ਹੇਰੇ ਨੂੰ ਦੂਰ ਕਰਦੇ ਹੋਏ ਆਕਾਸ਼, ਵਾਯੂ, ਅਗਨੀ, ਜਲ ਤੇ ਧਰਤੀ, ਇਨ੍ਹਾਂ ਪੰਜ ਮਹਾਂਭੂਤਾ ਨੂੰ ਪ੍ਰਗਟ ਕੀਤਾ ਅਤੇ ਖੁਦ ਵੀ ਪ੍ਰਗਟ ਹੋਏ। ਇਹ ਅਗਮ, ਅਗੋਚਰ, ਅਕਾਲ ਤੇ ਅਪਾਰ ਬ੍ਰਹਮ ਪ੍ਰਮਾਤਮਾ ਤੋਂ ਹੀ ਪ੍ਰਗਟ ਹੋਏ ਸਨ।

**ਬੈਂਜਾਮਿਨ ਫਰੈਂਕਲਿਨ**

ਇਸ ਸੰਸਾਰ ਵਿਚ ਮੌਤ ਅਤੇ ਟੈਕਸ ਤੋਂ ਇਲਾਵਾ ਕੁਝ ਵੀ ਯਕੀਨੀ ਨਹੀਂ।

**ਹੋਰੇਸ ਵਾਲਪੋਲ**
*ਲੈਟਰ ਟੂ ਸਰ ਹੋਰੇਸ ਮਾਨ*

ਸੰਸਾਰ ਸੋਚਣ ਵਾਲਿਆਂ ਲਈ ਇਕ ਸੁਖਾਂਤ ਹੈ ਅਤੇ ਮਹਿਸੂਸ ਕਰਨ ਵਾਲਿਆਂ ਵਾਸਤੇ ਇਕ ਦੁਖਾਂਤ।

**ਰਜ਼ਨੀਸ਼ ਓਸ਼ੋ**
*ਕਸਤੂਰੀ ਕੁੰਡਲ ਬਸੈ*

ਤੁਸੀਂ ਜਿਸ ਤਰ੍ਹਾਂ ਦੇ ਹੋ, ਉਹੋ ਜਿਹਾ ਹੀ ਤੁਸੀਂ ਆਪਣੇ ਚੌਹੀਂ ਪਾਸੀਂ ਇਕ ਸੰਸਾਰ ਬਣਾ ਲੈਂਦੇ ਹੋ। ਇਸ ਲਈ ਸੰਸਾਰ ਇਕ ਨਹੀਂ ਹੈ। ਸੰਸਾਰ ਉਤਨੇ ਹੀ ਹਨ, ਜਿਤਨੇ ਮਨ ਹਨ। ਹਰ ਵਿਅਕਤੀ ਦਾ ਆਪਣਾ ਸੰਸਾਰ ਹੈ, ਜਿਹੜਾ ਆਪਣੇ ਚੌਹੀਂ ਪਾਸੀਂ ਲਪੇਟੇ ਹੋਏ ਘੁੰਮਦਾ ਹੈ।

# ਸਦਾਚਾਰ

**ਮਨੂ**
*ਮਨੂ ਸਿਮ੍ਰਿਤੀ*

ਸਦਾਚਾਰੀ ਮਨੁੱਖ ਦੀ ਉਮਰ ਵਧਦੀ ਹੈ। ਮਨਚਾਹੀ ਸੰਤਾਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਕਦੇ ਨਾ ਖਤਮ ਹੋਣ ਵਾਲਾ ਧਨ ਪ੍ਰਾਪਤ ਹੁੰਦਾ ਹੈ ਅਤੇ ਸਰੀਰਕ ਕਸ਼ਟਾਂ ਤੋਂ ਛੁਟਕਾਰਾ ਮਿਲਦਾ ਹੈ।

**ਮਹਾਤਮਾ ਬੁੱਧ**
*ਧੱਮਪੱਦ*

ਜੀਕਣ ਸੋਹਣਾ ਤੇ ਰਸ ਭਰਿਆ ਫੁਲ ਹੁੰਦੇ ਗੁਣਕਾਰੀ,
ਈਕਣ ਬਾਣੀ ਭਾਵੇ ਉਸ ਦੀ ਜੋ ਹੈ ਸਦਾਚਾਰੀ,
ਕੇਵਲ ਸਦਾਚਾਰੀ ਜਗ ਵਿਚ ਜੀਵਨ ਜਿੱਤ ਨੂੰ ਪਾਉਣ,
ਵਿਭਚਾਰੀ ਤਾਂ ਜਗ ਦੇ ਅੰਦਰ ਪਾਵਣ ਨਿਰੀ ਖੁਆਰੀ।
*ਅਨੁਵਾਦ-ਪ੍ਰੋ. ਹਰਨਾਮ ਦਾਸ*

| | |
|---|---|
| ਗੁਰੂ ਨਾਨਕ ਦੇਵ<br>*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 422* | ਸਤ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ॥<br>ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ॥ |
| ਮਹਾਤਮਾ ਗਾਂਧੀ | ਪਦਾਰਥਕ ਸੁੱਖ ਆਰਾਮ ਕਦੀ ਵੀ ਮਨੁੱਖ ਦੀ ਆਤਮਕ ਅਤੇ ਸਦਾਚਾਰਕ ਪ੍ਰਗਤੀ ਲਈ ਸਹਾਈ ਨਹੀਂ ਹੋ ਸਕਦੇ। |
| ਹੈਨਰੀ ਐਡਮਜ਼<br>*ਦਿ ਐਜੂਕੇਸ਼ਨ ਆਫ਼ ਹੈਨਰੀ ਐਡਮਜ਼* | ਸਦਾਚਾਰ ਇਕ ਨਿੱਜੀ ਅਤੇ ਮਹਿੰਗਾ ਵਿਲਾਸ ਹੈ। |
| ਹੈਵਲਾਕ ਐਲਿਸ<br>*ਦਿ ਡਾਂਸ ਆਫ਼ ਲਾਈਫ਼* | ਜਿਸਨੂੰ ਅਸੀਂ ਸਦਾਚਾਰ ਕਹਿੰਦੇ ਹਾਂ ਉਹ ਨਿਰਦੇਸ਼ਾਂ ਦੀ ਕੇਵਲ ਇੰਨ ਬਿੰਨ ਪਾਲਣਾ ਹੁੰਦੀ ਹੈ। |
| ਅਰਨਸਟ ਹੈਮਿੰਗਵੇ<br>*ਡੈਥ ਇਨ ਦਿ ਆਫ਼ਟਰਨੂਨ* | ਨੈਤਿਕ ਉਹ ਹੈ ਜੋ ਕਰਨ ਤੋਂ ਬਾਅਦ ਤੁਸੀਂ ਚੰਗਾ ਮਹਿਸੂਸ ਕਰਦੇ ਹੋ ਅਤੇ ਅਨੈਤਿਕ ਉਹ ਹੈ ਜੋ ਕਰਨ ਤੋਂ ਬਾਅਦ ਤੁਸੀਂ ਬੁਰਾ ਮਹਿਸੂਸ ਕਰਦੇ ਹੋ। |
| ਇਸਰਾਈਲ ਜਾਂਗਵਿਲ | ਸਦਾਚਾਰ ਮਨੁੱਖ ਲਈ ਬਣਾਇਆ ਸੀ, ਮਨੁੱਖ ਸਦਾਚਾਰ ਲਈ ਨਹੀਂ। |

## ਸੰਗੀਤ

| | |
|---|---|
| ਕੋਂਗਰੀਵ<br>*ਦਿ ਮੋਰਨਿੰਗ ਬਰਾਈਡ* | ਸੰਗੀਤ ਵਿਚ ਇਕ ਹੈਵਾਨ ਨੂੰ ਇਕ ਇਨਸਾਨ ਬਣਾਉਣ ਦਾ ਜਾਦੂ ਹੈ। |
| ਆਬੇਰ ਬੇਚ | ਸੰਗੀਤ ਆਤਮਾ ਦੀ ਮੈਲ ਨੂੰ ਦੂਰ ਕਰ ਦਿੰਦਾ ਹੈ। |
| ਲਾਂਗਫੈਲੋ | ਸੰਗੀਤ ਮਨੁੱਖ ਦੀ ਵਿਸ਼ਵ ਵਿਆਪੀ ਭਾਸ਼ਾ ਹੈ। |
| ਖ਼ਲੀਲ ਜਿਬਰਾਨ<br>*ਪੈਗ਼ੰਬਰ* | ਸੰਗੀਤਕਾਰ ਬੇਸ਼ਕ ਤੁਹਾਡੇ ਅੱਗੇ ਉਸ ਤਾਲ ਦੇ ਸੋਹਿਲੇ ਗਾ ਲਵੇ ਜਿਹੜਾ ਕਿ ਸਾਰੀ ਬ੍ਰਿਸ਼ਟੀ ਵਿਚ ਗੂੰਜ ਰਿਹਾ ਹੈ, ਪਰ ਉਹ ਤੁਹਾਨੂੰ ਕੰਨ ਨਹੀਂ ਦੇ ਸਕਦਾ ਜੋ ਕਿ ਤਾਲ ਨੂੰ ਸਮਝ ਸਕਦਾ ਹੈ ਤੇ ਨਾ ਹੀ ਉਹ ਅਵਾਜ਼ ਜਿਹੜੀ ਕਿ ਤਾਲ ਦੀ ਗੂੰਜ ਪੈਦਾ ਕਰਦੀ ਹੈ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ਼ ਕਲਚਰ* | ਸੰਗੀਤ ਸਾਡੇ ਬੋਲ ਨੂੰ ਘੱਟ ਕਰਦਾ ਹੈ ਅਤੇ ਮਨੁੱਖਾਂ ਵਿਚਕਾਰ ਤਾਲਮੇਲ ਅਤੇ ਸਦਭਾਵਨਾ ਪ੍ਰੋਤਸਾਹਿਤ ਕਰਦਾ ਹੈ। ਇਹ ਸਾਨੂੰ ਦੁੱਖਾਂ ਸਮੇਂ ਤਸੱਲੀ ਦਿੰਦਾ ਹੈ ਅਤੇ ਖੁਸ਼ਹਾਲੀ ਸਮੇਂ ਪ੍ਰੇਰਨਾ ਦਿੰਦਾ ਹੈ। ਇਹ ਸਾਡੇ ਵਿਹਲੇ ਪਲਾਂ ਵਿਚ ਜਾਨ ਪਾ ਦਿੰਦਾ ਹੈ ਅਤੇ ਸਾਡੇ ਆਨੰਦ ਨੂੰ ਸੁਹਜ ਦੀ ਛੋਹ ਦਿੰਦਾ ਹੈ। |

**ਮੋਲਰੇ**

ਜੇਕਰ ਸਾਰੇ ਲੋਕ ਸੰਗੀਤ ਸਿੱਖ ਲੈਣ ਤਾਂ ਕੀ ਇਹ ਵਿਸ਼ਵ ਵਿਚ ਆਪਸੀ ਤਾਲਮੇਲ ਅਤੇ ਸ਼ਾਂਤੀ ਸਥਾਪਿਤ ਕਰਨ ਲਈ ਸਹਿਮਤੀ ਦਾ ਇਕ ਸਾਧਨ ਨਹੀਂ ਬਣ ਜਾਵੇਗਾ?।

**ਪ੍ਰੇਮਚੰਦ**

ਸੰਗੀਤ ਨਾਲ ਦਿਲ ਵਿਚ ਪਵਿੱਤਰ ਭਾਵ ਪੈਦਾ ਹੁੰਦੇ ਹਨ।

**ਅਗਿਆਤ**

ਸੰਗੀਤ ਰੂਹ ਦੀ ਖੁਰਾਕ ਹੈ। ਇਹ ਆਤਮਾ ਦੀ ਆਵਾਜ਼ ਹੈ। ਇਹ ਪਿਆਰ ਦੀ ਬੋਲੀ ਹੈ, ਇਹ ਕੁਦਰਤ ਦਾ ਵਰਦਾਨ ਹੈ ਜੋ ਸੰਗੀਤ ਨੂੰ ਪਿਆਰ ਨਹੀਂ ਕਰਦਾ ਉਹ ਇਕ ਪੱਥਰ ਵਾਂਗ ਹੈ। ਉਸਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ।

## ਸਾਉਣ

**ਗੁਰੂ ਨਾਨਕ ਦੇਵ**
*ਪੰਨਾ 557*

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣ ਆਇਆ

**ਗੁਰੂ ਅਰਜਨ ਦੇਵ**
*ਪੰਨਾ 134*

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥
ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ਹਰ ਅੰਮ੍ਰਿਤ ਬੂੰਦ ਸੁਹਾਵਣੀ ਮਿਲ ਸਾਧੂ ਪੀਵਣਹਾਰੁ ॥
ਵਣੁ ਤਿਣ ਪ੍ਰਭੁ ਸੰਗਿ ਮਉਲਿਆ ਸੰਮ੍ਰਥ ਪੁਰਖ ਆਪਾਰੁ ॥
ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣ ਹਾਰੁ ॥
ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣ ਹਾਰੁ ॥
ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥

**ਬੁੱਲ੍ਹਿ ਬਾਹ**
*ਬਾਰਾਮਾਹ*

ਸਾਵਣ ਮਾਹ ਸੁਹਾਵਣਾ, ਜੋ ਧਰਤੀ ਬੂੰਦ ਪਈ।
ਅਨਹਦ ਗਾਜੇ ਮੇਘਲਾ, ਜੋ ਮਨ ਦੀ ਤੱਪੰਤ ਗਈ।

**ਭਾਈ ਵੀਰ ਸਿੰਘ**

ਚੜ੍ਹਿਆ ਸਾਵਣ ਮਹੀਨਾ
ਸਹੀਆਂ ਪੀਘਾਂ ਨੇ ਪਾਈਆਂ।
ਸੂਲਾਂ ਵੱਜਣ ਕਲੇਜੇ
ਇੱਕੀ ਮੰਜੀ 'ਤੇ ਪਈਆ।
ਸਹੀਆਂ ਟੁੰਬਦੀਆਂ ਆ ਆ
ਉਠ ਨੀ ਸਾਵੇਂ ਨੀ ਆਏ,
ਅੜੀਓ! ਮਾਹੀ ਵਿਹੂਣੀ,
ਦੂਖਾਂ ਮਾਰ ਮੁਕਈਆਂ।
ਟੁਰ ਗਿਆ ਦੇਸ ਬਿਦੇਸੀਂ
ਛੱਡ ਕੇ ਹਾਇ ਇਕੱਲੀ

ਰੋ ਰੋ ਕੇ ਹੋਈ ਹਾਂ ਝੱਲੀ
ਜਿਉਂਦੀ ਕਾਹਨੂੰ ਹਾਂ ਰਹੀਆਂ।

**ਵਿਧਾਤਾ ਸਿਘ ਤੀਰ**

ਹੇ ਸਾਵਣ, ਸੋਹਣਿਆ! ਵਰ੍ਹਦਾ ਰਹੁ।
ਸਭ ਜੱਗ ਨੂੰ ਠੰਢਿਆਂ ਕਰਦਾ ਰਹੁ।
ਛੱਲ੍ਹ ਛੱਪੜ ਟੋਭੇ ਭਰਦਾ ਰਹੁ।
ਤੂੰ ਅੰਮ੍ਰਿਤ-ਸੋਮਿਆ! ਝਰਦਾ ਰਹੁ।
ਜੱਗ ਤੇਰੀਆਂ ਤਲੀਆਂ ਝਸਦਾ ਹੈ।
ਛੰਮ! ਛੰਮ! ਛੰਮ! ਸਾਵਣ ਵਸਦਾ ਹੈ।

**ਪ੍ਰ. ਮੋਹਨ ਸਿਘ**
*ਆਵਾਜ਼ਾਂ*

ਸੌਣ ਦਾ ਮਹੀਨਾ,
ਗੂੜ੍ਹੇ ਪ੍ਰੀਤਾਂ ਦੇ ਰੰਗ ਵੇ।
ਧਰਤੀ ਦੇ ਲੋਕ,
ਵੀਣੀ ਗਗਨਾਂ ਦੀ ਤੰਗ ਵੇ।
ਦੁਨੀਆਂ ਨੇ ਸੰਗ ਛੱਡੀ,
ਤੂੰ ਵੀ ਛੱਡ ਸੰਗ ਵੇ।

**ਧਨੀ ਰਾਮ ਚਾਤ੍ਰਿਕ**

ਸਾਉਣ ਮੀਂਹ ਵਰਸਾਉਣ ਆਇਆ,
ਹਰ ਇਤਵਾਰ ਖਿਡੀਂਦੇ ਸਾਵੇ,
ਨੂੰਹਾਂ ਧੀਆਂ ਪੀਘਾਂ ਮਾਨਣ,
ਅੰਬਾਂ ਤੇ ਪਿੱਪਲਾਂ ਦੀ ਛਾਵੇਂ,
ਬੱਦਲਾਂ ਗਜ ਗਜ ਛਹਿਬਰ ਲਾਈ,
ਦਾਦਰ, ਮੋਰ ਪਪੀਹੇ ਬੋਲੇ,
ਕੰਤ ਵਿਹੂਣੀਆਂ ਸੁਲਗਣ ਲੁਕ-ਲੁਕ,
ਰੋ-ਰੋ ਬੁੱਕ—ਬੁੱਕ ਅਥਰੂ ਡੋਲ੍ਹੇ।

**ਧਨੀ ਰਾਮ ਚਾਤ੍ਰਿਕ**

ਉਠ ਕੇ ਛੇੜ ਸਤਾਰ, ਜੋਗਣੇ।
ਉਠ ਕੇ ਛੇੜ ਸਤਾਰ।
ਮਹਿਕ ਮਹਿਕ ਕੇ ਸਾਵਣ ਆਇਆ,
ਛੋਹ ਦੇ ਦੇਸ-ਮਲ੍ਹਾਰ ਜੋਗਣੇ।
ਕਾਲਾ ਕਟਕ ਘਟਾਂ ਦਾ ਆਇਆ,
ਘੁੱਪ ਹਨੇਰਾ ਚੁਪਾਸੀਂ ਛਾਇਆ,
ਮਸਤੇ ਮੋਰਾਂ ਸ਼ੋਰ ਮਚਾਇਆ,
ਛਿੜੀ ਬਰੀਕ ਫੁਹਾਰ —।

**ਨੰਦ ਲਾਲ ਨੂਰਪੁਰੀ**
*ਇਕ ਪਾਸੇ ਟਾਹਲੀਆਂ*

ਇਕ ਪਾਸੇ ਟਾਹਲੀਆਂ ਤੇ ਇਕ ਪਾਸੇ ਬੇਰੀਆਂ
ਸੌਣ ਦਾ ਮਹੀਨਾ ਪੀਂਘਾਂ ਤੇਰੀਆਂ ਤੇ ਮੇਰੀਆਂ।

**ਲੋਕ ਕਾਵਿ**

ਛੰਮ-ਛੰਮ, ਛੰਮ-ਛੰਮ ਪੈਣ ਫੁਹਾਰਾਂ,
ਬਿਜਲੀ ਦੇ ਰੰਗ ਨਿਆਰੇ।
ਆਓ ਭਰਾਵੋ, ਗਿੱਧਾ ਪਾਈਏ,

ਸਾਨੂੰ ਸੌਣ ਸੈਨਤਾਂ ਮਾਰੇ।
ਫੇਰ ਕਦ ਨੱਚਾਂਗੇ
ਸੌਣ 'ਚ ਨੱਚਣ ਸਾਰੇ।

**ਲੋਕ ਕਾਵਿ**

ਸੌਣ ਵਿਚ ਤਾਂ ਲੁਟ ਦੇ ਬਾਣੀਏਂ
ਨਵੀਆਂ ਹੱਟੀਆਂ ਪਾ ਕੇ।
ਅੱਗੇ ਤਾਂ ਗੁੜ ਧੜੀਏ ਵਿਕਦਾ,
ਹੁਣ ਕਿਉਂ ਦਿੰਦੇ ਘਟਾ ਕੇ।
ਕੁੜੀਆਂ, ਮੁੰਡੇ ਜਿੱਦ ਪਏ ਕਰਦੇ
ਪੂੜੇ ਦਿਓ ਪਕਾ ਕੇ।
ਬਾਣੀਓਂ ਤਰਸ ਕਰੋ
ਗੁੜ ਵੇਚੋ ਭਾਅ ਘਟਾ ਕੇ।

**ਲੋਕ ਬੋਲੀ**

ਸਾਉਣ ਵੀਰ ਕੱਠੀਆਂ ਕਰੇ,
ਭਾਦੋਂ ਚੰਦਰੀ ਵਿਛੋੜੇ ਪਾਵੇ।

**ਲੋਕ ਅਖਾਣ**

ਸਾਵਣ ਖੀਰ ਨਾ ਖਾਧੀਆ,
ਕਿਉਂ ਜੰਮਿਉਂ ਅਪਰਾਧੀਆ।

**ਇਕ ਕਹਾਵਤ**

ਨਾ ਸਾਉਣ ਹਰੇ, ਨਾ ਹਾੜ ਸੁੱਕੇ

## ਸੁੱਖ-ਦੁੱਖ

***ਗੀਤਾ***

ਦੁੱਖ ਵਿਚ ਰਹਿਵੇ ਸ਼ਾਂਤ ਮਨ ਜੋ
ਸੁੱਖ ਵਿਚ ਰਹੇ ਅਮੋਹ।
ਰਾਗ ਦੋਖ ਤੇ ਗੁੱਸਿ ਛੱਡੇ
ਥਿਰ ਬੁਧਿ ਵਾਲੈ ਉਹ।

***ਮਹਾਭਾਰਤ***

ਦੁੱਖ ਦੂਰ ਕਰਨ ਦੀ ਇਕ ਹੀ ਦਵਾਈ ਹੈ- ਮਨ ਵਿਚ ਦੁੱਖਾਂ ਦੀ ਚਿੰਤਾ ਨਾ ਕਰਨਾ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਮਹਾਤਮਾ ਬੁੱਧ**

ਦੁੱਖ ਦੀ ਉਤਪਤੀ ਪਾਪ ਤੋਂ ਹੁੰਦੀ ਹੈ।

**ਈਸਾ ਮਸੀਹ**

ਦੁੱਖ ਰੱਬ ਦਾ ਦਿੱਤਾ ਆਸ਼ੀਰਵਾਦ ਹੈ।

**ਸ਼ੇਖ ਫਰੀਦ**
*ਪੰਨਾ 1382*

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ।
ਊਚੇ ਚੜਿਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥

ਗੁਰੂ ਅਰਜਨ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1147*

ਸੁਖੁ ਨਾਹੀ ਬਹੁਤੈ ਧਨਿ ਖਾਏ ॥
ਸੁਖੁ ਨਾਹੀ ਪੇਖੇ ਨਿਰਤਿ ਨਾਏ ॥
ਸੁਖੁ ਨਾਹੀ ਬਹੁ ਦੇਸ ਕਮਾਏ ॥
ਸਰਬ ਸੁਖਾ ਹਰਿ-ਹਰਿ ਗੁਣ ਗਾਏ ॥

ਹਾਸ਼ਮ

'ਹਾਸ਼ਮ ਸ਼ਾਹ' ਮੀਆਂ ਸੁੱਖ ਪਾਉਣਾ ਈ,
ਤਾਂ ਦੁੱਖ ਨੂੰ ਮਨੋਂ ਵਿਸਾਰ ਨਾਹੀਂ।

ਗੁਰੂ ਤੇਗ ਬਹਾਦਰ
*ਪੰਨਾ 633*

ਇਹ ਜਗਿ ਮੀਤੁ ਨ ਦੇਖਿਓ ਕੋਇ ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਇ ॥

ਗੁਰੂ ਤੇਗ ਬਹਾਦਰ
*ਪੰਨਾ 1427*

ਸੁਖ ਮੈ ਬਹੁ ਸੰਗੀ ਭਏ ਦੁਖ ਮਹਿ ਸੰਗਿ ਨ ਕੋਇ ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥

ਸਵਾਮੀ ਵਿਵੇਕਾਨੰਦ

ਦੁੱਖ ਇਕ ਪ੍ਰਕਾਰ ਦਾ ਛੂਤ ਦਾ ਰੋਗ ਹੈ।

ਸਵਾਮੀ ਦਿਆਨੰਦ

ਆਪਣੇ ਸੁੱਖਾਂ ਲਈ ਦੂਸਰਿਆਂ ਨੂੰ ਦੁੱਖ ਦੇਣਾ ਪਾਪ ਹੈ।

ਮਹਾਤਮਾ ਗਾਂਧੀ

ਸੱਚਾ ਸੁੱਖ ਬਾਹਰ ਤੋਂ ਨਹੀਂ ਮਿਲਦਾ, ਅੰਦਰ ਤੋਂ ਮਿਲਦਾ ਹੈ।

ਥਾਮਸ ਫੁੱਲਰ

ਇਕ ਦੁੱਖ ਭਰਿਆ ਘੰਟਾ ਇਕ ਖੁਸ਼ੀ ਭਰੇ ਦਿਨ ਜਿਤਨਾ ਲੰਬਾ ਹੁੰਦਾ ਹੈ।

ਐਡਵਿਨ ਅਰਨਲਡ

ਸਾਰੀ ਦੁਨੀਆਂ ਦੇ ਦੁੱਖ ਦੇਖਦੇ ਰਹਿਣ ਨਾਲੋਂ ਇਕ ਸੀਨੇ ਦਾ ਦੁੱਖ ਦੂਰ ਕਰਨਾ ਚੰਗਾ ਹੈ।

ਪ੍ਰੋ. ਮੋਹਨ ਸਿੰਘ
ਵਡਾ

ਵਿਚ ਸੁੱਖਾਂ ਦੇ ਸਾਰੀ ਦੁਨੀਆ,
ਨੇੜੇ ਢੁਕ-ਢੁਕ ਬਹਿੰਦੀ।
ਪਰਖੇ ਜਾਣ ਸੱਜਣ ਉਸ ਵੇਲੇ
ਜਦ ਬਾਜ਼ੀ ਪੁੱਠੀ ਪੈਂਦੀ।

## ਸਾਹਿਤ

ਆਸਕਰ ਵਾਈਲਡ
*ਦਿ ਡਿਕੇ ਆਫ ਲਾਇੰਗ*

ਸਾਹਿਤ ਹਮੇਸ਼ਾਂ ਜੀਵਨ ਦੀ ਪੇਸ਼ੀਨਗੋਈ ਕਰਦਾ ਹੈ। ਇਹ ਜੀਵਨ ਦੀ ਨਕਲ ਨਹੀਂ ਸਗੋਂ ਇਸਨੂੰ ਇਸਦੇ ਮੰਤਵ ਅਨੁਸਾਰ ਢਾਲਦਾ ਹੈ।

ਪ੍ਰੋ. ਪੂਰਨ ਸਿੰਘ

ਅਸਲੀ ਤੇ ਸੁੱਚਾ ਸਾਹਿਤ ਮਹਾਤਮਾ ਲੋਕਾਂ ਦੇ ਅੰਮ੍ਰਿਤ ਬਚਨ ਹੁੰਦੇ ਹਨ।

| | |
|---|---|
| **ਗੁਰਬਖਸ਼ ਸਿੰਘ ਪ੍ਰੀਤਲੜੀ** *ਜ਼ਿੰਦਗੀ ਦੀ ਰਾਸ* | ਸਾਹਿਤ ਆਹਾਂ-ਅਰਮਾਨਾਂ, ਮੇਲ ਵਿਛੋੜਿਆਂ, ਟੁੱਟੀਆਂ ਜਾਂ ਨੇਪਰੇ ਚੜ੍ਹੀਆਂ ਆਸਾਂ ਦੀ ਸੁਚੱਜੀ ਆਖੀ ਕਹਾਣੀ ਹੀ ਨਹੀਂ, ਅਰਮਾਨਾਂ ਵਿੱਚੋਂ ਨਵੀਆਂ ਆਸਾਂ, ਵਿਛੋੜਿਆਂ ਵਿੱਚੋਂ ਨਵੇਂ ਵਸਲਾਂ, ਹਾਰਾਂ ਵਿੱਚੋਂ ਨਵੀਆਂ ਜਿੱਤਾਂ, ਘਾਟਿਆਂ ਵਿੱਚੋਂ ਨਵੇਂ ਲਾਭਾਂ ਦਾ ਛੋਹ ਵੀ ਹੈ। ਅੱਜ ਦਾ ਸਾਹਿਤ ਕੱਲ੍ਹ ਦੇ ਭਵਿੱਖ ਦਾ ਪੂਰਨਾ ਤੇ ਸਾਹਿਤਕਾਰ ਦੇਸ਼ ਭਵਿੱਖ ਦਾ ਉਸਰੱਈਆ ਹੈ। |
| **ਗੁਰਬਖਸ਼ ਸਿੰਘ ਪ੍ਰੀਤਲੜੀ** *ਜ਼ਿੰਦਗੀ ਦੀ ਰਾਸ* | ਸਾਹਿਤ ਲੱਖਾਂ ਕਰੋੜਾਂ ਮਨੁੱਖਾਂ ਨੂੰ ਜ਼ਿੰਦਗੀ ਦੀ ਬੁਨਿਆਦੀ ਧੁਰ ਤੋਂ ਸੁਚੇਤ ਕਰਦਾ ਹੈ, ਉਹਨਾਂ ਉੱਤੇ ਜ਼ਿੰਦਗੀ ਦੀ ਅਸਲੀਅਤ ਨੂੰ ਰੌਸ਼ਨ ਕਰਕੇ ਉਹਨਾਂ ਦੀ ਰੋਜ਼ਾਨਾ ਜ਼ਿੰਦਗੀ ਦੇ ਬੇ-ਸੁਆਦੀ ਨੂੰ ਅਰਥ ਭਰਪੂਰ ਦਰਸਾਂਦਾ ਹੈ, ਜ਼ਿੰਦਗੀ ਦੇ ਵਾਧੇ ਲਈ ਮੁਸ਼ਕਲਾਂ ਦੀ ਮਹੱਤਤਾ ਸਮਝ ਕੇ ਸਮੇਂ ਨੂੰ ਜੀਉਣ ਯੋਗ ਬਣਾਂਦਾ ਹੈ ਤੇ ਜਿੱਤ ਦੀ ਮੰਜ਼ਲ ਨੂੰ ਕਿਸੇ ਲਈ ਵੀ ਸਦਾ ਅਪਹੁੰਚ ਦਿਸਦੀ ਨਹੀਂ ਰਹਿਣ ਦਿੰਦਾ। |
| **ਇਕ ਕਥਨ** | ਸਾਹਿਤ ਜੀਵਨ ਦਾ ਸ਼ੀਸ਼ਾ ਹੈ। |

## ਸੱਚ/ਝੂਠ

| | |
|---|---|
| **ਮਨੂ** *ਮਨੂ ਸਿਮ੍ਰਿਤੀ* | ਸੱਚ ਬੋਲੋ, ਮਿੱਠਾ ਬੋਲੋ ਪਰ ਸੱਚ ਵੀ ਅਜਿਹਾ ਬੋਲੋ ਜੋ ਦੂਸਰੇ ਨੂੰ ਬੁਰਾ ਨਾ ਲੱਗੇ। ਇਸਦੇ ਨਾਲ ਝੂਠ ਪਰ ਦੂਜੇ ਨੂੰ ਚੰਗੇ ਲੱਗਣ ਵਾਲੇ ਬੋਲ ਵੀ ਨਹੀਂ ਬੋਲਣੇ ਚਾਹੀਦੇ। |
| **ਵਾਲਮੀਕ** | ਸਾਰੇ ਪੁੰਨਾਂ ਅਤੇ ਸਦਗੁਣਾਂ ਦੀ ਜੜ੍ਹ ਸੱਚ ਹੈ। |
| **ਚਾਣਕਯ** *ਚਾਣਕਯ ਨੀਤੀ* | ਧਰਤੀ ਸੱਚ ਤੇ ਟਿਕੀ ਹੈ। ਸੱਚ ਨਾਲ ਹੀ ਸੂਰਜ, ਹਵਾ ਦੇ ਹੋਰ ਪਦਾਰਥ ਚਲਦੇ ਹਨ ਭਾਵ ਸਭ ਕੁਝ ਸੱਚ ਤੇ ਹੀ ਅਧਾਰਤ ਹੈ। |
| **ਮਹਾਤਮਾ ਬੁੱਧ** | ਸੱਚ ਇਕ ਹੀ ਹੈ, ਦੂਸਰਾ ਨਹੀਂ। ਸੱਚ ਲਈ ਬੁੱਧੀਮਾਨ ਲੋਕ ਬਹਿਸ ਨਹੀਂ ਕਰਦੇ। |
| **ਸ਼ੇਖ ਫਰੀਦ** *ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 488* | ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥<br>ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ |
| **ਕਬੀਰ** | ਸਾਚ ਬਰੋਬਰ ਤਪ ਨਹੀਂ, ਝੂਠ ਬਰੋਬਰ ਪਾਪ।<br>ਜਾਕੇ ਹਿਰਦੇ ਸਾਚ ਹੈ, ਤਾਕੇ ਹਿਰਦੈ ਆਪ। |
| **ਸਵਾਮੀ ਵਿਵੇਕਾਨੰਦ** | ਸੱਚ ਦੀ ਪਰਖ ਇਹ ਹੈ ਜੇਕਰ ਕੋਈ ਚੀਜ਼ ਤੁਹਾਨੂੰ ਸਰੀਰਕ, |

ਬੌਧਿਕ ਅਤੇ ਰੂਹਾਨੀ ਤੌਰ ਤੇ ਕਮਜ਼ੋਰ ਕਰਦੀ ਹੈ ਤਾਂ ਉਸਨੂੰ ਜ਼ਹਿਰ ਦੀ ਤਰ੍ਹਾਂ ਰੱਦ ਕਰ ਦੇਵੋ। ਇਸ ਵਿਚ ਜੀਵਨ ਨਹੀਂ ਹੋ ਸਕਦਾ, ਇਹ ਸੱਚ ਨਹੀਂ ਹੋ ਸਕਦਾ। ਸੱਚ ਸ਼ਕਤੀ ਦਿੰਦਾ ਹੈ।

**ਸਵਾਮੀ ਵਿਵੇਕਾਨੰਦ**

ਸੱਚ ਲਈ ਹਰ ਵਸਤੂ ਦੀ ਬਲੀ ਦਿੱਤੀ ਜਾ ਸਕਦੀ ਹੈ ਪਰੰਤੂ ਸੱਚ ਦੀ ਬਲੀ ਕਿਸੇ ਵੀ ਵਸਤੂ ਲਈ ਨਹੀਂ ਦਿੱਤੀ ਜਾ ਸਕਦੀ।

**ਟਾਲਸਟਾਏ**

ਝੂਠ ਦੇ ਰਸਤੇ ਤੇ ਅਸੀਂ ਚਾਹੇ ਜਿਤਨੀ ਦੂਰ ਜਾ ਚੁੱਕੇ ਹੋਈਏ, ਉਸ ਤੋਂ ਮੁੜ ਆਉਣਾ, ਉਸ ਤੇ ਚਲਦੇ ਰਹਿਣ ਨਾਲੋਂ ਚੰਗਾ ਹੈ।

**ਮਹਾਤਮਾ ਗਾਂਧੀ**

ਮੇਰਾ ਅਭਿਆਸ ਇਸ ਅਟੱਲ ਸੱਚਾਈ ਨੂੰ ਕਿਸੇ ਤਰ੍ਹਾਂ ਵੀ ਝੁਠਲਾ ਨਹੀਂ ਸਕਦਾ ਕਿ ਸੱਚਾਈ ਤੋਂ ਬਿਨਾਂ ਹੋਰ ਕੋਈ ਦੂਜਾ ਰੱਬ ਨਹੀਂ ਹੈ।

**ਬੇਬੀਲੋਨੀਅਨ ਤਲਮਡ**
*ਸੈਨਹੇਡਰਿਨ*

ਇਕ ਝੂਠੇ ਵਿਅਕਤੀ ਦੀ ਇਹ ਸਜ਼ਾ ਹੁੰਦੀ ਹੈ ਕਿ ਜਦ ਉਹ ਸੱਚ ਵੀ ਬੋਲਦਾ ਹੈ ਤਾਂ ਵੀ ਉਸਤੇ ਕੋਈ ਵਿਸ਼ਵਾਸ ਨਹੀਂ ਕਰਦਾ।

**ਧਨੀ ਰਾਮ ਚਾਤ੍ਰਿਕ**

ਗੁਣ ਮਨੁੱਖ ਦੇ ਖਹਿਣ ਲੱਗੇ, ਕਰ-ਕਰ ਆਪਣੀ ਵਡਿਆਈ,
ਕੋਈ ਨਿੰਦੇ ਕੋਈ ਸਲਾਹੇ, ਬਹੁ ਸਿਰ ਗੱਲ ਨਾ ਆਈ।
ਸਮਝਾਇਆ ਇਕ ਦਾਨੇ ਕੋਲੋਂ ਬੀਬੇ ਲੋਕ ਨਾ ਲੜਦੇ,
ਥਾਓਂ ਥਾਂਈ ਸਾਰੇ ਚੰਗੇ, ਸਭ ਤੋਂ ਖਰੀ ਸੱਚਾਈ।

**ਇਕ ਫਰਾਂਸੀਸੀ ਕਹਾਵਤ**

ਜੇਕਰ ਸਰੋਤੇ ਨਾ ਹੋਣ ਤਾਂ ਝੂਠੇ ਵੀ ਨਹੀਂ ਹੋਣਗੇ।

**ਅਗਿਆਤ**

ਝੂਠ ਉਦੋਂ ਤਕ ਸਾਰੇ ਸੰਸਾਰ ਦੀ ਸੈਰ ਕਰ ਆਉਂਦਾ ਹੈ
ਜਦ ਸੱਚ ਅਜੇ ਆਪਣੇ ਬੂਟਾਂ ਦੇ ਤਸਮੇ ਬੰਨ੍ਹ ਰਿਹਾ ਹੁੰਦਾ ਹੈ।

**ਸੁਰਜੀਤ ਪਾਤਰ**

ਏਨਾ ਸੱਚ ਨਾ ਬੋਲ ਕਿ ਕੱਲਾ ਰਹਿ ਜਾਵੇਂ
ਚਾਰ ਕੁ ਬੰਦੇ ਛੱਡ ਲੈ ਮੋਢਾ ਦੇਣ ਲਈ।

## ਸਵੈ-ਵਿਸ਼ਵਾਸ

**ਸ਼ਾਹ ਹੁਸੈਨ**

ਬੰਦੇ ਆਪੁ ਨੂੰ ਪਛਾਣਿ,
ਜੇ ਤੈਂ ਆਪਣਾ ਆਪ ਪਛਾਤਾ
ਸਾਈਂ ਦਾ ਮਿਲਣ ਅਸਾਨੁ।

**ਸਵਾਮੀ ਵਿਵੇਕਾਨੰਦ**

ਵਿਸ਼ਵ ਦਾ ਇਤਿਹਾਸ ਉਹਨਾਂ ਚੰਦ ਲੋਕਾਂ ਦਾ ਇਤਿਹਾਸ ਹੈ ਜਿਹਨਾਂ ਦਾ ਆਪਣੇ ਆਪ ਵਿਚ ਵਿਸ਼ਵਾਸ ਸੀ।

**ਸਵਾਮੀ ਵਿਵੇਕਾਨੰਦ**

ਨਾ ਮਨੁੱਖ ਨੂੰ ਦੋਸ਼ ਦੇਵੋ, ਨਾ ਰੱਬ ਨੂੰ ਦੋਸ਼ ਦੇਵੋ ਅਤੇ ਨਾ ਹੀ ਦੁਨੀਆਂ ਵਿਚ ਕਿਸੇ ਹੋਰ ਨੂੰ ਦੋਸ਼ ਦੇਵੋ, ਆਪਣੇ ਆਪ ਨੂੰ ਦੋਸ਼ ਦੇਵੋ ਅਤੇ ਚੰਗੇਰੀ ਕਾਰਗੁਜ਼ਾਰੀ ਲਈ ਯਤਨ ਕਰੋ। ਸਾਰੀ ਲੋੜੀਂਦੀ ਸ਼ਕਤੀ ਅਤੇ ਸਹਾਇਤਾ ਤੁਹਾਡੇ ਆਪਣੇ ਅੰਦਰ ਹੀ ਹੈ।

**ਸਵਾਮੀ ਵਿਵੇਕਾਨੰਦ**

ਜਿਸ ਵਿਚ ਆਤਮ ਵਿਸ਼ਵਾਸ ਨਹੀਂ, ਉਸ ਵਿਚ ਹੋਰ ਚੀਜ਼ਾਂ ਲਈ ਵਿਸ਼ਵਾਸ ਕਿਵੇਂ ਪੈਦਾ ਹੋ ਸਕਦਾ ਹੈ।

**ਜਾਹਨਸਨ**

ਮਹਾਨ ਕੰਮ ਕਰਨ ਲਈ ਪਹਿਲੀ ਜ਼ਰੂਰੀ ਚੀਜ਼ ਹੈ-ਆਤਮ ਵਿਸ਼ਵਾਸ।

**ਸਵੇਟ ਮਾਰਡਨ**

ਆਤਮ ਵਿਸ਼ਵਾਸ ਰੱਖੋ, ਇਸੇ ਲੋਹੇ ਦੇ ਤਾਰ ਨਾਲ ਹਰ ਹਿਰਦਾ ਤਣਿਆ ਹੁੰਦਾ ਹੈ।

**ਅਗਿਆਤ**

ਨਾਸਤਿਕ ਉਹ ਨਹੀਂ ਹੁੰਦਾ ਜਿਸਨੂੰ ਰੱਬ ਤੇ ਵਿਸ਼ਵਾਸ ਨਹੀਂ, ਸਗੋਂ ਨਾਸਤਿਕ ਉਹ ਹੁੰਦਾ ਹੈ ਜਿਸਨੂੰ ਆਪਣੇ ਆਪ ਤੇ ਵਿਸ਼ਵਾਸ ਨਹੀਂ।

**ਟੈਨੀਸਨ**

ਆਤਮ ਵਿਸ਼ਵਾਸ, ਆਤਮ ਗਿਆਨ ਅਤੇ ਆਤਮ ਸੰਜਮ- ਇਹ ਤਿੰਨੋਂ ਹੀ ਜੀਵਨ ਨੂੰ ਪਰਮ ਸ਼ਕਤੀਵਾਨ ਬਣਾ ਦਿੰਦੇ ਹਨ।

**ਰਜਨੀਸ਼ ਓਸ਼ੋ**

ਆਤਮ ਵਿਸ਼ਵਾਸ ਦੀ ਕਮੀ ਸਾਰੇ ਅੰਧਵਿਸ਼ਵਾਸਾਂ ਦੀ ਜੜ੍ਹ ਹੈ।

**ਐਮਰਸਨ**

ਆਤਮ ਵਿਸ਼ਵਾਸ ਬਹਾਦਰੀ ਦਾ ਸਾਰ ਹੈ।

## ਸਰਬੱਤ ਦਾ ਭਲਾ

**ਗੁਰੂ ਅਮਰਦਾਸ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 853*

ਜਗਤੁ ਜਲੰਦਾ ਰਖਿ ਲੈ
ਆਪਣੀ ਕਿਰਪਾ ਧਾਰਿ
ਜਿਤੁ ਦੁਆਰੈ ਉਬਰੈ
ਤਿਤੈ ਲੈਹੁ ਉਬਾਰਿ।

**ਸਿੱਖ ਧਰਮ ਦੀ ਅਰਦਾਸ**

ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।

**ਸੂਨ ਚਿਆਓ**

ਜੀਵੇ ਕੌਮ ਮਨੁੱਖਤਾ ਵਾਲੀ, ਜੀਵੇ ਜੱਗ ਕਬੀਲਾ
ਦੇਸ ਮਨੁੱਖੀ ਦੁਨੀਆਂ ਦਾ ਹੈ ਟੱਬਰ ਛੈਲ ਛਬੀਲਾ

## ਸੰਜੀਦਗੀ

ਲਾਲਾ ਹਰਦਿਆਲ
*ਹਿਟਸ ਫਾਰ ਸੈਲਫ਼ ਕਲਚਰ*

ਜੋ ਵਿਅਕਤੀ ਸੰਜੀਦਗੀ ਦਾ ਗੁਣ ਨਹੀਂ ਸਿੱਖਦੇ ਉਹਨਾਂ ਨੂੰ ਸੀਮਤ ਵਿਕਾਸ ਦੀ ਸਜ਼ਾ ਭੁਗਤਣੀ ਪੈਂਦੀ ਹੈ। ਉਹ ਜੀਵਨ ਦੇ ਸਾਰੇ ਉੱਜਲ ਪੱਖਾਂ ਦਾ ਆਨੰਦ ਨਹੀਂ ਮਾਣ ਸਕਦੇ। ਉਹ ਤਾਂ ਕੇਵਲ ਕੁਝ ਨਾਲ ਹੀ ਸੰਤੁਸ਼ਟ ਹੋ ਜਾਂਦੇ ਹਨ।

ਧਨੀ ਰਾਮ ਚਾਤ੍ਰਿਕ

ਊਣਾ ਭਾਂਡਾ ਛਲਕੇ ਡੁੱਲ੍ਹੇ, ਭਰਿਆ ਕਦੇ ਨਾ ਡੋਲੇ,
ਦੁੱਖ ਸੁੱਖ ਨੂੰ ਗੰਭੀਰ ਪਚਾਵੇ, ਹੋਛਾ ਥਾਂ-ਥਾਂ ਫੋਲੇ,
ਔਖ ਪਿਆਂ ਨਾ ਡੁੱਬੇ ਦਾਨਾ, ਸੁੱਖ ਵਿਚ ਪਾਟ ਨਾ ਜਾਵੇ,
ਥੋਥਾ ਦਾਣਾ ਫਣਕਣ ਲੱਗੇ, ਪੀੜਾ ਮੂੰਹੋਂ ਨਾ ਬੋਲੇ।

## ਹੱਕ

ਗੁਰੂ ਨਾਨਕ ਦੇਵ
*ਪੰਨਾ 141*

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥

ਡਾ. ਦੀਵਾਨ ਸਿੰਘ ਕਾਲੇਪਾਣੀ
*ਈਸਾ ਨੂੰ*

ਹੱਕ ਨੂੰ ਸਦਾ ਫਾਂਸੀ
ਤੇ ਸੱਚ ਨੂੰ ਸਦਾ ਸੂਲੀ

ਖ਼ਲੀਲ ਜਿਬਰਾਨ
*ਪੈਗੰਬਰ*

ਜਿਹੜਾ ਵਿਅਕਤੀ ਕੁਦਰਤ ਪਾਸੋਂ ਦਿਨਾਂ ਤੇ ਰਾਤਾਂ ਦੀ ਦਾਤ ਲੈਣ ਦੇ ਯੋਗ ਹੈ ਉਹ ਤੁਹਾਡੇ ਕੋਲੋਂ ਹੋਰ ਸਾਰਾ ਕੁਝ ਲੈਣ ਦੇ ਵੀ ਲਾਇਕ ਹੈ। ਜਿਹੜਾ ਵਿਅਕਤੀ ਜੀਵਨ ਦੇ ਸਾਗਰ ਵਿੱਚੋਂ ਪਾਣੀ ਪੀਣ ਦਾ ਹੱਕਦਾਰ ਹੈ, ਉਹ ਤੁਹਾਡੀ ਛੋਟੀ ਜਹੀ ਕੂਲ ਵਿੱਚੋਂ ਆਪਣਾ ਛੰਨਾ ਭਰਨ ਦਾ ਅਧਿਕਾਰ ਵੀ ਰੱਖਦਾ ਹੈ।

ਬਾਵਾ ਬਲਵੰਤ

ਹੱਕ ਦੇ ਸੂਰਜ ਨੂੰ ਨਾ ਉਚੇ ਮਕਾਨ
ਰੋਕ ਰੱਖਣ ਝੁੱਗੀਆਂ ਵਲ ਜਾਣ ਤੋਂ,
ਕੋਈ ਬੀਜੇ ਫਲ ਨਾ ਖਾ ਜਾਏ ਕੋਈ,
ਰਾਜ ਹੋਵੇ ਆਦਮੀਅਤ ਦਾ ਸਦਾ।

ਲਾਸਕੀ

ਅਧਿਕਾਰ ਉਹਨਾਂ ਸਮਾਜਿਕ ਅਵਸਥਾਵਾਂ ਦਾ ਨਾਂ ਹੈ ਜਿਹਨਾਂ ਤੋਂ ਬਿਨਾਂ ਕੋਈ ਵਿਅਕਤੀ ਪੂਰਨ ਤੌਰ ਤੇ ਵਿਕਾਸ ਨਹੀਂ ਕਰ ਸਕਦਾ।

ਬੋਸਾਂਕੇ

ਅਧਿਕਾਰ ਉਹ ਮੰਗ ਹੈ ਜਿਸਨੂੰ ਸਮਾਜ ਪ੍ਰਵਾਨ ਕਰਦਾ ਹੈ ਅਤੇ ਰਾਜ ਲਾਗੂ ਕਰਦਾ ਹੈ।

**ਅੰਮ੍ਰਿਤਾ ਪ੍ਰੀਤਮ**
*ਕਿੱਕਰਾਂ ਵੇ ਕੰਡਿਆਲਿਆ*

ਕਿੱਕਰਾ ਵੇ ਕੰਡਿਆਲਿਆ। ਉੱਤੋਂ ਚੜ੍ਹਿਆ ਪੋਹ,
ਹੱਕ ਜਿਨ੍ਹਾਂ ਦੇ ਆਪਣੇ, ਆਪ ਲੈਣਗੇ ਖੋਹ।

**ਇਕ ਅੰਗਰੇਜ਼ੀ ਕਹਾਵਤ**

ਜੇ ਤੁਸੀਂ ਨੌਕਰ ਨੂੰ ਤਨਖਾਹ ਨਹੀਂ ਦੇਵੋਗੇ ਤਾਂ ਨੌਕਰ ਖੁਦ ਹੀ ਆਪਣੀ ਤਨਖਾਹ ਲੈ ਲਵੇਗਾ।

**ਅਗਿਆਤ**

ਅਧਿਕਾਰਾਂ ਤੋਂ ਬਿਨਾਂ ਕਾਨੂੰਨ ਘੜਨੀਆਂ ਕੌਂਸਲਾਂ ਅਤੇ ਪਾਰਲੀਮੈਂਟ ਦੇ ਮੈਂਬਰਾਂ ਨੂੰ ਆਨਰੇਬਲ ਕਹਿਣਾ ਅਜਿਹਾ ਹੈ ਜਿਹਾ ਕਿ ਬਿਨਾਂ ਸੁਗੰਧੀ ਤੋਂ ਕਾਗਜ਼ੀ ਫੁੱਲ ਨੂੰ ਫੁੱਲ ਕਹਿਣਾ।

**ਅਗਿਆਤ**

ਅਧਿਕਾਰ ਅਤੇ ਫ਼ਰਜ਼ ਹਮੇਸ਼ਾਂ ਹੱਥ ਵਿਚ ਹੱਥ ਪਾ ਕੇ ਚਲਦੇ ਹਨ।

## ਹਿੰਦੁਸਤਾਨ

**ਮੁਹੰਮਦ ਇਕਬਾਲ**

ਸਾਰੇ ਜਹਾਂ ਸੇ ਅੱਛਾ ਹਿੰਦੁਸਤਾਨ ਹਮਾਰਾ,
ਹਮ ਬੁਲਬੁਲੇ ਹੈਂ ਇਸਕੀ ਯੇਹ ਗੁਲਸਿਤਾਂ ਹਮਾਰਾ।

**ਸਵਾਮੀ ਵਿਵੇਕਾਨੰਦ**
*ਲੈਟਰਜ਼*

ਵਿਸ਼ਵ ਨੂੰ ਚਾਨਣ ਦੀ ਲੋੜ ਹੈ। ਇਹ ਚਾਨਣ ਕੇਵਲ ਭਾਰਤ ਪਾਸ ਹੈ। ਪਰੰਤੂ ਇਹ ਜਾਦੂ ਟੂਣਿਆਂ ਵਿਚ, ਹਾਸੋ-ਹੀਣੀਆਂ ਧਾਰਮਿਕ ਰਸਮਾਂ ਵਿਚ ਅਤੇ ਬਹੁਰੂਪੀਪੁਣੇ ਵਿਚ ਨਹੀਂ ਹੈ ਸਗੋਂ ਇਹ ਤਾਂ ਸੱਚੇ ਧਰਮ ਅਤੇ ਸਰਬ ਉੱਚ ਰੂਹਾਨੀ ਸੱਚ ਦੇ ਉਪਦੇਸ਼ ਵਿਚ ਹੈ।

**ਮਹਾਤਮਾ ਗਾਂਧੀ**

ਭਾਰਤ ਪਿੰਡਾਂ ਵਿਚ ਰਹਿੰਦਾ ਹੈ।

**ਪ੍ਰੋ. ਪੂਰਨ ਸਿੰਘ**
*ਦੇਸ਼ ਨੂੰ ਅਸੀਸ ਸਾਡੀ ਗਰੀਬਾਂ ਦੀ*

ਵਸਣ ਤੇਰੇ ਮਹਿਲ ਤੇ ਮਾੜੀਆਂ .........
ਵਸਣ ਤੇਰੇ ਦੇਸ ਪ੍ਰਦੇਸ ਸਾਰੇ ............
ਮਿੱਠੇ ਤੇਰੇ ਚਸ਼ਮਿਆਂ ਦੇ ਹੀਰੇ ਡਲਕਦੇ ਪਾਣੀ ਉੱਚੇ ਉੱਚੇ ਪਰਬਤ ਤੇਰੇ ...........
ਕਦਮ-ਕਦਮ ਮੈਂ ਦੇਵਾਂ ਤੈਨੂੰ
ਓ ਦੇਸ਼ ਪਿਆਰੇ! ਲੱਖ-ਲੱਖ ਮੁਬਾਰਕਾਂ।

**ਸਵਾਮੀ ਵਿਵੇਕਾਨੰਦ**

ਇਹ ਦੇਸ਼- ਧਰਮ, ਦਰਸ਼ਨ ਅਤੇ ਪ੍ਰੇਮ ਦੀ ਜਨਮ ਭੂਮੀ ਹੈ। ਇਹ ਸਾਰੀਆਂ ਚੀਜ਼ਾਂ ਅੱਜ ਵੀ ਭਾਰਤ ਵਿਚ ਮੌਜੂਦ ਹਨ। ਮੈਨੂੰ ਇਸ ਦੁਨੀਆਂ ਬਾਰੇ ਜੋ ਜਾਣਕਾਰੀ ਹੈ ਉਸਦੇ ਅਧਾਰ ਤੇ ਮੈਂ ਦ੍ਰਿੜ੍ਹਤਾ ਨਾਲ ਕਹਿ ਸਕਦਾ ਹਾਂ ਕਿ ਇਹਨਾਂ ਗੱਲਾਂ ਵਿਚ ਭਾਰਤ ਬਾਕੀ ਦੇਸ਼ਾਂ ਨਾਲੋਂ ਅੱਜ ਵੀ ਸ੍ਰੇਸ਼ਠ ਹੈ।

**ਧਨੀ ਰਾਮ ਚਾਤ੍ਰਿਕ**
*ਮੇਰਾ ਹਿਦੁਸਤਾਨ, ਸੂਫੀਖਾਨਾ*

ਉਹ ਨੇਕੀਆਂ ਦਾ ਚਸ਼ਮਾ
ਉਹ ਬਰਕਤਾਂ ਦਾ ਡੇਰਾ,
ਉਹ ਧਰਮ ਦਾ ਬਗੀਚਾ,
ਹਿਦੁਸਤਾਨ ਮੇਰਾ।

..........

ਵੇਦਕ ਫਿਲਾਸਫੀ ਨੇ,
ਜਿਸ ਥਾਂ ਲਿਆ ਬਸੇਰਾ,
ਉਹ ਸਭਿਅਤਾ ਦਾ ਆਗੂ,
ਹਿਦੁਸਤਾਨ ਮੇਰਾ।

.....

ਆਚਰਨ ਜਿਸ ਦਾ ਸੁੱਚਾ,
ਆਬਾ ਜਿਦ੍ਹਾ ਉਚੇਰਾ,
ਉਹ ਚਾਨਣ ਮੁਨਾਰਾ,
ਹਿੰਦੋਸਤਾਨ ਮੇਰਾ।

**ਬਾਵਾ ਬਲਵੰਤ**
*ਜਵਾਲਾ ਮੁਖੀ*

ਜਿਸ ਥਾਂ ਦੇਸ਼ ਵਿਰੋਧੀ ਇਕ ਨਹੀਂ ਇਨਸਾਨ
ਧਰਤੀ ਮਾਤਾ ਨੂੰ ਜੋ ਪੂਜਣ ਰੱਬ ਸਮਾਨ,
ਉਹ ਹੈ ਦੇਸ਼ ਮਹਾਨ।

**ਦਰਸ਼ਨ ਸਿੰਘ ਅਵਾਰਾ**
*ਸਾਂਝਾ ਹਿੰਦੋਸਤਾਨ*

ਕਰੋੜਾਂ ਤਾਰਿਆਂ ਦਾ ਜਿਸ ਤਰ੍ਹਾਂ ਅਸਮਾਨ ਸਾਂਝਾ ਹੈ।
ਇਵੇਂ ਸਭ ਹਿੰਦੀਆਂ ਦਾ ਸਾਰਾ ਹਿਦੁਸਤਾਨ ਸਾਂਝਾ ਹੈ।
ਕੁਰਾਨ, ਅੰਜੀਲ, ਗੀਤਾ, ਗ੍ਰੰਥ ਆਪਣੇ ਸਮਝਦੇ ਵੀਰੋ।
ਇਹ ਤੁਹਾਡੇ ਹੀ ਸਹੀ ਐਪਰ ਇਨ੍ਹਾਂ ਦਾ ਗਿਆਨ ਸਾਂਝਾ ਹੈ।

# ਹਿੰਮਤ

**ਮਨੂ**
*ਮਨੂ ਸਿਮ੍ਰਿਤੀ*

ਜੇਕਰ ਹਿਮਤ ਕਰਨ ਤੇ ਵੀ ਧਨ ਦੌਲਤ ਪ੍ਰਾਪਤ ਨਾ ਹੋਵੇ ਤਾਂ ਨਿਰਾਸ਼ ਨਹੀਂ ਹੋਣਾ ਚਾਹੀਦਾ ਅਤੇ ਨਾ ਹੀ ਆਪਣੇ ਆਪ ਨੂੰ ਬਦਕਿਸਮਤ ਸਮਝਣਾ ਚਾਹੀਦਾ ਹੈ। ਮਨੁੱਖ ਨੂੰ ਅੰਤਮ ਸਾਹ ਤੱਕ ਉੱਨਤੀ ਲਈ ਯਤਨਸ਼ੀਲ ਰਹਿਣਾ ਚਾਹੀਦਾ ਹੈ ਅਤੇ ਖੁਸ਼ਹਾਲੀ ਨੂੰ ਕਦੇ ਵੀ ਦੁਰਲੱਭ ਨਹੀਂ ਸਮਝਣਾ ਚਾਹੀਦਾ।

**ਚਾਣਕਯ**
*ਚਾਣਕਯ ਨੀਤੀ*

ਹਿੰਮਤੀ ਨੂੰ ਕਿਸੇ ਚੀਜ਼ ਦਾ ਭਾਰ ਨਹੀਂ ਲਗਦਾ ਅਤੇ ਉਨ੍ਹਾਂ ਲਈ ਕੋਈ ਥਾਂ ਦੂਰ ਨਹੀਂ ਹੁੰਦੀ, ਵਿਦਵਾਨਾਂ ਲਈ ਕੋਈ ਦੇਸ ਪਰਦੇਸ ਨਹੀਂ ਹੁੰਦਾ ਤੇ ਮਿੱਠ ਬੋਲੜੇ ਦਾ ਕੋਈ ਦੁਸ਼ਮਣ ਨਹੀਂ ਹੁੰਦਾ।

**ਚਾਣਕਯ**

ਹੌਸਲੇ ਨਾਲ ਸ਼ੇਰ ਦੀ ਗੁਫ਼ਾ ਵਿਚ ਜਾਣ ਵਾਲੇ ਵਿਅਕਤੀ ਨੂੰ

ਹੀ ਰਾਜ ਮੋਤੀ ਮਿਲਦੇ ਹਨ। ਗਿੱਦੜ ਦੀ ਗੁਫ਼ਾ ਵਿਚ ਜਾਣ ਵਾਲੇ ਨੂੰ ਵਛੜੇ ਦੀ ਪੂਛ ਜਾਂ ਗਧੇ ਦਾ ਚੰਮ ਹੀ ਮਿਲਦਾ ਹੈ।

**ਕਨਫਿਊਸ਼ਿਅਸ**

ਸਾਡੀ ਸਭ ਤੋਂ ਵੱਡੀ ਸ਼ਾਨ ਕਦੇ ਨਾ ਡਿੱਗਣ ਵਿਚ ਨਹੀਂ ਹੈ ਸਗੋਂ ਡਿੱਗ ਕੇ ਹਰ ਵਾਰ ਉਠਣ ਵਿਚ ਹੈ।

**ਬੁਲ੍ਹੇ ਸ਼ਾਹ**

ਉਠ ਜਾਗ ਘੁਰਾੜੇ ਮਾਰ ਨਹੀਂ,
ਏ ਸੌਣ ਤੇਰੇ ਦਰਕਾਰ ਨਹੀਂ,
ਇਕ ਰੋਜ਼ ਜਹਾਂ ਥੀਂ ਜਾਣਾ ਹੈ,
ਜਾਇ ਕਬਰੇ ਵਿਚ ਸਮਾਣਾ ਹੈ,
ਤੇਰਾ ਗੋਸ਼ਤ ਕੀੜਿਆਂ ਖਾਣਾ ਹੈ,
ਕਰ ਚਿੰਤਾ ਮਰਗ ਵਿਸਾਰ ਨਹੀਂ
ਉਠ ਜਾਗ ਘੁਰਾੜੇ ਮਾਰ ਨਹੀਂ।

**ਨੈਪੋਲੀਅਨ**

ਅਸੰਭਵ ਸ਼ਬਦ ਕੇਵਲ ਮੂਰਖਾਂ ਦੇ ਸ਼ਬਦ-ਕੋਸ਼ ਵਿਚ ਮਿਲਦਾ ਹੈ।

**ਭਾਈ ਵੀਰ ਸਿੰਘ**

ਉੱਚਾ ਉਠ ਜ਼ਿ[illegible] ਪਿਆਰੇ,
ਤੈਨੂੰ ਖੰਭ ਰੱਬ ਨੇ ਲਾਏ,
ਉਹ ਕਿਉਂ ਰਿੜ੍ਹੇ ਗੋਡਿਆਂ ਪਰਨੇ
ਜੋ ਉਡ ਅਸਮਾਨੀ ਜਾਏ?
ਉਚੀ ਨਜ਼ਰ ਤੇ ਹਿੰਮਤ ਉੱਚੀ
ਦਾਈਆ ਉੱਚਾ ਰੱਖੀਂ
ਅਰਸ਼ੀ ਤਾਣ ਜਿਹਦੇ ਹੋ ਪੱਲੇ
ਉਹ ਕਿਉਂ ਭੁੰਜੇ ਆਏ।

**ਭਾਈ ਵੀਰ ਸਿੰਘ**

ਸੀਨੇ ਖਿੱਚ ਜਿਨ੍ਹਾਂ ਨੇ ਖਾਧੀ
ਉਹ ਕਰ ਅਰਾਮ ਨਹੀਂ ਬਹਿੰਦੇ।
ਨਿਹੁੰ ਵਾਲੇ ਨੈਣਾਂ ਕੀ ਨੀਂਦਰ?
ਉਹ ਦਿਨੇ ਰਾਤ ਪਏ ਵਹਿੰਦੇ।

**ਧਨੀ ਰਾਮ ਚਾਤ੍ਰਿਕ**

ਸੈ ਤਕਦੀਰਾਂ, ਘੜੀਆਂ ਭੱਜੀਆਂ।
ਸੈ ਬਲੀਆਂ, ਬੁਝ ਗਈਆਂ।
ਪਰ ਹਿੰਮਤ ਦੀਆਂ ....
ਪਈਆਂ ਲੀਕਾਂ, ਦਿਨ-ਦਿਨ ਉਘੜਨ ਪਈਆਂ
ਤੂੰ ਆਲਸ ਦਾ ...
ਪਲਾ ਫੜ ਕੇ, ਨਾ ਕਿਸਮਤ ਦਾ ਧਰਿਆ
ਹਿੰਮਤੀਆਂ ਨੇ, ਮਾਰ ਕੇ ਬਾਹਾਂ, ਸੈ ਨਦੀਆਂ ਤਰ ਲਈਆਂ।

**ਧਨੀ ਰਾਮ ਚਾਤ੍ਰਿਕ**

ਕਿਸਮਤ ਨੂੰ ਨਾ ਕੋਸ, ਕਿ ਉਹ ਹੈ ਹਿੰਮਤ ਦੀ ਅਰਧੰਗੀ,
ਪੁਰਸ਼ਾਰਥ ਦਾ ਹੜ੍ਹ ਜਦ ਆਵੇ, ਰੋੜ੍ਹ ਖੜੇ ਸਭ ਤੰਗੀ।

ਹਿੰਮਤ ਦਾ ਪਾਰਸ ਲੋਹੇ ਨੂੰ ਸੋਨਾ ਤੁਰਤ ਬਣਾਵੇ,
ਮੰਗਲ ਸ਼ਨੀ ਬਹਿਣ ਘਰ ਨੌਵੇਂ, ਭੈੜੀਓਂ ਹੋਵੇ ਚੰਗੀ।

**ਵਿੰਟਸਨ ਚਰਚਿਲ**

ਜ਼ਿੰਦਗੀ ਦਾ ਸਭ ਤੋ ਵੱਡਾ ਗੁਣ ਹਿੰਮਤ ਹੈ। ਆਦਮੀ ਦੇ ਬਾਕੀ ਸਾਰੇ ਗੁਣ ਉਸਦੇ ਹਿੰਮਤੀ ਹੋਣ ਨਾਲ ਹੀ ਪੈਦਾ ਹੁੰਦੇ ਹਨ।

**ਧਨੀ ਰਾਮ ਚਾਤ੍ਰਿਕ**

ਜੋ ਤੂੰ ਚਾਹੇਂ ਬਣ ਸਕਦਾ ਹੈਂ, ਹਿੰਮਤ ਅਤੇ ਇਰਾਦੇ ਨਾਲ।
ਤਾਰਿਆਂ ਤੋਂ ਭੀ ਪਾਰ ਪਹੁੰਚ ਜਾ, ਯਾ ਗਿਰ ਕੇ ਧਸ ਜਾ ਪਤਾਲ।
ਕਰਮ ਕਲਪਤਰੂ ਫਲ ਦੇਂਦਾ ਹੈ, ਮਨੋਕਾਮਨਾ ਦੇ ਅਨੁਸਾਰ,
ਖੇਤੀ ਕਰਮਾਂ ਸੇਤੀ, ਕਹਿੰਦੇ, ਜੈਸੀ ਚਾਹੇਂ ਕਿਸਮਤ ਢਾਲ।

**ਡਾ. ਦੀਵਾਨ ਸਿੰਘ ਕਾਲੇਪਾਣੀ**

ਪਾਣੀ ਵਗਦੇ ਹੀ ਰਹਿਣ ਕਿ ਵਗਦੇ ਸੋਹੰਦੇ ਨੇ।
ਖੜੋਂਦੇ ਬੁਸਦੇ ਨੇਂ, ਕਿ ਪਾਣੀ ਵਗਦੇ ਹੀ ਰਹਿਣ।

**ਰਾਮਧਾਰੀ ਸਿੰਘ ਦਿਨਕਰ**

ਜ਼ਿੰਦਗੀ ਦੇ ਅਸਲੀ ਮਜ਼ੇ ਉਹਨਾਂ ਲਈ ਨਹੀਂ ਜੋ ਫੁੱਲਾਂ ਦੀ ਛਾਂ ਵਿਚ ਖੇਲਦੇ ਤੇ ਸੌਂਦੇ ਹਨ ਸਗੋਂ ਫੁੱਲਾਂ ਦੀ ਛਾਂ ਵਿਚ ਜੇਕਰ ਕੋਈ ਸਵਾਦ ਹੈ, ਤਾਂ ਉਹ ਵੀ ਉਹਨਾਂ ਲਈ ਹੈ ਜੋ ਦੂਰ ਰੇਗਿਸਤਾਨ ਤੋਂ ਆ ਰਹੇ ਹਨ, ਜਿਹਨਾਂ ਦਾ ਗਲਾ ਸੁੱਕਿਆ ਹੋਇਆ ਹੈ, ਬੁੱਲ੍ਹ ਫਟੇ ਹੋਏ ਹਨ ਅਤੇ ਸਾਰਾ ਸਰੀਰ ਪਸੀਨੇ ਨਾਲ ਤਰ ਹੈ। ਪਾਣੀ ਵਿਚ ਜੋ ਅੰਮ੍ਰਿਤ ਤੱਤ ਹੈ ਉਸਨੂੰ ਉਹੀ ਜਾਣਦਾ ਹੈ ਜੋ ਧੁੱਪ ਵਿਚ ਪੂਰੀ ਤਰ੍ਹਾਂ ਸੁੱਕ ਚੁੱਕਿਆ ਹੈ, ਉਹ ਨਹੀਂ ਜੋ ਰੇਗਿਸਤਾਨ ਦੇ ਵੱਸ ਕਦੇ ਪਿਆ ਹੀ ਨਹੀਂ।

**ਜਸਵੰਤ ਸਿੰਘ ਕੰਵਲ**
*ਰਾਤ ਬਾਕੀ ਹੈ*

ਚੱਲਣ ਵਾਲੇ ਦਾ ਕਦੇ ਕਿਸੇ ਰਾਹ ਨਹੀਂ ਰੋਕਿਆ। ਚੰਨ ਤੱਕ ਰਸਾਈ ਅਸੰਭਵ ਨਹੀਂ, ਯਤਨਾਂ ਦੀ ਲੋੜ ਹੈ।

**ਪ੍ਰੋ. ਮੋਹਨ ਸਿੰਘ**
*ਜੰਦਰੇ*

ਜਿਹੜੇ ਹਿੰਮਤਾਂ ਵਾਲੇ
ਚੀਰਦੇ ਪੁਲਾੜਾਂ ਨੂੰ
ਚੰਨ ਦਾ ਟੁਕ ਖਾਂਦੇ ਨੇ
ਭਰ ਕੇ ਘੁਟ ਸ਼ੁਆਵਾਂ ਦਾ।

**ਸੰਤ ਰਾਮ ਉਦਾਸੀ**
*ਅਜੇ*

ਅਜੇ ਨਾ ਆਈ ਮੰਜ਼ਲ ਤੇਰੀ, ਅਜੇ ਵਡੇਰਾ ਪਾੜਾ ਏ
ਹਿੰਮਤ ਕਰ ਅਲਬੇਲੇ ਰਾਹੀ, ਅਜੇ ਹਨੇਰਾ ਗਾੜ੍ਹਾ ਏ।

**ਮਾਓ-ਜ਼ੇ-ਤੁੰਗ**
*(ਸਿਲੈਕਟਡ ਵਰਕਸ Vol.III)*

ਜਿੱਤ ਪ੍ਰਾਪਤ ਕਰਨ ਲਈ ਦ੍ਰਿੜ੍ਹ ਬਣੋ, ਕਿਸੇ ਕੁਰਬਾਨੀ ਤੋਂ ਨਾ ਡਰੋ ਅਤੇ ਹਰ ਮੁਸ਼ਕਲ ਨੂੰ ਸਰ ਕਰੋ।

**ਪ੍ਰੋ. ਜਗਤਾਰ**
*ਹੌਸਲਾ*

ਜੇ ਘਰਾਂ ਤੋਂ ਤੁਰ ਪਏ ਹੋ ਦੋਸਤ।
ਮੁਸ਼ਕਿਲਾਂ ਤੇ ਔਕੜਾਂ ਤੋਂ ਨਾ ਡਰੋ।
ਜਦ ਰੁਕੋ ਤਾਂ ਨਕਸ਼ ਬਣ ਕੇ ਹੀ ਰੁਕੋ,
ਜਦ ਤੁਰੋ ਤਾਂ ਰੌਸ਼ਨੀ ਵਾਂਗੂੰ ਤੁਰੋ।

# ਹੰਕਾਰ

| | |
|---|---|
| ਗੁਰੂ ਨਾਨਕ ਦੇਵ<br>*(ਪੰਨਾ 140)* | ਪੜਿਆ ਮੂਰਖ ਆਖੀਐ ਜਿਸ ਲਬੁ ਲੋਭੁ ਅਹੰਕਾਰਾ॥ |
| ਕਬੀਰ | ਕਬੀਰਾ ਗਰਬ ਨਾ ਕੀਜਿਏ, ਕਾਲ ਗਏ ਕਰ ਕੇਸ<br>ਨਾ ਜਾਨੇ ਕਹਾ ਮਾਰਿਸੀ, ਕੈ ਘਰ ਕੈ ਪਰਦੇਸ |
| ਗੁਰੂ ਅੰਗਦ ਦੇਵ<br>*ਪੰਨਾ 466* | ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ॥<br>ਕਿਰਪਾ ਕਰੇ ਜੇ ਆਪਣੀ ਤਾਂ ਗੁਰ ਕਾ ਸਬਦੁ ਕਮਾਹਿ॥ |
| ਗੁਰੂ ਅਰਜਨ ਦੇਵ<br>*ਪੰਨਾ 278* | ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥<br>ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥ |
| ਗੁਰੂ ਅਮਰਦਾਸ<br>*ਪੰਨਾ 1128* | ਜਾਤਿ ਕਾ ਗਰਬੁ ਨ ਕਰੀਅਹੁ ਕੋਈ॥<br>ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥ |
| ਗੁਰੂ ਅਮਰਦਾਸ<br>*ਪੰਨਾ 1132* | ਹਉਮੈ ਮਾਇਆ ਮੋਹਿ ਖੁਆਇਆ ਦੂਖੁ ਘਟੇ ਦੁਖ ਖਾਇ॥<br>ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ॥ |
| ਵਜੀਦ | ਨਾ ਕਰ ਖੁਦੀਗੁਮਾਨ, ਜੁਆਨ ਮਰ ਜਾਹਿੰਗਾ।<br>ਧਨ ਜੋਬਨ ਥਿਰ ਨਾਹਿ, ਅੰਤ ਪਛੁਤਾਹਿੰਗਾ। |
| ਵਾਲਟੇਅਰ | ਮਨੁੱਖ ਜਿਤਨਾ ਛੋਟਾ ਹੁੰਦਾ ਹੈ, ਉਸ ਦਾ ਹੰਕਾਰ ਉਤਨਾ ਹੀ ਵੱਡਾ ਹੁੰਦਾ ਹੈ। |
| ਸਵਾਮੀ ਵਿਵੇਕਾਨੰਦ | ਹੰਕਾਰ ਛੱਡੇ ਬਿਨਾ ਸੱਚਾ ਪਿਆਰ ਨਹੀਂ ਕੀਤਾ ਜਾ ਸਕਦਾ। |
| ਸਵਾਮੀ ਵਿਵੇਕਾਨੰਦ | ਬਹੁਤ ਸਾਰੇ ਲੋਕ ਅਜਿਹੇ ਹੁੰਦੇ ਹਨ ਜੋ ਅਗਿਆਨੀ ਹੁੰਦੇ ਹੋਏ ਵੀ ਆਪਣੇ ਹੰਕਾਰ ਕਾਰਨ ਆਪਣੇ ਆਪ ਨੂੰ ਸੰਪੂਰਨ ਸਮਝਦੇ ਹਨ, ਇਤਨਾ ਹੀ ਨਹੀਂ ਬਲਕਿ ਦੂਸਰਿਆਂ ਨੂੰ ਵੀ ਆਪਣੇ ਮੋਢਿਆਂ 'ਤੇ ਲਿਜਾਣ ਨੂੰ ਤਿਆਰ ਹੋ ਜਾਂਦੇ ਹਨ। ਜਦੋਂ ਅੰਨ੍ਹਾਂ ਅੰਨ੍ਹੇ ਦੀ ਅਗਵਾਈ ਕਰਦਾ ਹੈ ਤਾਂ ਦੋਨੋ ਹੀ ਖਾਈ ਵਿਚ ਡਿਗਦੇ ਹਨ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ ਕਲਚਰ* | ਹੰਕਾਰ ਇਕ ਕਿਸਮ ਦਾ ਮਨੋ ਵਿਗਿਆਨਕ ਅੰਨ੍ਹਾਪਣ ਹੁੰਦਾ ਹੈ। ਇਹ ਸਲੀਕਿਆਂ ਨੂੰ ਖਰਵੇ ਅਤੇ ਨਿੱਘ ਰਹਿਤ ਬਣਾਉਂਦਾ ਹੈ ਅਤੇ ਬੋਲਚਾਲ ਵਿਚ ਨਿਮਰਤਾ ਦੀ ਘਾਟ ਅਤੇ ਕੋਰਾਪਣ ਪੈਦਾ ਕਰਦਾ ਹੈ। |

| | |
|---|---|
| ਪ੍ਰੋ. ਪੂਰਨ ਸਿੰਘ<br>*ਖੁਲ੍ਹੇ ਘੁੰਡ* | ਹੰਕਾਰ ਨੂੰ ਜਗਾਣਾ,<br>ਹੈ ਕਮਜ਼ੋਰ ਕਰਨਾ ਬਲਵਾਨ ਨੂੰ<br>ਹੰਕਾਰ ਨੂੰ ਆਖਣਾ ਸ਼ੇਰ ਤੂੰ,<br>ਇਹ ਟੇਕ ਕੱਖ ਦੀ। |
| ਮੇਰੀ ਕੇਨੇਡੀ | ਸਾਡਾ ਹੰਕਾਰ ਹੀ ਹੈ ਜਿਸਦੇ ਕਾਰਨ ਸਾਨੂੰ ਆਪਣੀ ਅਲੋਚਨਾ ਸੁਣ ਕੇ ਦੁਖ ਹੁੰਦਾ ਹੈ। |
| ਪ੍ਰੇਮ ਚੰਦ | ਹੰਕਾਰ ਨਸ਼ੇ ਦਾ ਇਕ ਮੁੱਖ ਰੂਪ ਹੈ। |
| ਰਜਨੀਸ਼ ਓਸ਼ੋ<br>*੧ਓ ਸਤਿਨਾਮ* | ਆਪਣੇ ਹੰਕਾਰ ਨੂੰ ਮਿਟਾਉਣਾ ਉਤਨਾ ਹੀ ਕਠਿਨ ਹੈ ਜਿਤਨਾ ਆਪਣੇ ਬੂਟ ਦੇ ਫੀਤੇ ਨੂੰ ਫੜ ਕੇ ਆਪਣੇ ਆਪ ਨੂੰ ਚੁੱਕਣਾ। ਆਪਣੇ ਹੰਕਾਰ ਨੂੰ ਮਿਟਾਉਣਾ ਉਤਨਾ ਹੀ ਔਖਾ ਹੈ ਜਿਵੇਂ ਕੁੱਤਾ ਆਪਣੀ ਹੀ ਪੂਛ ਨੂੰ ਫੜਨ ਦੀ ਕੋਸ਼ਿਸ ਕਰੇ , ਜਿੰਨੀ ਜ਼ੋਰ ਦੀ ਛਾਲ ਮਾਰਦਾ ਹੈ ਉਨੀ ਜ਼ੋਰ ਨਾਲ ਪੂਛ ਵੀ ਛਾਲ ਮਾਰਦੀ ਹੈ |
| ਰਜਨੀਸ਼ ਓਸ਼ੋ<br>*ਸੰਭੋਗ ਤੋਂ ਸਮਾਧੀ ਵੱਲ* | ਹੰਕਾਰ ਲੈਣ ਦੀ ਭਾਸ਼ਾ ਸਮਝਦਾ ਹੈ।<br>ਪ੍ਰੇਮ ਦੇਣ ਦੀ ਭਾਸ਼ਾ ਹੈ। |
| ਅਗਿਆਤ | ਇਕ ਲਾਲਚੀ ਵਿਅਕਤੀ ਕੇਵਲ ਧਨ ਵੇਖਦਾ ਹੈ, ਇਕ ਪ੍ਰੇਮੀ ਕੇਵਲ ਆਪਣੀ ਮਹਿਬੂਬਾ ਨੂੰ ਵੇਖਦਾ ਹੈ, ਇਕ ਬਦਲਾਖੋਰ ਵਿਅਕਤੀ ਕੇਵਲ ਆਪਣੇ ਦੁਸ਼ਮਣ ਨੂੰ ਵੇਖਦਾ ਹੈ ਪਰ ਇਕ ਹੰਕਾਰੀ ਵਿਅਕਤੀ ਕੁਝ ਨਹੀਂ ਵੇਖਦਾ। |

## ਹੰਝੂ

| | |
|---|---|
| ਕਾਇਲਰ | ਪ੍ਰਮਾਤਮਾ ਕਦੇ-ਕਦੇ ਆਪਣੇ ਬੱਚਿਆਂ ਦੀਆਂ ਅੱਖਾਂ ਨੂੰ ਹੰਝੂਆਂ ਨਾਲ ਧੋਂਦਾ ਹੈ ਤਾਂ ਕਿ ਉਹ ਕੁਦਰਤ ਅਤੇ ਉਸਦੇ ਆਦੇਸ਼ਾਂ ਨੂੰ ਸਹੀ ਢੰਗ ਨਾਲ ਪੜ੍ਹ ਸਕਣ। |
| ਲਾਰਡ ਬਾਇਰਨ | ਵਿਅਸਤ ਆਦਮੀ ਕੋਲ ਹੰਝੂ ਵਹਾਉਣ ਦਾ ਸਮਾਂ ਨਹੀਂ ਹੁੰਦਾ। |
| ਜਸਵੰਤ ਸਿੰਘ ਕੰਵਲ<br>*ਪੂਰਨਮਾਸ਼ੀ* | ਪਿਆਰ ਦੀ ਮਜ਼ਬੂਰੀ ਅਤੇ ਹਾਰ ਨੂੰ ਅੱਥਰੂਆਂ ਬਿਨਾਂ ਕੌਣ ਸਹਾਰਾ ਦਿੰਦਾ ਹੈ। |
| ਸ਼ਿਵ ਕੁਮਾਰ ਬਟਾਲਵੀ<br>*ਲੂਣਾਂ* | ਹੰਝੂ ਸਾਡੇ,<br>ਸ ਮਿੱਤਰ ਜੋ<br>ਬੜੇ ਪਿਆਰੇ ਤੇ ਬੇ ਗਰਜ਼ੇ |

ਸਾਡੇ ਦੁੱਖ ਦੀ ਖਾਤਿਰ ਜਿਹੜੇ
ਚੁੱਪ-ਚੁਪੀਤੇ
ਨੇ ਡਿੱਗ ਮਰਦੇ
ਕਹਿੰਦੇ, ਹੰਝੂ ਸੌ ਵੱਟੇ ਜੋ
ਪਿਆਰ ਨੂੰ ਤੋਲਣ
ਤੱਕੜੀ ਚੜ੍ਹਦੇ
ਸੌ ਯਾਰਾਂ ਦੀ ਯਾਰੀ ਨਾਲੋਂ
ਇਕ ਹੰਝੂ ਦੀ ਯਾਰੀ ਚੰਗੀ
ਪਿਆਰ ਦੀ ਬਾਜ਼ੀ
ਜਿੱਤਣ ਨਾਲੋਂ
ਪਿਆਰ ਦੀ ਬਾਜ਼ੀ
ਹਾਰੀ ਚੰਗੀ।

**ਖਲੀਲ ਜ਼ਿਬਰਾਨ**

ਕਿਸੇ ਬਜ਼ੁਰਗ ਦਾ ਇਕ ਹੰਝੂ ਵੀ ਨੌਜਵਾਨ ਦੇ ਹੰਝੂਆਂ ਤੋਂ ਜ਼ਿਆਦਾ ਪ੍ਰਭਾਵਸ਼ਾਲੀ ਹੁੰਦਾ ਹੈ ਕਿਉਂਕਿ ਇਹ ਤਾਂ ਉਸ ਦੀ ਬਿਧ ਅਵਸਥਾ ਦੀ ਰਹਿੰਦ-ਖੂੰਹਦ ਹੁੰਦਾ ਹੈ।

**ਖਲੀਲ ਜ਼ਿਬਰਾਨ**

ਉਹ ਖੂਹ ਜਿਸ ਵਿੱਚੋਂ ਹਾਸਿਆਂ ਦੇ ਪਾਣੀ ਢੋਂਦੇ ਹੋ ਕਈ ਵਾਰ ਤੁਹਾਡੇ ਹੰਝੂਆਂ ਨਾਲ ਭਰਿਆ ਹੁੰਦਾ ਹੈ।

**ਲਾਰਡ ਬਾਇਰਨ**

ਇਕ ਆਦਮੀ ਹੰਝੂਆਂ ਵਿੱਚੋਂ ਉਸੇ ਤਰ੍ਹਾਂ ਦੂਰ ਦੇਖ ਸਕਦਾ ਹੈ ਜਿਸ ਤਰ੍ਹਾਂ ਟੈਲੀਸਕੋਪ ਵਿੱਚੋਂ।

**ਸ਼ੇਕਸਪੀਅਰ**

ਜੇ ਤੁਹਾਡੇ ਪਾਸ ਹੰਝੂ ਹਨ ਤਾਂ ਉਹਨਾਂ ਨੂੰ ਵਹਾਉਣ ਲਈ ਤਿਆਰ ਕਰ ਲਉ।

**ਪੀ. ਬੀ. ਸ਼ੈਲੇ**

ਪਿਆਰ ਹੰਝੂਆਂ ਵਿਚ ਰਲ ਕੇ ਹੀ ਸਾਫ ਹੁੰਦਾ ਹੈ।

## ਹੱਸਣਾ-ਰੋਣਾ

**ਗੁਰੂ ਨਾਨਕ ਦੇਵ**

ਹੱਸਣਾ ਖੇਡਣ ਮਨ ਦਾ ਚਾਓ

**ਇਲਾ ਵੀਲਰ ਵਿਲਾਕਾਕਸ**
*ਸਾਲੀਟਿਊਡ*

ਜੇ ਕਰ ਤੁਸੀਂ ਹਸਦੇ ਹੋ ਤਾਂ ਦੁਨੀਆਂ ਤੁਹਾਡੇ ਨਾਲ ਹੱਸਦੀ ਹੈ।
ਜੇਕਰ ਤੁਸੀਂ ਰੋਂਦੇ ਹੋ ਤਾਂ ਇੱਕਲੇ ਰੋਂਦੇ ਹੋ।

**ਪੀ. ਬੀ. ਸ਼ੈਲੇ**
*ਟੂ ਏ ਸਕਾਈਲਾਰਕ*

ਸਾਡੇ ਸਭ ਤੋਂ ਸੰਜੀਦਾ ਹਾਸੇ ਵਿਚ ਵੀ ਕੋਈ ਦਰਦ ਛੁਪਿਆ ਹੁੰਦਾ ਹੈ

ਪ੍ਰੋ. ਮੋਹਨ ਸਿੰਘ
*ਹੱਸਣਾ*

ਦੋ ਘੜੀਆਂ ਅਸਾਂ ਜੀਉਣਾ, ਸਾਨੂੰ ਹੱਸਣੋਂ ਨਾ ਅਟਕਾਈਂ।

ਇਕ ਕਥਨ

ਹਸਦਿਆਂ ਦੇ ਘਰ ਵਸਦੇ।

ਲੋਕ ਬੋਲੀ

ਨੀ ਮੈਂ ਹਾਸਿਆਂ 'ਚ ਯਾਰ ਗਵਾਇਆ
ਤੇ ਹੰਝੂਆਂ 'ਚ ਲੱਭਦੀ ਫਿਰਾਂ।

ਕਹਾਵਤ

ਚਿੜੀਆਂ ਦਾ ਮਰਨ, ਗਵਾਰਾਂ ਦਾ ਹਾਸਾ

## ਹੀਰ

ਬੁੱਲ੍ਹੇ ਸ਼ਾਹ
*ਕਾਫ਼ੀਆਂ*

ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ
ਸੱਦੋ ਨੀ ਮੈਨੂੰ ਧੀਦੋ ਰਾਂਝਾ, ਹੀਰ ਨਾ ਆਖੋ ਕੋਈ
ਰਾਂਝਾ ਮੈਂ ਵਿਚ, ਮੈਂ ਰਾਂਝੇ ਵਿਚ, ਹੋਰ ਖਿਆਲ ਨਾ ਕੋਈ
ਮੈਂ ਨਹੀਂ ਉਹ ਆਪ ਹੈ ਆਪਣੀ ਆਪ ਕਰੇ ਦਿਲਜੋਈ।

ਬੁੱਲ੍ਹੇ ਸ਼ਾਹ

ਹਾਜੀ ਲੋਕ ਮੱਕੇ ਨੂੰ ਜਾਂਦੇ, ਅਸਾਂ ਜਾਣਾ ਤਖਤ ਹਜ਼ਾਰੇ
ਨੀ ਮੈਂ ਕਮਲੀ ਹਾਂ
ਜਿਤ ਵਲ ਯਾਰ ਉਤੇ ਵਲ ਕਾਅਬਾ ,ਭਾਵੇਂ ,ਫੋਲ ਕਿਤਾਬਾਂ ਚਾਰੇ,
ਨੀ ਮੈਂ ਕਮਲੀ ਹਾਂ।

ਵਾਰਿਸ ਸ਼ਾਹ
*ਹੀਰ*

ਹੀਰ ਆਖਦੀ ਜੋਗੀਆਂ ਝੂਠ ਆਖੇਂ
ਕੌਣ ਰੁਠੜੇ ਯਾਰ ਮਿਲਾਂਵਦਾ ਈ।
ਐਸਾ ਕੋਈ ਨਾ ਮਿਲਿਆ, ਮੈਂ ਭਾਲ ਥੱਕੀ,
ਜਿਹੜਾ ਗਿਆਂ ਨੂੰ ਮੋੜ ਲਿਆਂਵਦਾ ਈ।

ਵਾਰਿਸ ਸ਼ਾਹ
*ਹੀਰ*

ਸ਼ਾਹ ਪਰੀ ਦੀ ਭੈਣ ਪੰਜ ਫੂਲ ਰਾਣੀ, ਗੁੱਝੀ ਰਹੇ ਨਾ ਹੀਰ ਹਜ਼ਾਰ ਵਿੱਚੋਂ।

ਵਾਰਿਸ ਸ਼ਾਹ
*ਹੀਰ*

ਵਾਰਿਸ ਸ਼ਾਹ ਨਾ ਮੁੜਾਂਗੀ ਰਾਂਝਣੇ ਤੋਂ, ਭਾਵੇ ਬਾਪ ਦੇ ਬਾਪ ਦਾ ਬਾਪ ਆਵੇ।

ਹਾਸ਼ਮ

ਕਾਮਲ ਸ਼ੌਕ ਮਾਹੀ ਦਾ ਮੈਨੂੰ, ਰਹੇ ਜਿਗਰ਼ ਵਿਚ ਵਸਦਾ,
ਲੂੰ-ਲੂੰ ਰਸਦਾ।
ਰਾਂਝਣ ਬੇਪਰਵਾਹੀ ਕਰਦਾ, ਕੋਈ ਗੁਨਾਹ ਨਾ ਦਸਦਾ,
ਉਠ-ਉਠ ਨਸਦਾ।
ਜਿਉਂ-ਜਿਉਂ ਹਾਲ ਸੁਣਾਵਾਂ ਰੋਵਾਂ, ਵੇਖ ਤੱਤੀ ਵਲ ਹਸਦਾ,

ਜ਼ਰਾ ਨਾ ਖਸਦਾ।
'ਹਾਸ਼ਮ' ਕੰਮ ਨਹੀਂ ਹਰ ਕਸ ਦਾ, ਆਸ਼ਕ ਹੋਣ ਦਰਸ ਦਾ,
ਬਿਰਹੁੰ ਰਸ ਦਾ।

ਮੁਕਬਲ

ਹੀਰ ਆਖਦੀ ਰਾਂਝੇ ਦੇ ਨਾ ਉੱਤੋਂ ਹੱਟ-ਹੱਟ ਬਜ਼ਾਰ ਵਿਕਾਊਨੀ ਹਾਂ।
ਇਕੋ ਦਿਲ ਆਹਾ, ਸੋਈਓ ਲਿਆ ਰਾਂਝੇ, ਮਿੱਟੀ ਖੇੜਿਆਂ ਦੇ ਸਿਰ ਪਾਊਨੀ ਹਾਂ।
ਮੀਆਂ ਹੋਰ ਤੇ ਬੰਦੀ ਨੂੰ ਯਾਰ ਨਾਹੀ, ਜਾਮਾ ਇਸ਼ਕ ਤੁਸਾਡੇ ਦਾ ਸਿਊਨੀ ਹਾਂ।
ਮੇਰੇ ਮਰਨ ਤੇ ਜੋ ਰਜ਼ਾ ਤੇਰੀ, ਜ਼ਹਿਰ ਘੋਲ ਪਿਆਲੜਾ ਪੀਊਨੀ ਹਾਂ।

ਸ਼ਾਹ ਹੁਸੈਨ

ਨੀ ਮਾਏ, ਮੈਨੂੰ ਖੇੜਿਆਂ ਦੀ
ਗਲਿ ਨਾ ਆਖਿ।
ਰਾਂਝਣ ਮੈਂਡਾ, ਮੈਂ ਰਾਂਝਣ ਦੀ,
ਖੇੜਿਆਂ ਨੂੰ ਕੂੜੀ ਝਾਕੁ।
ਲੋਕੁ ਜਾਣੈ ਹੀਰ ਕਮਲੀ ਹੋਈ,
ਹੀਰੇ ਦਾ ਵਰ ਚਾਕੁ।
ਕਹੇ ਹੁਸੈਨ ਫਕੀਰ ਸਾਈਂ ਦਾ,
ਜਾਣਦਾ ਮਉਲਾ ਆਪ।

ਪ੍ਰ. ਪੂਰਨ ਸਿੰਘ
*ਖੁੱਲ੍ਹੇ ਮੈਦਾਨ*

ਆ ਵੀਰਾ ਰਾਂਝਿਆ
ਆ ਭੈਣੇਂ ਹੀਰੇ
ਸਾਨੂੰ ਛੱਡ ਨਾ ਜਾਓ
ਤੁਸਾਂ ਬਿਨਾਂ ਅਸੀਂ ਸੱਖਣੇ।

ਪ੍ਰ. ਮੋਹਨ ਸਿੰਘ
*ਕਸੁੰਭੜਾ*

ਮੇਰਾ ਰਾਂਝਣ ਮੈਨੂੰ ਮੋੜ ਦੇ
ਜੇ ਹੀਰੇ ਤੈਨੂੰ ਲੋੜ ਰਾਂਝਣ ਦੀ,
ਲੜ ਖੇੜਿਆਂ ਦਾ ਛੋੜ ਦੇ।

ਪ੍ਰ. ਮੋਹਨ ਸਿੰਘ
*ਗੀਤ*

ਮਾਂ ਸਮਝਾਵੇ ਮੁੜ ਜਾ ਹੀਰੇ,
ਕਲਾਂ ਜਗਾਂ ਨਾ ਸੁੱਤੀਆਂ।
ਨਹੀਂ ਤਾਂ ਪੁਠੀ ਖਲ ਲੁਹਾ ਕੇ,
ਤੇਰਾ ਮਾਸ ਖਲਾਵਾਂ ਕੁੱਤੀਆਂ।
ਨਾਲ ਖੁਸ਼ੀ ਦੇ ਹੱਸ ਕੇ ਅੱਗੋਂ,
ਹੀਰ ਕਿਹਾ ਸੁਣ ਮਾਏ-
ਖਲੜੀ ਲਾਹਸੇਂ ਤਾਂ ਕੀ ਹੋਸੀ?
ਮੇਰਾ ਚਾਕ ਸਵਾਸੀ ਜੁਤੀਆਂ।

# ਹੁਸਨ

ਧਨੀ ਰਾਮ ਚਾਤ੍ਰਿਕ

ਰੱਬੀ ਰਿਸ਼ਮ! ਰਸਾਲ! ਰੰਗੀਲੇ! ਰਾਜੇ ਪ੍ਰੇਮ ਨਗਰ ਦੇ
ਜਿੱਤੇ ਜਗਤ ਬਿਨਾਂ ਤਲਵਾਰੋਂ, ਸ਼ਾਬਾ ਜਾਦੂਗਰ ਦੇ।
ਕਟਕ ਦਿਲਾਂ ਦੇ ਕੋਹੀ ਜਾਂਦੇ, ਤੀਰ ਤੇਰੇ ਅਣੀਆਲੇ।
ਦੌਲਤ. ਇਲਮ, ਹਕੂਮਤ, ਤਾਕਤ, ਤੇਰਾ ਪਾਣੀ ਭਰਦੇ।

ਜਸਵੰਤ ਸਿੰਘ ਕੰਵਲ
*ਪੂਰਨਮਾਸ਼ੀ*

ਪਿਆਰ ਅਤੇ ਹੁਸਨ ਜ਼ਿੰਦਗੀ ਦੇ ਪਰ ਹਨ, ਜਿਹਨਾਂ ਦਾ ਅਹਿਸਾਸ ਪਰਵਾਜ਼ ਸਿਖਾਂਦਾ ਹੈ।

ਪ੍ਰੋ. ਮੋਹਨ ਸਿੰਘ
*ਤਾਜ ਮਹੱਲ, ਕਸੁੰਭੜਾ*

ਕੀ ਉਹ ਹੁਸਨ ਹੁਸਨ ਹੈ ਸਚਮੁੱਚ
ਯਾ ਉਂਜੇ ਹੀ ਫਲਦਾ
ਲੱਖ ਗਰੀਬਾਂ ਮਜ਼ਦੂਰਾਂ ਦੇ
ਹੰਝੂਆਂ ਤੇ ਜੋ ਪਲਦਾ?

ਪੰਜਾਬੀ ਲੋਕ ਗੀਤ

ਹੁਸਨ, ਜਵਾਨੀ ਦਿਨ, ਮਾਪੇ
ਤਿੰਨ ਰੰਗ ਨਹੀਂ ਲੱਭਣੇ।

# ਕਿਸਮਤ

ਚਾਣਕਯ
*ਚਾਣਕਯ ਨੀਤੀ*

ਇਸ ਦੁਨੀਆਂ ਵਿਚ ਉਹ ਮਨੁੱਖ ਭਾਗਸ਼ਾਲੀ ਹੈ ਅਤੇ ਇਸ ਧਰਤੀ ਤੇ ਉਸਨੂੰ ਸਵਰਗ ਦਾ ਸੁੱਖ ਮਿਲਦਾ ਹੈ ਜਿਸਦੀ ਔਲਾਦ ਆਗਿਆਕਾਰੀ ਹੋਵੇ, ਇਸਤਰੀ ਸੁੱਖ-ਦੁੱਖ ਵਿਚ ਉਸਦਾ ਸਾਥ ਦੇਵੇ ਅਤੇ ਜਿਹੜਾ ਪ੍ਰਾਪਤ ਰੋਜ਼ੀ ਅਤੇ ਧਨ ਤੋਂ ਸੰਤੁਸ਼ਟ ਰਹੇ। ਭਾਵ ਇਹ ਤਿੰਨੇ ਗੱਲਾਂ ਇਕੋ ਵੇਲੇ ਕਰਮਾਂ ਵਾਲੇ ਨੂੰ ਹੀ ਮਿਲਦੀਆਂ ਹਨ। ਜੋ ਲੋਕ ਇਹਨਾਂ ਸੁੱਖਾਂ ਨੂੰ ਪ੍ਰਾਪਤ ਕਰ ਲੈਂਦੇ ਹਨ, ਉਹਨਾਂ ਕੋਲ ਦੁਨੀਆਂ ਦੇ ਬਾਕੀ ਸੁੱਖ ਵੀ ਆ ਜਾਂਦੇ ਹਨ।

ਚਾਣਕਯ
*ਚਾਣਕਯ ਨੀਤੀ*

ਕਿਸਮਤ ਰੰਕ ਨੂੰ ਰਾਜਾ, ਰਾਜੇ ਨੂੰ ਰੰਕ, ਧਨੀ ਨੂੰ ਗਰੀਬ ਅਤੇ ਗਰੀਬ ਨੂੰ ਧਨੀ ਪਲ ਵਿਚ ਬਣਾ ਦਿੰਦੀ ਹੈ।

ਹਾਸ਼ਮ

ਸੋ ਕਿਸ ਤੌਰ ਬਣੇ ਸੁਖਿਆਰਾ ਜਿਸ 'ਲੇਖ' ਲਿਖਾਇਆ ਸੋਗੀ?
ਹਾਸ਼ਮ 'ਲੇਖ' ਬਣਾਏ ਜੋਗੀ ਅਤੇ 'ਲੇਖ' ਬਣਾਵੇ ਸੋਗੀ।

ਹਾਸ਼ਮ

ਕੌਣ ਕਬੂਲ ਖਰਾਬੀ ਕਰਦਾ, ਪਰ 'ਲੇਖ' ਖਰਾਬ ਕਰਾਵੇ।
ਆਪਣੇ ਹਾਥ ਨਾ ਸੂਲ ਸਹੀ ਦੀ, ਪਰ ਸੂਲੀ 'ਲੇਖ' ਸਹਾਵੇ।

| | |
|---|---|
| **ਵਜੀਦ** | ਇਕਨਾਂ ਦੇ ਘਰ ਪੁਤ, ਪੁਤਾਂ ਦੇ ਘਰ ਪੋਤਰੇ।<br>ਇਕਨਾਂ ਦੇ ਘਰ ਧੀਆਂ, ਧੀਆਂ ਘਰ ਦੋਹਤਰੇ।<br>ਇਕਨਾਂ ਦੇ ਘਰ ਇਕ ਤੇ ਉਹ ਵੀ ਜਾਏ ਮਰ,<br>ਵਜੀਦਾ ਕੌਣ ਸਾਹਿਬ ਨੂੰ ਆਖੇ, ਇੰਝ ਨਹੀਂ ਇੰਝ ਕਰ। |
| **ਵਰਜਿਲ** | ਕਿਸਮਤ ਬਹਾਦਰ ਆਦਮੀ ਦੀ ਸਹਾਇਤਾ ਕਰਦੀ ਹੈ। |
| **ਵਿਨੋਬਾ ਭਾਵੇ** | ਤੁਹਾਡੀ ਕਿਸਮਤ ਤੁਹਾਡੇ ਹੱਥ ਹੈ। ਜੋ ਸ਼ਕਤੀ ਤੇ ਸਹਾਇਤਾ ਤੁਹਾਨੂੰ ਚਾਹੀਦੀ ਹੈ ਉਹ ਸਾਰੀ ਤੁਹਾਡੇ ਅੰਦਰ ਹੈ, ਇਸ ਲਈ ਆਪਣੀ ਕਿਸਮਤ ਖੁਦ ਬਣਾਓ। |
| **ਧਨੀ ਰਾਮ ਚਾਤ੍ਰਿਕ** | ਭਾਗਾਂ ਹੱਥ ਹੈ ਵਾਗ ਪਰਾਣੀਆਂ ਦੀ,<br>ਜਿਧਰ ਚਾਹੁੰਦੀ ਸਕਦੀ ਟੋਰ ਪਿਆਰੀ।<br>ਬੰਦਾ ਲੱਖ ਉਪਾ ਕਮਾ ਥੱਕੇ,<br>ਜਾਇ ਪੇਸ਼ ਨਾ ਜ਼ੋਰ ਤੇ ਸ਼ੋਰ ਪਿਆਰੀ। |
| **ਇਕ ਲਾਤੀਨੀ ਕਹਾਵਤ** | ਸਿਆਣੇ ਜੰਮਣ ਨਾਲੋਂ ਭਾਗਸ਼ਾਲੀ ਜੰਮਣਾ ਚੰਗਾ ਹੁੰਦਾ ਹੈ। |
| **ਇਕ ਕਹਾਵਤ** | ਮਨੁੱਖ ਆਪਣੀ ਕਿਸਮਤ ਖੁਦ ਬਣਾਉਂਦਾ ਹੈ। |
| **ਇਕ ਕਥਨ** | ਹਸਤ ਰੇਖਾਵਾਂ ਦੀ ਚਿੰਤਾ ਨਾ ਕਰੋ ਹੱਥ ਸਿਰਜਣਹਾਰ ਨੇ ਤਕਦੀਰ ਦੇ। |

# ਕੁਦਰਤ

| | |
|---|---|
| **ਅਰਸਤੂ** | ਕੁਦਰਤ ਪੂਰੀ ਤਰ੍ਹਾਂ ਗਤੀਸ਼ੀਲ ਤੇ ਪਰਿਵਰਤਨਸ਼ੀਲ ਹੈ। |
| **ਗੁਰੂ ਨਾਨਕ ਦੇਵ**<br>*ਪੰਨਾ 469* | ਬਲਿਹਾਰੀ ਕੁਦਰਤ ਵਸਿਆ<br>ਤੇਰਾ ਅੰਤ ਨਾ ਜਾਈ ਲਖਿਆ॥ |
| **ਗੈਟੇ** | ਕੁਦਰਤ ਸਦੀਵਤਾ ਤੋਂ ਨਿਰੰਤਰ ਬਦਲ ਰਹੀ ਹੈ। ਉਹ ਇਕ ਪਲ ਵੀ ਰੁਕਦੀ ਨਹੀਂ ਅਰਾਮ ਜਾਂ ਗਤੀਹੀਣਤਾ ਬਾਰੇ ਉਹ ਸੋਚ ਵੀ ਨਹੀਂ ਸਕਦੀ। |
| **ਵਿਲੀਅਮ ਵਰਡਜ਼ਵਰਥ**<br>*ਟਿਨਟਰਨ ਐਬੀ* | ਕੁਦਰਤ ਨੇ ਕਦੀ ਵੀ ਉਸ ਦਿਲ ਨੂੰ ਧੋਖਾ ਨਹੀਂ ਦਿੱਤਾ<br>ਜਿਸ ਨੇ ਉਸ ਨੂੰ ਪਿਆਰ ਕੀਤਾ ਹੈ। |
| **ਵਿਲੀਅਮ ਵਰਡਜ਼ਵਰਥ** | ਬਸੰਤੀ ਜੰਗਲ ਦੀ ਇਕ ਛੋਹ |

ਮਨੁੱਖ ਬਾਰੇ ਤੁਹਾਨੂੰ ਵੱਧ ਸਿਖਾ ਸਕਦੀ ਹੈ
ਸਦਾਚਾਰਕ ਭਲਾਈ ਅਤੇ ਬੁਰਾਈ ਬਾਰੇ ਵੀ
ਦੁਨੀਆਂ ਭਰ ਦੇ ਬੁਧੀਮਾਨਾਂ ਨਾਲੋਂ।

ਵਿਲੀਅਮ ਵਰਡਜ਼ਵਰਥ

ਦੁਨੀਆਂਦਾਰੀ ਗਲਬਾ ਪਾਇਆ ਸਾਡੇ ਮਨਾਂ ਉਪਰ ਹਰ ਸਮੇਂ ਹੀ,
ਕਮਾਉਣ ਅਤੇ ਖਰਚਣ ਵਿਚ ਅਸੀਂ ਗਵਾ ਰਹੇ ਹਾਂ ਆਪਣੀਆਂ ਸ਼ਕਤੀਆਂ,
ਕੁਦਰਤ ਵੱਲ ਨਾ ਵੇਖੀਏ ਜੋ ਸਾਡੀ ਆਪਣੀ,
ਅਸੀਂ ਦਿਲਾਂ ਨੂੰ ਵੇਚ ਕੇ, ਕੀਤਾ ਘਟੀਆ ਵਿਉਪਾਰ ਹੈ।

ਐਸ. ਟੀ. ਕਾਲਰਿਜ
*ਡੀਜੇਕਸ਼ਨ -ਐਨ ਓਡ*

ਕੁਦਰਤ ਤੋਂ ਸਾਨੂੰ ਉਹੀ ਕੁਝ ਮਿਲਦਾ ਹੈ ਜੋ ਅਸੀਂ ਕੁਦਰਤ ਨੂੰ ਦਿੰਦੇ ਹਾਂ। ਇਹ ਸਾਡੇ ਆਪਣੇ ਜੀਵਨ ਵਿਚ ਹੈ। ਅਸੀਂ ਖੁਦ ਇਸ ਨੂੰ ਦੁਲਹਨ ਦਾ ਜੋੜਾ ਪਹਿਨਾਉਂਦੇ ਹਾਂ ਅਤੇ ਖੁਦ ਹੀ ਇਸ ਉਪਰ ਕਫ਼ਨ ਵਿਛਾਉਂਦੇ ਹਾਂ।

ਕਾਪਰ
*ਦਿ ਟਾਸਕ*

ਕੁਦਰਤ ਇਕ ਅਜਿਹੇ ਪ੍ਰਭਾਵ ਦਾ ਨਾਂ ਹੈ ਜਿਸ ਦਾ ਕਾਰਨ ਰੱਬ ਹੈ।

ਫਰਾਂਸਿਸ ਬੇਕਨ
*ਨੋਵਮ ਆਰਗੇਨਮ*

ਜੇਕਰ ਤੁਸੀਂ ਕੁਦਰਤ ਨੂੰ ਹੁਕਮ ਦੇਣਾ ਚਾਹੁੰਦੇ ਹੋ ਤਾਂ ਤੁਹਾਨੂੰ ਉਸ ਦੇ ਹੁਕਮ ਅਵੱਸ਼ ਮੰਨਣੇ ਪੈਣਗੇ।

ਸਰ ਥਾਮਸ ਬਰਾਉਨ

ਪ੍ਰਕਿਰਤੀ ਕੋਈ ਕੰਮ ਵਿਅਰਥ ਨਹੀਂ ਕਰਦੀ।

ਲਾਲਾ ਹਰਦਿਆਲ
*ਹਿੰਟਸ ਫਾਰ ਸੈਲਫ ਕਲਚਰ*

ਕੁਦਰਤ ਸਵੈ ਚਲਿਤ ਅਤੇ ਖੁਦ ਮੁਖਤਾਰ ਹੈ।

ਰਬਿੰਦਰ ਨਾਥ ਟੈਗੋਰ

ਜੋ ਕੰਮ ਕੁਦਰਤ ਦੇ ਹਨ ਉਹਨਾਂ ਨੂੰ ਮਨੁੱਖ ਕਦੇ ਨਹੀਂ ਕਰ ਸਕਦਾ।

ਭਾਈ ਵੀਰ ਸਿੰਘ
*ਮਟਕ ਹੁਲਾਰੇ*

ਵੇਰੀ ਨਾਗ! ਤੇਰਾ ਪਹਿਲਾ ਝਲਕਾ
ਜਦ ਅੱਖੀਆਂ ਵਿਚ ਵਜਦਾ
ਕੁਦਰਤ ਤੇ ਕਾਦਰ ਦਾ ਜਲਵਾ
ਲੈ ਲੈਂਦਾ ਇਕ ਸਿਜਦਾ।

ਭਾਈ ਵੀਰ ਸਿੰਘ

ਖੇੜਾ ਭਰਿਆ ਹਰ ਰੁਤੇ ਹੈ, ਹਰ ਹੀਲੇ ਹਰ ਜਾਈ
ਖਹਿੜਾ ਛੱਡਿਆ ਜਿਸ ਨਾ ਇਸਦਾ, ਰਮਜ਼ ਉਸ ਨੇ ਪਾਈ।

ਗੁਰਮੁਖ ਸਿੰਘ ਮੁਸਾਫ਼ਿਰ
*ਜੀਵਨ ਪੰਧ*

ਕੁਦਰਤ ਨੂੰ ਕਾਦਰ ਜਾਣਦਾ,
ਕੁਦਰਤ ਦੇ ਡੂੰਘੇ ਰਾਜ਼ ਨੇ।
ਸਮਾਨ ਇਸ ਦੇ ਅਜਬ ਨੇ,
ਇਸ ਦੇ ਅਨੋਖੇ ਸਾਜ਼ ਨੇ।

ਅਰਸ਼ਾਂ 'ਤੇ ਵੀ, ਫਰਸ਼ਾਂ 'ਤੇ ਵੀ,
ਇਕੋ ਜਿਹੀ ਹੈ ਜਗ ਰਹੀ
ਹਰ ਰੰਗ ਇਕੋ ਰੰਗ ਵਿਚ
ਭਰਿਆ ਹੈ ਆਤਸ਼ਬਾਜ਼ ਨੇ।

**ਨੰਦ ਲਾਲ ਨੂਰਪੁਰੀ**

ਕੁਦਰਤ ਨੇ ਇਹ ਚੰਨ ਸਿਤਾਰੇ ਏਸੇ ਲਈ ਬਣਾਏ,
ਬੰਦੇ ਦੇ ਇਸ ਅੰਨ੍ਹੇ ਮਨ ਨੂੰ ਕੁਝ ਚਾਨਣ ਦਿਸ ਆਏ।

**ਅਗਿਆਤ**

ਸਾਨੂੰ ਕੁਦਰਤ ਦੀਆਂ ਦਾਤਾਂ ਦੀ ਉਡੀਕ ਨਹੀਂ ਕਰਨੀ ਚਾਹੀਦੀ
ਸਗੋਂ ਇਹਨਾਂ ਨੂੰ ਕੁਦਰਤ ਦੇ ਹੱਥੋਂ ਖੋਹ ਲੈਣਾ ਚਾਹੀਦਾਂ ਹੈ।

**ਭਾਈ ਵੀਰ ਸਿੰਘ**
*ਮਟਕ ਹੁਲਾਰੇ*

ਜਿਉਂ ਮਾਵਾਂ ਤਿਉਂ ਠੰਡੀਆਂ ਛਾਵਾਂ,
ਅਸਾਂ ਤੁਧੇ ਦੀਆਂ ਡਿੱਠੀਆਂ,
ਠੰਢੀ ਪਯਾਰੀ ਗੋਦ ਤੁਧੇ ਦੀ,
ਛਾਵਾਂ ਮਿੱਠੀਆਂ-ਮਿੱਠੀਆਂ।

## ਕੋਇਲ

**ਚਾਣਕਯ**
*ਚਾਣਕਯ ਨੀਤੀ*

ਕੋਇਲਾਂ ਉਦੋਂ ਤਕ ਹੀ ਚੁਪ ਦਿਨ ਕੱਟਦੀਆਂ ਹਨ ਜਦੋਂ ਤਕ
ਉਹ ਲੋਕਾਂ ਨੂੰ ਖੁਸ਼ ਕਰਨ ਵਾਲੀ ਮਿੱਠੀ ਬਾਣੀ ਨਹੀਂ ਬੋਲਦੀਆਂ।

**ਸ਼ੇਖ ਫਰੀਦ**
*ਪੰਨਾ 794*

ਕਾਲੀ ਕੋਇਲ ਤੂ ਕਿਤ ਗੁਨ ਕਾਲੀ
ਆਪਣੇ ਪ੍ਰੀਤਮ ਕੇ ਹਉ ਬਿਰਹੈ ਜਾਲੀ।

**ਭਾਈ ਵੀਰ ਸਿੰਘ**

ਕੋਇਲ ਕੂਕੇਂਦੀ ਆ ਗਈ,
ਬੋਲੀ ਪਿਆਰੀ ਪਾ ਗਈ,
ਜੀ ਵਜ਼ਦਿਆਂ ਜੀ ਭਾ ਗਈ,
ਉੱਚੜ-ਓ-ਚਿੱੜੀ ਲਾ ਗਈ.
ਹੁਣ ਜੀ ਨ ਲਗਦਾ ਆਲ੍ਹਣੇ,
ਰੋਂਦੇ ਨੀ ਮਾਪੇ ਪਾਲਣੇ।

**ਧਨੀ ਰਾਮ ਚਾਤ੍ਰਿਕ**

ਨੀ ਕੋਇਲ ਕੂ ਉ ਕੂ ਉ ਗਾ
ਕੰਠ ਤੇਰ ਵਿਚ ਸੁਰ ਪੰਚਮ ਦਾ
ਇਸ਼ਕ ਅਮੀ ਰਸ ਦੇ ਪ੍ਰੀਤਮ ਦਾ,
ਪੀਆ ਨੂੰ ਮਿਲਣ ਦਾ ਚਾਅ....
ਪਰ ਹਨ ਕਾਲੇ ਤਦ ਕੀ ਡਰ ਹੈ
ਕਾਲਿਆਂ ਨੂੰ ਅਪਣਾਂਦਾ ਹਰ ਹੈ,
ਹਿਰਦਾ ਹੋਵੇ ਸਫ਼ਾ, ਨੀ ਕੋਇਲ ...

# ਕੌੜੇ ਸੱਚ

**ਚਾਣਕਯ**

ਮੈਲੇ ਕੱਪੜੇ ਪਾਉਣ ਵਾਲਾ, ਮੈਲੇ ਦੰਦਾਂ ਵਾਲਾ, ਭੁਖੜ, ਨੀਰਸ ਗੱਲਾਂ ਕਰਨ ਵਾਲਾ, ਸੂਰਜ ਚੜ੍ਹਣ ਤੇ ਛਿਪਣ ਵੇਲੇ ਸੌਣ ਵਾਲਾ ਜੇ ਸਵਰਗ ਦਾ ਰਾਜਾ ਇੰਦਰ ਵੀ ਹੈ ਤਾਂ ਉਸਨੂੰ ਭੀ ਲੱਛਮੀ ਛੱਡ ਦਿੰਦੀ ਹੈ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 149*

ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥

**ਗੁਰੂ ਅਰਜਨ ਦੇਵ**
*ਪੰਨਾ 70*

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ

**ਵਾਰਿਸ ਸ਼ਾਹ**
*ਹੀਰ*

ਤਨ ਪਾਲ ਜਿਨ੍ਹਾਂ ਖੁਦਰਵੀ ਕੀਤੀ
ਅੱਗੇ ਆਕਬਤ ਅੱਗ ਵਿਚ ਡਾਹੀਅਣਗੇ
ਵਾਰਿਸ ਸ਼ਾਹ, ਜਿਹੜੇ ਬਹੁਤ ਸਿਆਣੇ,
ਕਾਗ ਵਾਂਗ ਉਹ ਪਲਕ ਵਿਚ ਫਾਹੀਅਣਗੇ।

**ਅਲਫਰੈੱਡ ਐਡਲਰ**

ਅਸੂਲਾਂ ਲਈ ਲੜਨਾ ਸੌਖਾ ਹੈ ਪਰ ਉਹਨਾਂ ਅਨੁਸਾਰ ਜਿਉਣਾ ਔਖਾ।

**ਬਰਨਾਰਡ ਸ਼ਾਅ**
*ਮੈਗਜ਼ਿਮਜ਼ ਫਾਰ ਰੈਵੋਲੂਸ਼ਨਿਸਟ*

ਸੁਨਹਿਰੀ ਨਿਯਮ ਇਹ ਹੈ ਕਿ ਕੋਈ ਵੀ ਸੁਨਹਿਰੀ ਨਿਯਮ ਨਹੀਂ ਹੁੰਦਾ।

**ਫਰੈਂਕਲਿਨ**

ਜੇਕਰ ਕਿਸੇ ਲੜਕੀ ਦੇ ਦੋਸ਼ ਜਾਣਨੇ ਹੋਣ ਤਾਂ ਉਸ ਦੀ ਸਹੇਲੀ ਕੋਲ ਉਸਦੀ ਵਡਿਆਈ ਕਰਕੇ ਦੇਖੋ।

**ਜਵਾਹਰ ਲਾਲ ਨਹਿਰੂ**
*ਵਟ ਇਜ਼ ਕਲਚਰ – ਇਕ ਭਾਸ਼ਣ*

ਜਿਹੜੇ ਲੋਕ ਇਕ ਦੂਸਰੇ ਨੂੰ ਵਧ ਜਾਣਦੇ ਹਨ ਉਹ ਹੀ ਇਕ ਦੂਸਰੇ ਨਾਲ ਵਧ ਲੜਦੇ ਹਨ।

**ਨਾਨਕ ਸਿੰਘ**
*ਅਧ ਖਿੜਿਆ ਫੁੱਲ*

ਜੇ ਚੋਰ ਦੇ ਭੁੱਖੇ ਪੇਟ ਵਿਚ ਰੱਜਵੀਂ ਰੋਟੀ ਪਵੇਗੀ ਤਾਂ ਹੋ ਸਕਦਾ ਹੈ ਕਿ ਉਸਨੂੰ ਚੋਰੀ ਦੀ ਆਦਤ ਭੁੱਲ ਜਾਵੇਗੀ।

**ਇਕ ਕਹਾਵਤ**

ਬਿਨ ਮਾਂਗੇ ਮੋਤੀ ਮਿਲੇ, ਮਾਂਗੇ ਮਿਲੇ ਨਾ ਭੀਖ।

# ਕਾਮ

*ਗੀਤਾ*

ਕਾਮ ਕਰੋਧ ਤੇ ਲਾਲਚ ਇਹ
ਨਰਕ ਦੇ ਹੋਵਨ ਤਿੰਨ ਦਰਵਾਜ਼ੇ
ਜੀਵ ਦਾ ਕਰਨ ਨਾਸ਼ ਇਹ ਤਿੰਨੇ
ਤਿਆਗ ਇਹਨਾਂ ਦਾ ਲਾਜ਼ਮ ਏ।
*ਅਨੁਵਾਦ-ਪ੍ਰੋ. ਹਰਨਾਮ ਦਾਸ*

*ਗੀਤਾ*

ਮਰਨ ਤੋਂ ਪਹਿਲਾਂ ਜਿਹੜਾ ਬੰਦਾ
ਕਾਮ-ਰੋਹ ਨੂੰ ਜਿੱਤ ਲਏ ਉੱਕਾ,
ਏਸ ਲੋਕ ਵਿਚ ਓਹ ਹੈ ਯੋਗੀ,
ਸੁਖੀ ਅਤੇ ਭੋਗੀ ਸੁੱਚਾ।
*ਅਨੁਵਾਦ-ਪ੍ਰੋ. ਹਰਨਾਮ ਦਾਸ*

ਮਨੂ
*ਮਨੂ ਸਿਮ੍ਰਿਤੀ*

ਇਸਤਰੀ ਵਾਹੇ ਹੋਏ ਖੇਤ ਦੇ ਸਮਾਨ ਹੈ ਅਤੇ ਪੁਰਖ ਬੀਜ ਸਮਾਨ ਹੈ। ਖੇਤ ਅਤੇ ਬੀਜ ਦੇ ਸੰਯੋਗ ਨਾਲ ਹੀ ਸਾਰੇ ਪ੍ਰਾਣੀਆਂ ਦੀ ਉਤਪਤੀ ਹੁੰਦੀ ਹੈ।

ਮਨ
*ਮਨੂ ਸਿਮ੍ਰਿਤੀ*

ਕਾਮੀ ਮਨੁੱਖ ਜਿਉਂ-ਜਿਉਂ ਵਿਸ਼ੇ ਵਿਕਾਰਾਂ ਦਾ ਸੇਵਨ ਕਰਦੇ ਹਨ ਤਿਉਂ-ਤਿਉਂ ਹੀ ਉਹਨਾਂ ਦੀ ਲਾਲਸਾ ਵਧਦੀ ਰਹਿੰਦੀ ਹੈ।

ਚੰਦੋਗਿਆ ਉਪਨਿਸ਼ਦ

ਔਰਤ ਅਗਨੀ ਹੈ, ਯੋਨੀ ਬਾਲਣ ਹੈ, ਨਰ ਦਾ ਸੰਜੋਗ ਧੂੰਆ ਹੈ। ਦਰਵਾਜ਼ਾ ਲਾਟ ਹੈ, ਮੌਜ ਚੰਗਿਆੜੇ ਹਨ। ਇਸ ਪਵਿੱਤਰ ਅਗਨੀ ਵਿਚ ਦੇਵਤੇ ਚੜ੍ਹਾਵੇ ਭੇਟ ਕਰਦੇ ਹਨ ਅਤੇ ਇਸ ਭੇਟ ਵਿੱਚੋਂ ਬੱਚਾ ਜਨਮ ਲੈਂਦਾ ਹੈ।

ਸ਼ੰਕਰਾਚਾਰੀਆ

ਸ਼ਿਵ ਅਤੇ ਸ਼ਕਤੀ ਦੇ ਸੁਮੇਲ ਨਾਲ ਹੀ ਸਿਰਜਣਹਾਰ ਹੈ, ਵਰਨਾ ਉਹ ਅਹਿੱਲ ਹੈ, ਕਿਉਂਕਿ ਸ਼ਿਵ ਅਤੇ ਸ਼ਕਤੀ ਦੇ ਸੰਯੋਗ ਨਾਲ ਹੀ ਉਤਪਤੀ ਹੋਂਦੀ ਹੈ ਅਤੇ ਇਸੇ ਸੁਮੇਲ ਨਾਲ ਹੀ ਦੁਨੀਆਂ ਵਧ ਫੁਲ ਸਕਦੀ ਹੈ।

ਮਹਾਤਮਾ ਬੁੱਧ
*ਧੰਮਪਦ*

ਕਾਮ ਲਾਲਸਾ ਹੈ ਦੁਖਦਾਈ, ਭਾਰੀ ਦੁੱਖ ਹੈ ਦਿੰਦੀ,
ਕਾਮ ਲਾਲਸਾ ਹੈ ਭੈ ਦਾਇਕ, ਭਾਰੀ ਭੈ ਹੈ ਦਿੰਦੀ,
ਕਾਮ ਲਾਲਸਾ ਤੋਂ ਉੱਚਾ ਜਨ ਦੁਖ ਭੈ ਤੋਂ ਬਚੇ,
ਕਾਮ ਲਾਲਸਾ ਤੋਂ ਉੱਚਾ ਜਨ ਲਏ ਸਹਿਜ ਨੂੰ ਪਾ।
*ਅਨੁਵਾਦ- ਪ੍ਰੋ. ਹਰਨਾਮ ਦਾਸ*

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 932*

ਕਾਮ ਕ੍ਰੋਧ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥

| | |
|---|---|
| ਗੁਰੂ ਅਰਜਨ ਦੇਵ<br>*ਪੰਨਾ 388* | ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ ॥<br>ਹਰ ਸਿਮਰਨੁ ਕਰਿ ਹਰਿ ਜਨ ਛੂਟੇ ॥ |
| ਸਿਗਮੰਡ ਫਰਾਇਡ | ਕਾਮ ਮਨੁੱਖੀ ਜੀਵਨ ਦਾ ਧੁਰਾ ਹੈ। |
| ਸਿਗਮੰਡ ਫਰਾਇਡ | ਮੈਨੂੰ ਸਿਰਫ਼ ਇਤਨਾ ਦੱਸ ਦਿਓ ਕਿ ਮਰਦ ਦੀ ਸੇਜ਼ ਜ਼ਿੰਦਗੀ ਕਿਹੋ ਜਹੀ ਹੈ ਤੇ ਮੈਂ ਤੁਹਾਨੂੰ ਦੱਸ ਦੇਵਾਂਗਾ ਕਿ ਉਹ ਬੰਦਾ ਕਿਹੋ ਜਿਹਾ ਹੈ। |
| ਰਜਨੀਸ਼ ਓਸ਼ੋ<br>*ਸੰਭੋਗ ਤੋਂ ਸਮਾਧੀ ਵੱਲ* | ਵਾਸਨਾ ਰੂਪ ਪਰਤਾਵੇ, ਤਾਂ ਪਤਨੀ ਮਾਂ ਬਣ ਸਕਦੀ ਹੈ।<br>ਵਾਸਨਾ ਰੂਪ ਪਰਤਾਵੇ, ਤਾਂ ਕਾਮ ਪ੍ਰੇਮ ਬਣ ਸਕਦਾ ਹੈ। |
| ਰਜਨੀਸ਼ ਓਸ਼ੋ<br>*ਸੰਭੋਗ ਤੋਂ ਸਮਾਧੀ ਵੱਲ* | ਕਾਮ ਦੀ ਸ਼ਕਤੀ ਪ੍ਰਮਾਤਮਾ ਦੀ ਸ਼ਕਤੀ ਹੈ, ਇਸ ਲਈ ਤਾਂ ਉਸ ਤੋਂ ਊਰਜਾ ਪੈਦਾ ਹੈ ਅਤੇ ਨਵੀਆਂ ਜ਼ਿੰਦਗੀਆਂ ਪੈਦਾ ਹੁੰਦੀਆਂ ਹਨ। ਉਹੀ ਤਾਂ ਸਭ ਤੋਂ ਰਹੱਸਪੂਰਨ ਸ਼ਕਤੀ ਹੈ। ਉਸ ਨਾਲ ਦੁਸ਼ਮਣੀ ਛੱਡ ਦੇਵੋ। |
| ਨਾਨਕ ਸਿੰਘ<br>*ਅਧ ਖਿੜਿਆ ਫੁੱਲ* | ' ਵਿਸ਼ੇ ਦਮਨ' ਦੀਆਂ ਕਹਾਣੀਆਂ ਦੇਣ ਵਾਲੇ ਲੋਕ ਜਾਂ ਬੇਸਮਝ ਹਨ ਜਾਂ ਪਖੰਡੀ। ਜਿਸ ਤਰ੍ਹਾਂ ਭੁੱਖ ਨੂੰ, ਨੀਂਦਰ ਨੂੰ ਦਮਨ ਕਰਨਾ ਗੈਰ ਕੁਦਰਤੀ ਹੈ ਏਸੇ ਤਰ੍ਹਾਂ ਵਿਸ਼ੇ ਨੂੰ ਦਮਨ ਕਰਨਾ ਜਾਂ ਦਮਨ ਕਰਨ ਵਿਚ ਚੰਗਿਆਈ ਦਾ ਖਿਆਲ ਕਰਨਾ ਮੂਰਖਤਾ ਹੈ। |
| ਧਨੀ ਰਾਮ ਚਾਤ੍ਰਿਕ | ਕਾਮ ਨਸ਼ੇ ਵਿਚ ਗੁੱਤਾ ਵਿਰਦਾ, ਕੁੱਤਾ ਜਿਉਂ ਹਲਕਾਇਆ,<br>ਅੰਨ੍ਹਾਂ ਹੋਇਆ ਪਰਖ ਨ ਸੱਕੇ, ਆਪਣਾ ਅਤੇ ਪਰਾਇਆ।<br>ਫਿਟਕਾਂ ਪੱਲੇ ਪੈਣ ਜਦੋਂ, ਬੇਸ਼ਰਮ ਝਾੜ ਸਿਰ ਹੋਸੇ,<br>ਪਲਕ ਸਵਾਦ, ਹਿਤ, ਦੁਨੀਆਂ, ਦੀਨ, ਨਿਲੱਜੇ ਚੁੱਲੇ ਪਾਇਆ। |
| ਕਰਤਾਰ ਸਿੰਘ ਦੁੱਗਲ | ਇਨਸਾਨੀ ਫ਼ਿਤਰਤ ਵਿਚ ਇਹ (ਕਾਮ-ਵਾਸਨਾ) ਇਕ ਇਕੱਲਾ ਜਜ਼ਬਾ ਹੈ, ਜਿਸ ਨੂੰ ਛੋਹਿਆਂ ਹੋਰ ਬਾਕੀ ਵਲਵਲੇ ਦੀਆਂ ਤਾਰਾਂ ਬੋਲ ਉਠਦੀਆਂ ਹਨ ਤੇ ਇਸ ਜਜ਼ਬੇ ਨੂੰ ਜਗਾਣਾ ਹੀ ਬਸ ਕੰਮ ਹੈ ਉੱਚੇ ਤੋਂ ਉੱਚੇ ਆਰਟ ਦਾ। |

## ਕਰਮ

| | |
|---|---|
| ਮਹਾਂਭਾਰਤ | ਇਹ ਧਰਤੀ ਹੀ ਸਾਡੇ ਕਰਮਾਂ ਦੀ ਭੂਮੀ ਹੈ। |
| *ਗੀਤਾ* | ਕੰਮ ਵਿਚ ਤੇਰਾ ਹੈ ਅਧਿਕਾਰ<br>ਫਲ ਵਿਚ ਤੇਰਾ ਨਾਹੀਂ ਹੱਕ<br>ਫਲ ਦੀ ਉੱਕੀ ਆਸ ਨਾ ਰੱਖ |

ਨ ਨਿਕੰਮ ਚ ਜਾ ਅਟਕ
*ਅਨੁਵਾਦ-ਪ੍ਰੋ. ਹਰਨਾਮ ਦਾਸ*

*ਗੀਤਾ*

ਕਰਮ 'ਚ ਮਿਹਨਤ ਜਾਏ ਨ ਹੋਵੇ,
ਨ ਸਿੱਟਾ ਕੋਈ ਭੈੜਾ ਨਿਕਲੇ,
ਕਰਮ ਧਰਮ ਦਾ ਤੁੱਛ ਜਿਹਾ ਕਿਣਕਾ,
ਜਨਮ ਮਰਨ ਦੇ ਭੈ ਸਭ ਕੱਟੇ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਮਹਾਤਮਾ ਬੁੱਧ**
*ਧੱਮਪੱਦ*

ਦੂਜਿਆਂ ਦੇ ਜ਼ਿੰਮੇ ਨਾ ਬੰਦਾ ਨਿੱਜ ਦੋਸ਼ਾਂ ਨੂੰ ਲਾਵੇ,
ਇਹ ਤਾਂ ਕੇਵਲ ਆਪਣੇ ਦੋਸ਼ਾਂ ਉਪਰ ਨਜ਼ਰ ਭੁਆਵੇ,
ਦੋਸ਼ ਨਾ ਦੀਜੇ ਕਿਸੇ ਤਾਈਂ ਦੋਸ਼ ਹੈ ਨਿੱਜ ਕਰਮਾਂ ਦਾ,
ਜੈਸਾ ਕੋਈ ਬੀਜੇ ਵੈਸਾ ਆਪ ਹੀ ਫਲ ਖਾਵੇ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਚਾਣਕਯ**

ਫਲ ਮਨੁੱਖ ਦੇ ਕਰਮ ਦੇ ਅਧੀਨ ਹੈ। ਮਹਾਤਮਾ ਲੋਕ ਚੰਗੀ ਤਰ੍ਹਾਂ ਵਿਚਾਰ ਕੇ ਹੀ ਕੋਈ ਕੰਮ ਕਰਦੇ ਹਨ।

**ਈਸ਼ ਉਪਨਿਸ਼ਦ**

ਇਸ ਦੁਨੀਆਂ ਵਿਚ ਕੰਮ ਕਾਰ ਵਿਚ ਜੁਟੇ ਹੋਏ ਤੁਸੀਂ ਸੌ ਸਾਲ ਜੀਉਣ ਦੀ ਇੱਛਾ ਕਰੋ। ਹੇ ਮਨੁੱਖ, ਕੰਮ ਕਾਰ ਤੋਂ ਬਿਨਾਂ ਤੇਰੇ ਲਈ ਹੋਰ ਰਸਤਾ ਹੈ ਹੀ ਨਹੀਂ।

**ਸ਼ੇਖ ਫਰੀਦ**
*ਪੰਨਾ 1379*

ਫਰੀਦਾ ਲੋੜੈ ਦਾਖ ਬਿਜਉਰੀਆ ਕਿਕਰਿ ਬੀਜੈ ਜਟੁ ॥
ਹੰਢੈ ਉਨ ਕਤਾਇਦਾ ਪੈਧਾ ਲੋੜੈ ਪਟੁ ॥

**ਸ਼ੇਖ ਫਰੀਦ**
*ਪੰਨਾ 1381*

ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 464*

ਫਲ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ।

**ਗੁਰੂ ਨਾਨਕ ਦੇਵ**
*ਪੰਨਾ 473*

ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥

**ਗੁਰੂ ਨਾਨਕ ਦੇਵ**
*ਪੰਨਾ 8*

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲੁ ਜਗਤੁ ॥
ਚੰਗਿਆਈਆਂ ਬੁਰਿਆਈਆਂ ਵਾਂਚੈ ਧਰਮ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

**ਗੁਰੂ ਅਮਰਦਾਸ**
*ਪੰਨਾ 918*

ਐਸਾ ਕੰਮ ਮੂਲ ਨ ਕੀਚੈ, ਜਿਤ ਅੰਤੁ ਪਛੋਤਾਈਐ ॥

| | |
|---|---|
| ਗੁਰੂ ਅਰਜਨ ਦੇਵ<br>*ਪੰਨਾ 134* | ਜੇਹਾ ਬੀਜੇ ਸੋ ਲੁਣੇ ਕਰਮਾ ਸੰਦੜਾ ਖੇਤੁ॥ |
| ਗੁਰੂ ਗੋਬਿੰਦ ਸਿੰਘ | ਦੇਹਿ ਸ਼ਿਵਾ ਬਰ ਮੋਹਿ ਇਹੈ<br>ਸ਼ੁਭ ਕਰਮਨ ਤੇ ਕਬਹੂੰ ਨ ਟਰੋਂ<br>ਨਾ ਡਰੋਂ ਅਰਿ ਸੋਂ ਜਬ ਜਾਇ ਲਰੋਂ<br>ਨਿਸਚੈ ਕਰਿ ਅਪਨੀ ਜੀਤ ਕਰੋਂ। |
| ਮੁਕਬਲ | ਸੋਈ ਲੈਣਗੇ ਮੁਕਬਲਾ ਜਾ ਅੱਗੇ<br>ਜਿਹਨਾਂ ਇਸ ਜਹਾਨ ਤੇ ਬੀ ਬੋਇਆ। |
| ਲਾਕ | ਮਨੁੱਖ ਦੇ ਕਰਮ ਹੀ ਉਸਦੇ ਵਿਚਾਰਾਂ ਦੀ ਸਭ ਤੋਂ ਵਧੀਆ ਵਿਆਖਿਆ ਹਨ। |
| ਡਿਜ਼ਰਾਇਲੀ | ਕਰਮ ਚਾਹੇ ਸਦਾ ਸੁੱਖ ਨਾ ਲਿਆ ਸਕਣ ਪਰ ਕਰਮ ਬਿਨਾਂ ਸੁੱਖ ਨਹੀਂ ਮਿਲਦਾ। |
| ਸਵਾਮੀ ਵਿਵੇਕਾਨੰਦ<br>*ਕਰਮਯੋਗਾ* | ਜਦੋਂ ਤੁਸੀਂ ਕੋਈ ਕਰਮ ਕਰਦੇ ਹੋ ਤਾਂ ਕਿਸੇ ਹੋਰ ਗੱਲ ਤੇ ਵਿਚਾਰ ਨਾ ਕਰੋ, ਉਸਨੂੰ ਇਕ ਉਪਾਸਨਾ -ਵੱਡੀ ਤੋਂ ਵੱਡੀ ਉਪਾਸਨਾ - ਦੇ ਤੌਰ ਤੇ ਕਰੋ ਅਤੇ ਉਸ ਸਮੇਂ ਤਕ ਲਈ ਉਸ ਵਿਚ ਆਪਣਾ ਸਾਰਾ ਤਨ ਮਨ ਲਗਾ ਦੇਵੋ। |
| ਰਬਿੰਦਰ ਨਾਥ ਟੈਗੋਰ<br>*ਟੂਵਾਰਡਜ਼ ਯੂਨੀਵਰਸਲ ਮੈਨ* | ਕੰਮ ਕਾਰ ਨਾਲ ਭਰਿਆ ਜੀਵਨ ਹੀ ਮਨੁੱਖ ਨੂੰ ਕਿਸਮਤ ਵਾਲਾ ਬਣਾ ਸਕਦਾ ਹੈ। ਜਦੋਂ ਇਹ ਦੁਨਿਆਵੀ ਜੀਵਨ ਸੰਪੂਰਨ ਹੁੰਦਾ ਹੈ ਉਦੋਂ ਇਹ ਮੁਤੇ ਸਿਧ ਆਪਣੇ ਅੰਤ ਤੀਕਰ ਪਹੁੰਚ ਜਾਂਦਾ ਹੈ ਅਤੇ ਕੰਮਾਂ ਦੇ ਬੰਧਨ ਹੌਲੇ-ਹੌਲੇ ਢਿੱਲੇ ਹੋ ਕੇ ਦੂਰ ਹੋ ਜਾਂਦੇ ਹਨ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ- ਕਲਚਰ* | ਨਵ ਉੱਸਰੇ ਸੰਸਾਰ ਵਿਚ ਸਾਡੇ ਕੰਮ ਜੀਵਤ ਰਹਿਣਗੇ<br>ਸਭ ਭੁੱਲ ਜਾਣਗੇ ਭਾਵੇਂ ਸਾਡੇ ਨਾਮ ਅਤੇ ਸਾਡੀ ਮੌਤ ਦੀ ਕਹਾਣੀ। |

## ਕਵੀ

| | |
|---|---|
| ਨਿਤਸ਼ੇ | ਕਵੀ ਬਹੁਤ ਝੂਠ ਬੋਲਦੇ ਹਨ। ਉਹ ਬਹੁਤ ਘੱਟ ਜਾਣਦੇ ਹਨ ਅਤੇ ਘਟੀਆ ਸਿਖਾਂਦਰੂ ਹੁੰਦੇ ਹਨ। ਉਹ ਆਪਣੇ ਪਾਣੀ ਨੂੰ ਗੰਧਲਾ ਕਰ ਦਿੰਦੇ ਹਨ ਤਾਂ ਕਿ ਇਹ ਡੂੰਘਾ ਜਾਪੇ। ਇਕ ਕਵੀ ਮੂਰਖਤਾ ਦਾ ਸਮੁੰਦਰ ਹੁੰਦਾ ਹੈ। |

ਸ਼ਿਲਰ

ਕੇਵਲ ਕਵੀ ਹੀ ਅਸਲੀ ਮਨੁੱਖ ਹੁੰਦਾ ਹੈ ਅਤੇ ਉਸਦੇ ਸਾਹਮਣੇ ਸਭ ਤੋਂ ਵਧੀਆ ਦਾਰਸ਼ਨਿਕ ਕੇਵਲ ਇਕ ਕਾਰਟੂਨ ਹੁੰਦਾ ਹੈ।

ਰਸੂਲ ਹਮਜ਼ਾਤੋਵ
*ਮੇਰਾ ਦਾਗ਼ਿਸਤਾਨ*

ਕਵੀ ਸੰਸਾਰ ਦੀ ਰਚਨਾ ਤੋਂ ਸੌ ਸਾਲ ਪਹਿਲਾਂ ਜਨਮਿਆ ਸੀ।

ਰਸੂਲ ਹਮਜ਼ਾਤੋਵ
*ਮੇਰਾ ਦਾਗ਼ਿਸਤਾਨ*

ਇਹ ਨਾ ਕਹੋ : "ਮੈਨੂੰ ਵਿਸ਼ਾ ਦੱਸੋ।"
ਸਗੋਂ ਇਹ ਕਹੋ : "ਮੈਨੂੰ ਅੱਖਾਂ ਦਿਓ।"

ਵਿਲੀਅਮ ਵਰਡਜ਼ਵਰਥ

ਕਵੀ ਇਕ ਮਨੁੱਖ ਹੁੰਦਾ ਹੈ ਜੋ ਮਨੁੱਖਾਂ ਨੂੰ ਸੰਬੋਧਨ ਕਰਦਾ ਹੈ।

ਸ਼ੈਲੇ
*ਏ ਡਿਫ਼ੈਂਸ ਆਫ਼ ਪੋਇਟਰੀ*

ਕਵੀ ਸੰਸਾਰ ਦੇ ਨਾ ਮਾਨਤਾ ਪ੍ਰਾਪਤ ਵਿਧਾਨਕਾਰ ਹੁੰਦੇ ਹਨ।

ਪ੍ਰੋ. ਪੂਰਨ ਸਿੰਘ
*ਖੁੱਲ੍ਹੇ ਲੇਖ*

ਜਿਸ ਬੰਦੇ ਨੂੰ ਸਦਾ ਜਵਾਨੀ ਦਾ, ਸਦਾ ਬਹਾਰ ਦਾ ਖੇੜਾ ਚੜ੍ਹਿਆ ਰਹੇ, ਕੇਸ ਧੌਲੇ ਹੋ ਜਾਣ, ਹੱਡੀ ਮਾਸ ਸਿਥਲ ਹੋ ਜਾਏ, ਨਿਰਬਲ ਗਰੀਬ ਹੋਵੇ, ਪਰ ਰੂਹ ਵਿਚ ਸਦਾ ਬਹਾਰ ਦੇ ਰੰਗ ਖਿੜੇ ਹੋਣ, ਉਹ ਭਾਵੇਂ ਇਕ ਅੱਖਰ ਨਾ ਲਿਖੇ, ਭਾਵੇਂ ਇਕ ਵਚਨ ਨਾ ਬੋਲੇ, ਉਹ ਕਵੀ ਹੈ। ਉਹਦਾ ਤੱਕਣਾ, ਉਹਦੀ ਬਾਂਹ ਦੀ ਉਲਾਰ, ਉਹਦਾ ਬਹਿਣਾ, ਚਲਣਾ, ਖਾਣਾ, ਪੀਣਾ, ਪਹਿਨਣਾ ਕਾਵਯ ਹੈ, ਜੇ ਕਦੀ ਕੋਈ ਗੱਲ ਕਰੇ ਅਤੇ ਉਹ ਲਿਖ ਲਈ ਜਾਏ, ਉਹ ਉੱਚਾ ਸਾਹਿਤਯ ਹੈ, ਕਵਿਤਾ ਹੈ।

ਧਨੀ ਰਾਮ ਚਾਤ੍ਰਿਕ

ਦੁਖ ਪਰਾਏ ਸਹੇੜਨ ਵਾਲੀ, ਤੀਖਣ ਚੇਤਨਤਾਈ।
ਏਹ ਸਭ ਰਾਸ ਕਵੀ ਦੇ ਹਿੱਸੇ ਚਾਤ੍ਰਿਕ ਆਈ।

## ਕਵਿਤਾ

ਵਾਲਟੇਅਰ

ਕਵਿਤਾ ਆਤਮਾ ਦਾ ਸੰਗੀਤ ਹੈ।

ਗੈਟੇ

ਜੋ ਕਰਦਾ ਹੈ ਨਫ਼ਰਤ ਕਵਿਤਾ ਦੀ ਆਵਾਜ਼ ਨੂੰ
ਉਹ ਹੈ ਇਕ ਗੰਵਾਰ, ਹੋਵੇ ਭਾਵੇਂ ਕੋਈ ਵੀ।

ਵਰਡਜ਼ਵਰਥ
*ਪਰਿਫੇਸ ਟੂ ਲਿਰੀਕਲ ਬੈਲੇਡਜ਼*

ਕਵਿਤਾ ਸਾਡੀਆਂ ਸ਼ਕਤੀਸ਼ਾਲੀ ਭਾਵਨਾਵਾਂ ਦਾ ਆਪਮੁਹਾਰਾ ਪ੍ਰਗਟਾਵਾ ਹੁੰਦਾ ਹੈ।

ਕਾਲਰਿਜ

ਕਵਿਤਾ ਸਾਰੇ ਮਨੁੱਖੀ ਗਿਆਨ, ਵਿਚਾਰਾਂ, ਭਾਵਾਂ, ਅਨੁਭੂਤੀਆਂ ਅਤੇ ਭਾਸ਼ਾ ਦੀ ਖ਼ੁਸ਼ਬੂਦਾਰ ਕਲੀ ਹੈ।

| | |
|---|---|
| **ਕਾਲਰਿਜ** | ਕਵਿਤਾ ਲਿਖਤ ਦਾ ਅਜਿਹਾ ਰੂਪ ਹੈ ਜਿਸ ਦਾ ਮੰਤਵ ਵਿਗਿਆਨ ਵਾਂਗ ਬੌਧਿਕ ਆਨੰਦ ਪ੍ਰਾਪਤ ਕਰਨਾ ਨਹੀਂ ਹੁੰਦਾ ਸਗੋਂ ਇਹ ਆਪਣਾ ਮੰਤਵ ਸਾਡੀ ਅਜਿਹੀ ਸੁਭਾਵਿਕ ਭਾਸ਼ਾ ਦੁਆਰਾ ਪ੍ਰਾਪਤ ਕਰਦੀ ਹੈ ਜਿਹੜੀ ਕਿ ਉਤਸ਼ਾਹ ਦੀ ਹਾਲਤ ਵਿਚ ਉਪਜਦੀ ਹੈ। |
| **ਵਿਲਿਅਮ ਹੈਜ਼ਲਿਟ** | ਕਵਿਤਾ ਕਲਪਨਾ ਅਤੇ ਜਜ਼ਬਾਤਾਂ ਦੀ ਭਾਸ਼ਾ ਹੈ। |
| **ਲਾਲਾ ਹਰਦਿਆਲ**<br>*ਹਿੰਟਸ ਫਾਰ ਸੈਲਫ ਕਲਚਰ* | ਕਵਿਤਾ ਦਾ ਦੋਸ਼ ਹੁੰਦਾ ਹੈ ਸੱਚ ਦਾ ਦੋਸ਼<br>ਖੋਲ੍ਹੋ ਇਸਦੇ ਪਵਿੱਤਰ ਬੂਹੇ ਅਤੇ ਹੋਣ ਦਿਓ ਚਾਨਣ। |
| **ਕੀਟਸ**<br>*ਆਨ ਦਿ ਗਰਾਸਹੋਪਰ ਐਂਡ ਕ੍ਰਿਕਟ* | ਧਰਤੀ ਦੀ ਕਵਿਤਾ ਕਦੀ ਵੀ ਲੁਕਦੀ ਨਹੀਂ। |
| **ਦੀਵਾਨ ਸਿੰਘ ਕਾਲੇਪਾਣੀ** | ਕਵਿਤਾ ਸੋਚ ਦਾ ਸਿੱਟਾ ਨਹੀਂ, ਇਸ ਦੀ ਬੇਵਸ ਤੜਫਣੀ ਹੁੰਦੀ ਹੈ। |
| **ਪੀ. ਬੀ. ਸ਼ੈਲੇ** | ਕਵਿਤਾ ਸਭ ਤੋਂ ਸੋਹਣੇ ਅਤੇ ਸਭ ਤੋਂ ਖੁਸ਼ ਮਨਾਂ ਦੇ ਸਭ ਤੋਂ ਸੋਹਣੇ ਅਤੇ ਸਭ ਤੋਂ ਖੁਸ਼ ਪਲਾਂ ਦਾ ਵਰਣਨ ਹੁੰਦੀ ਹੈ। |
| **ਜੇਮਜ਼. ਆਰ ਲੋਵਿਲ** | ਲੋਕ ਪੁੱਛਦੇ ਹਨ 'ਕਵਿਤਾ ਦਾ ਕੀ ਲਾਭ ਹੈ?' ਇਹ ਸਵਾਲ ਗੁਲਾਬ ਦਾ ਨਾਸ ਕਰ ਦੇਵੇਗਾ ਅਤੇ ਗੋਭੀ ਦੀ ਰਾਖੀ ਕਰੇਗਾ। |
| **ਰਸੂਲ ਹਮਜ਼ਾਤੋਵ**<br>*ਮੇਰਾ ਦਗਿਸਤਾਨ* | ਕਵਿਤਾ ਜੋ ਜੀਵਨ ਭਰ ਦੁਹਰਾਈ ਜਾਵੇਗੀ, ਇਕ ਵਾਰੀ ਵਿਚ ਲਿਖੀ ਜਾਂਦੀ ਹੈ। |
| **ਰਸੂਲ ਹਮਜ਼ਾਤੋਵ** | ਕਵਿਤਾ ਮਨ ਵਿਚ ਬਿਨਾਂ ਐਲਾਨ ਕੀਤਿਆਂ ਆਉਂਦੀ ਹੈ, ਸੁਗਾਤ ਵਾਂਗ। ਕਵੀ ਦੀ ਦੁਨੀਆ ਉਤੇ ਕਰੜੇ ਨਿਯਮ ਲਾਗੂ ਨਹੀਂ ਹੋ ਸਕਦੇ। |
| **ਪ੍ਰੋ. ਪੂਰਨ ਸਿੰਘ** | ਪਿਆਰ ਵਿਚ ਮੋਏ ਬੰਦਿਆਂ ਦੇ ਮਿੱਠੇ ਬਚਨ ਕਵਿਤਾ ਹਨ। |
| **ਪ੍ਰੋ. ਪੂਰਨ ਸਿੰਘ** | ਕਵਿਤਾ ਨੈਣਾਂ ਵਿਚ ਸੁਫ਼ਨੇ ਲਟਕਾ ਦਿੰਦੀ ਹੈ। ਦਿਲਾਂ ਵਿਚ ਅਸ਼ੀਰੀਆਂ ਦੇ ਮੋਲੇ ਕਰਾ ਦਿੰਦੀ ਹੈ। ਨਵਾਂ ਆਕਾਸ਼, ਨਵੀਂ ਧਰਤ, ਨਵੀਂ ਦੁਨੀਆਂ ਤੇ ਸੋਹਣੀ ਦੁਨੀਆਂ ਰਚ ਵਿਖਾਂਦੀ ਹੈ। |
| **ਪ੍ਰੋ. ਮੋਹਨ ਸਿੰਘ**<br>*ਕਵਿਤਾ* | ਆਪਣੀ ਜ਼ਾਤ ਵਿਖਾਲਣ ਬਦਲੇ,<br>ਰੱਬ ਨੇ ਹੁਸਨ ਬਣਾਇਆ।<br>ਦੇਖ ਹੁਸਨ ਦੇ ਤਿਖੇ ਜਲਵੇ,<br>ਜ਼ੋਰ ਇਸ਼ਕ ਨੇ ਪਾਇਆ।<br>ਫੁਰਿਆ ਜਦੋਂ ਇਸ਼ਕ ਦਾ ਜਾਦੂ, |

ਦਿਲ ਵਿਚ ਕੁੱਦੀ ਮਸਤੀ।
ਇਹ ਮਸਤੀ ਜਦ ਬੋਲ ਉਠੀ,
ਤਾਂ ਹੜ੍ਹ ਕਵਿਤਾ ਦਾ ਆਇਆ।

**ਨਰਿੰਦਰ ਸਿੰਘ ਕਪੂਰ**
*ਬੂਹੇ ਬਾਰੀਆਂ*

ਧਰਮ ਕਵਿਤਾ ਰਾਹੀਂ ਪਲਦਾ ਹੈ। ਇਸ ਕਰਕੇ ਲਗਭਗ ਸਾਰਾ ਧਾਰਮਿਕ ਸਾਹਿਤ ਕਵਿਤਾ ਵਿਚ ਹੈ। ਕਵਿਤਾ ਮਨੁੱਖ ਨੂੰ ਵਾਸਤਵਿਕਤਾ ਤੋਂ ਪਰ੍ਹੇ ਲੈ ਜਾਂਦੀ ਹੈ, ਇਹੋ ਹੀ ਧਰਮ ਦਾ ਉਦੇਸ਼ ਹੈ।

# ਕਿਰਤ

**ਕੁਰਾਨ**

ਹੱਕ ਹਲਾਲ ਦੀ ਕਮਾਈ ਪੂਜਾ ਪਾਠ ਸਮਾਨ ਹੈ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1245*

ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥

**ਕਬੀਰ**
*ਪੰਨਾ 1376*

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸੰਮਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥

**ਗੁਰੂ ਅਰਜਨ ਦੇਵ**
*ਪੰਨਾ 522*

ਉਦਮੁ ਕਰੇਦਿਆ ਜੀਉ ਤੂੰ
ਕਮਾਵਦਿਆ ਸੁਖ ਭੁੰਚੁ॥

**ਖਲੀਲ ਜਿਬਰਾਨ**
*ਪੈਗ਼ੰਬਰ*

ਜਦੋਂ ਤੁਹਾਨੂੰ ਆਪਣੇ ਕੰਮ ਨਾਲ ਪਿਆਰ ਹੋ ਜਾਂਦਾ ਹੈ ਤਾਂ ਤੁਸੀਂ ਆਪਣੇ ਆਪ ਨਾਲ, ਇਕ ਦੂਜੇ ਨਾਲ ਤੇ ਈਸ਼ਵਰ ਨਾਲ ਇਕਸੁਰ ਹੋ ਜਾਂਦੇ ਹੋ।

**ਖਲੀਲ ਜਿਬਰਾਨ**
*ਪੈਗ਼ੰਬਰ*

ਤੁਹਾਡਾ ਕੰਮ ਵਿਚ ਜੁਟੇ ਰਹਿਣਾ ਵਾਸਤਵ ਵਿਚ ਤੁਹਾਡਾ ਜੀਵਨ ਨੂੰ ਪਿਆਰ ਕਰਨਾ ਹੀ ਹੈ।

**ਖਲੀਲ ਜਿਬਰਾਨ**
*ਪੈਗ਼ੰਬਰ*

ਜੇ ਤੁਸੀਂ ਪਿਆਰ ਨਾਲ ਨਹੀਂ ਸਿਰਫ਼ ਅਰੁੱਚੀ ਨਾਲ ਹੀ ਕੰਮ ਕਰ ਸਕਦੇ ਹੋ ਤਾਂ ਚੰਗਾ ਹੋਵੇਗਾ ਜੇ ਤੁਸੀਂ ਆਪਣਾ ਕੰਮ ਛੱਡ ਕੇ ਮੰਦਰ ਦੇ ਬੂਹੇ ਅੱਗੇ ਬੈਠ ਜਾਵੋ ਤੇ ਉਹਨਾਂ ਕੋਲੋਂ ਦਾਨ ਲੈਣ ਲੱਗ ਜਾਵੋ ਜਿਹੜੇ ਖੁਸ਼ੀ-ਖੁਸ਼ੀ ਕੰਮ ਕਰਦੇ ਹਨ।

**ਬਰਨਾਰਡ ਸ਼ਾਅ**

ਅਜ ਕੱਲ ਕਠੋਰ ਮਿਹਨਤ ਅਤੇ ਗੰਦਾ ਕੰਮ ਕਰਨ ਵਾਲਿਆਂ ਨੂੰ ਸਭ ਤੋਂ ਘੱਟ ਮਜ਼ਦੂਰੀ ਮਿਲਦੀ ਹੈ ਅਤੇ ਸੌਖਾ ਕੰਮ ਕਰਨ ਵਾਲਿਆਂ ਨੂੰ ਚੰਗੀ ਦਿਹਾੜੀ ਦਿੱਤੀ ਜਾਂਦੀ ਹੈ ਪਰ ਸਭ ਤੋਂ ਵੱਧ ਉਹਨਾਂ ਨੂੰ ਮਿਲਦਾ ਹੈ ਜੋ ਕੋਈ ਕੰਮ ਨਹੀਂ ਕਰਦੇ।

**ਕਾਰਲ ਮਾਰਕਸ**

ਦੁਨੀਆ ਭਰ ਦੇ ਮਜ਼ਦੂਰੋ, ਇਕ ਹੋ ਜਾਓ, ਤੁਸੀਂ ਆਪਣੀਆਂ ਜੰਜ਼ੀਰਾਂ ਤੋਂ ਬਿਨਾਂ ਕੁਝ ਵੀ ਨਹੀਂ ਖੋਵੋਗੇ।

**ਕਾਰਲ ਮਾਰਕਸ**
*ਦਾਸ ਕੈਪੀਟਲ*

ਕਿਰਤ ਸਭ ਤੋ ਪਹਿਲੀ ਥਾਵੇਂ ਉਹ ਪ੍ਰਕਿਰਿਆ ਹੈ ਜਿਸ ਵਿਚ ਮਨੁੱਖ ਅਤੇ ਪ੍ਰਾਕਿਰਤੀ ਦੋਵੇਂ ਸ਼ਾਮਿਲ ਹੁੰਦੇ ਹਨ ਅਤੇ ਜਿਸ ਵਿਚ ਮਨੁੱਖ ਆਪਣੇ ਅਤੇ ਪ੍ਰਕਿਰਤੀ ਵਿਚਕਾਰ ਪਦਾਰਥਕ ਪ੍ਰਤੀਕਰਮਾਂ ਨੂੰ ਆਪਣੀ ਮਰਜ਼ੀ ਨਾਲ ਆਰੰਭ ਕਰਦਾ, ਨੇਮਬੱਧ ਕਰਦਾ ਅਤੇ ਕੰਟਰੋਲ ਕਰਦਾ ਹੈ। ਉਹ ਆਪਣੀਆਂ ਬਾਹਵਾਂ ਅਤੇ ਲੱਤਾਂ ਨੂੰ, ਦਿਮਾਗ਼ ਅਤੇ ਹੱਥਾਂ ਨੂੰ, ਆਪਣੇ ਸਰੀਰ ਦੀਆਂ ਕੁਦਰਤੀ ਸ਼ਕਤੀਆਂ ਨੂੰ ਹਰਕਤ ਦੇ ਕੇ ਆਪਣੇ ਆਪ ਨੂੰ ਪ੍ਰਾਕਿਰਤੀ ਦੇ ਵਿਰੋਧ ਵਿਚ ਉਸ ਦੀ ਹੀ ਇਕ ਸ਼ਕਤੀ ਵਜੋਂ ਖੜ੍ਹਾ ਕਰਦਾ ਹੈ, ਤਾਂ ਜੋ ਪ੍ਰਾਕਿਰਤੀ ਦੇ ਉਤਪਾਦਨਾਂ ਨੂੰ ਆਪਣੀਆਂ ਲੋੜਾਂ ਅਨੁਕੂਲ ਢਲੇ ਰੂਪ ਵਿਚ ਵਰਤ ਸਕੇ।

**ਪ੍ਰੋ. ਪੂਰਨ ਸਿੰਘ**
*ਕਿਰਤ, ਖੁੱਲ੍ਹੇ ਲੇਖ*

ਜਿਸ ਦੇ ਹੱਥ ਵਿਚ ਕਿਰਤ ਨਹੀਂ ਉਹ ਨਿਕੰਮਾ ਆਦਮੀ ਹੈ ਅਤੇ ਉਹ ਕਦੀ ਉੱਚ ਜੀਵਨ ਦੇ ਮਰਮਾਂ ਨੂੰ ਅਨੁਭਵ ਨਹੀਂ ਕਰ ਸਕਦਾ।

**ਲਾਲ ਸਿੰਘ ਕਮਲਾ ਅਕਾਲੀ**

ਹੱਥੀਂ ਕੰਮ ਕਰਨ ਨਾਲ ਬੰਦੇ ਦਾ ਮਨ ਨੀਵਾਂ ਹੁੰਦਾ ਹੈ ਤੇ ਮੱਤ ਉੱਚੀ ਹੁੰਦੀ ਹੈ, ਸਰੀਰ ਵਿਚ ਸੁਕ੍ਰਿਤ ਦੀ ਸੁਗੰਧੀ ਖਿੜਦੀ ਹੈ ਜਿਸ ਤਰ੍ਹਾਂ ਪਾਰਸ ਨਾਲ ਛੁਹਿਆ ਲੋਹਾ ਸੋਨਾ ਬਣ ਜਾਂਦਾ ਹੈ। ਹੱਥਾਂ ਦੀ ਕਿਰਤ ਹੀ ਇਕ ਅਜੇਹੀ ਕਰਨੀ ਹੈ ਜਿਸਦਾ ਅਸਰ ਚਾਰ ਚੁਫੇਰੇ ਚੰਗਾ ਹੀ ਚੰਗਾ ਪੈਂਦਾ ਹੈ, ਸਰੀਰ ਅਰੋਗ ਹੁੰਦਾ ਹੈ, ਮਨ ਦਾ ਹੰਕਾਰ ਜਾਂਦਾ ਹੈ ਤੇ ਜਗਤ ਵਿਚ ਪਦਾਰਥਾਂ ਦਾ ਵਾਧਾ ਹੁੰਦਾ ਹੈ।

**ਡਾ. ਦਲੀਪ ਸਿੰਘ**
*ਗੁਰਬਖ਼ਸ਼ ਸਿੰਘ- ਅਭਿਨੰਦਨ ਗ੍ਰੰਥ*

ਕਿਰਤ ਵਿਚ ਕਰਤਾਰੀ ਗੁਣ ਹੁੰਦਾ ਹੈ। ਰੱਬ ਨੇ ਕਿਰਤੀ ਨੂੰ ਬਣਾਇਆ ਹੈ ਅਤੇ ਕਿਰਤੀ ਸੰਸਾਰ ਨੂੰ ਬਣਾਂਦਾ ਹੈ। ਉਹ ਇਕ ਕਲਾਕਾਰ ਹੈ ਜੋ ਜੀਵਨ ਨੂੰ ਸੁਹਣਾ ਬਣਾਉਣ ਲਈ ਚਿਤਵਦਾ ਹੈ ਅਤੇ ਉਸ ਦੀ ਮਿਹਨਤ ਅਮਲੀ ਰੂਪ ਦੇ ਕੇ ਸਾਕਾਰ ਕਰਦੀ ਹੈ। ਚੰਗਾ ਬਣਨ ਬਣਾਉਣ ਦੀ ਕਲਪਨਾ ਤਾਂ ਕਈ ਕਰ ਸਕਦੇ ਹਨ ਪਰ ਚੰਗਾ ਬਣਨਾ ਬਣਾਉਣਾ ਕਿਰਤੀ ਨੂੰ ਹੀ ਆਉਂਦਾ ਹੈ। ਬਿਨਾਂ ਕਿਰਤੀ ਦੇ ਸਭ ਕੁਝ ਖਲੋਤਾ ਖਲੋਤਾ ਹੀ ਰਹਿ ਜਾਵੇ।

**ਇਕ ਕਹਾਵਤ**

ਕਿਰਤ ਹੀ ਪੂਜਾ ਹੈ।

**ਮਹਾਤਮਾ ਬੁੱਧ**
*ਧੰਮਪਦ*

ਛੋਟਾ, ਵੱਡਾ ਸੂਖਮ ਮੋਟਾ ਦਾਨ ਨਾ ਲੈਵੇ ਜੋ
ਚੰਗੀ ਮੰਦੀ ਭੇਟ ਕਿਸੇ ਤੋਂ ਜੋ ਨਾ ਲੈਵੇ ਕੋਈ
ਜਿਹੜਾ ਆਪਣੀ ਰੋਜ਼ੀ ਖੱਟੇ ਤਕੜੀ ਘਾਲ ਦੇ ਰਾਹੀਂ,
ਸੱਚਾ ਸੁੱਚਾ ਦੁਨੀਆਂ ਅੰਦਰ ਬ੍ਰਾਹਮਣ ਹੋਵੇ ਉਹ।
*ਅਨੁਵਾਦ- ਪ੍ਰੋ. ਹਰਨਾਮ ਦਾਸ*

## ਕੁੱਤਾ

| | |
|---|---|
| *ਓਲਡ ਟੈਸਟਾਮੈਂਟ* | ਇਕ ਜੀਵਤ ਕੁੱਤਾ ਇਕ ਮਰੇ ਹੋਏ ਸ਼ੇਰ ਨਾਲੋਂ ਬੇਹਤਰ ਹੁੰਦਾ ਹੈ। |
| ਭਾਈ ਗੁਰਦਾਸ | ਕੁੱਤਾ ਰਾਜ ਬਹਾਲੀਐ ਫਿਰ ਚੱਕੀ ਚੱਟੈ॥ |
| ਮਾਰਕ ਟਵੇਨ<br>*ਪਡਨਹੈਡ ਵਿਲਸਨਜ਼ ਕੈਲੰਡਰ* | ਜੇਕਰ ਤੁਸੀਂ ਇਕ ਭੁੱਖੇ ਮਰ ਰਹੇ ਕੁੱਤੇ ਨੂੰ ਚੁੱਕ ਕੇ ਉਸਨੂੰ ਰਜਾ ਦਿੰਦੇ ਹੋ ਤਾਂ ਉਹ ਤੁਹਾਨੂੰ ਵੱਢੇਗਾ ਨਹੀਂ। ਇਕ ਕੁੱਤੇ ਅਤੇ ਮਨੁੱਖ ਵਿਚ ਇਹੀ ਮੁੱਖ ਅੰਤਰ ਹੈ। |
| ਸ਼ਿਵ ਕੁਮਾਰ ਬਟਾਲਵੀ | ਕੁੱਤਿਓ ਰਲ ਕੇ ਭੌਂਕੋ<br>ਤਾਂ ਕਿ ਮੈਨੂੰ ਨੀਂਦ ਨਾ ਆਵੇ<br>ਰਾਤ ਹੈ ਕਾਲੀ ਚੋਰ ਨੇ ਫਿਰਦੇ<br>ਕੋਈ ਘਰ ਨੂੰ ਸੰਨ੍ਹ ਨਾ ਲਾਵੇ। |

## ਕਲਪਨਾ

| | |
|---|---|
| ਸ਼ੇਕਸਪੀਅਰ<br>*ਏ ਮਿਡ ਸਮਰ ਨਾਈਟਸ ਡਰੀਮ* | ਪਾਗਲ, ਪ੍ਰੇਮੀ ਅਤੇ ਕਵੀ ਇਕੋ ਜਹੀ ਕਲਪਨਾ ਦੇ ਮਾਲਕ ਹੁੰਦੇ ਹਨ। |
| ਜਾਹਨ ਕੀਟਸ<br>*ਓਡ ਆਨ ਏ ਗਰੇਸ਼ੀਅਨ ਅਰਨ* | ਸੁਣਾਈ ਦੇਣ ਵਾਲਾ ਸੰਗੀਤ ਮਿੱਠਾ ਹੁੰਦਾ ਹੈ ਪਰ ਜਿਹੜਾ ਸੁਣਾਈ ਨਹੀਂ ਦਿੰਦਾ ਉਹ ਵਧੇਰੇ ਮਿੱਠਾ ਹੁੰਦਾ ਹੈ। |
| ਨੈਪੋਲੀਅਨ | ਕਲਪਨਾ ਵਿਸ਼ਵ ਤੇ ਰਾਜ ਕਰਦੀ ਹੈ। |
| ਸਵਾਮੀ ਵਿਵੇਕਾਨੰਦ | ਅਪਵਿੱਤਰ ਕਲਪਨਾ ਉਤਨੀ ਹੀ ਬੁਰੀ ਹੈ ਜਿਤਨਾ ਬੁਰਾ ਅਪਵਿੱਤਰ ਕੰਮ। |
| ਆਇਨਸਟੀਨ<br>*ਆਨ ਸਾਇੰਸ* | ਕਲਪਨਾ ਗਿਆਨ ਤੋਂ ਵਧੇਰੇ ਮਹੱਤਵਪੂਰਨ ਹੁੰਦੀ ਹੈ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ ਕਲਚਰ* | ਲੈਅ ਕਵਿਤਾ ਦਾ ਜਿਸਮ ਹੈ ਪਰ ਕਲਪਨਾ ਇਸਦੀ ਰੂਹ ਹੈ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ ਕਲਚਰ* | ਕਲਪਨਾ ਕੁਦਰਤ ਦੇ ਧੁਰ ਅੰਦਰ ਦੇਖਣ ਅਤੇ ਇਸਦੀ ਵਿਆਖਿਆ ਕਰਨ ਦੀ ਸ਼ਕਤੀ ਹੈ। ਇਹ ਬੁੱਧੀ ਅਤੇ ਜਜ਼ਬਾਤ ਦੇ ਅੱਧ ਵਿਚਕਾਰ ਦੀ ਚੀਜ਼ ਹੈ। ਇਹ ਵਿਰੋਧੀ ਅਤੇ ਅਸਮਾਨ |

ਵਿਪਰੀਤ ਵਾਲੀਆਂ ਚੀਜ਼ਾਂ ਨੂੰ ਮਿਲਾਉਂਦੀ ਹੈ ਅਤੇ ਇਕਮਿਕ ਕਰਦੀ ਹੈ।

**ਗੁਰਬਖਸ਼ ਸਿੰਘ ਪ੍ਰੀਤਲੜੀ**
*ਜ਼ਿੰਦਗੀ ਦੀ ਰਾਸ*

ਕਲਪਨਾਵਾਂ ਪ੍ਰੇਰਨ ਦੀ ਸਮਰੱਥਾ ਸਾਹਿਤ ਵਿਚ ਹੀ ਹੈ।

**ਜਸਵੰਤ ਸਿੰਘ ਕੰਵਲ**
*ਰਾਤ ਬਾਕੀ ਹੈ*

ਕਲਪਨਾ ਵਧਦੀ ਰਹੇਗੀ ਜੀਵਨ ਦੀ ਅਗਵਾਈ ਲਈ
ਇਹਨਾਂ ਸੰਗਮਰੀ ਚਟਾਨਾਂ 'ਚ ਭੂਚਾਲ ਆਉਂਦੇ ਰਹਿਣਗੇ।

# ਕਾਨੂੰਨ

**ਸ਼ੇਕਸਪੀਅਰ**
*ਮਈਅਰ ਫਾਰ ਮਈਅਰ*

ਜਦ ਜੱਜ ਖੁਦ ਹੀ ਚੋਰ ਬਣ ਜਾਣ ਤਾਂ ਚੋਰਾਂ ਨੂੰ ਲੁੱਟਣ ਦਾ ਅਧਿਕਾਰ ਮਿਲ ਜਾਂਦਾ ਹੈ।

**ਜਾਹਨ ਗਾਲਜ਼ਵਰਦੀ**
*ਜਸਟਿਸ*

ਕਾਨੂੰਨ ਜੋ ਹੈ ਸੋ ਹੈ- ਇਕ ਸ਼ਾਨਦਾਰ ਭਵਨ, ਜਿਸਨੇ ਸਾਨੂੰ ਸਭ ਨੂੰ ਪਨਾਹ ਦਿੱਤੀ ਹੋਈ ਹੈ ਅਤੇ ਜਿਸਦਾ ਹਰ ਇਕ ਪੱਥਰ ਦੂਸਰੇ ਤੇ ਟਿਕਿਆ ਹੋਇਆ ਹੈ।

**ਗੋਲਡਸਮਿੱਥ**
*ਦਿ ਟਰੈਵਲਰ*

ਕਾਨੂੰਨ ਗਰੀਬਾਂ ਨੂੰ ਪੀਸਦਾ ਹੈ ਅਤੇ ਅਮੀਰ ਕਾਨੂੰਨ ਉਪਰ ਰਾਜ ਕਰਦੇ ਹਨ।

**ਜਾਹਨ ਸੈਲਡਨ**
*ਟੇਬਲ ਟਾਕ*

ਕਾਨੂੰਨ ਦੀ ਅਗਿਆਨਤਾ ਕੋਈ ਬਹਾਨਾ ਨਹੀਂ ਹੈ।

**ਹੈਲੀਫੈਕਸ**

ਜੇਕਰ ਕਾਨੂੰਨਾਂ ਦੀ ਆਪਣੀ ਜ਼ੁਬਾਨ ਹੁੰਦੀ ਤਾਂ ਉਹ ਸਭ ਤੋਂ ਪਹਿਲਾਂ ਵਕੀਲਾਂ ਦੀ ਸ਼ਿਕਾਇਤ ਕਰਦੇ।

**ਹੈਲੀਫੈਕਸ**

ਕਾਨੂੰਨਾਂ ਨੂੰ ਇਹ ਤਿੰਨ ਤਰ੍ਹਾਂ ਦੇ ਵਿਅਕਤੀ ਨਹੀਂ ਸਮਝ ਪਾਉਂਦੇ- ਪਹਿਲੇ, ਉਹ ਜੋ ਇਹਨਾਂ ਨੂੰ ਬਣਾਉਂਦੇ ਹਨ, ਦੂਸਰੇ, ਜੋ ਇਹਨਾਂ ਨੂੰ ਲਾਗੂ ਕਰਦੇ ਹਨ ਅਤੇ ਤੀਸਰੇ, ਜੋ ਇਹਨਾਂ ਨੂੰ ਤੋੜ ਕੇ ਸਜ਼ਾ ਭੁਗਤਦੇ ਹਨ।

**ਜਾਹਨ ਆਸਟਿਨ**

ਕਾਨੂੰਨ ਉਚੇ ਦੁਆਰਾ ਨੀਵੇਂ ਨੂੰ ਦਿੱਤਾ ਗਿਆ ਆਦੇਸ਼ ਹੈ।

**ਗੁਰਦਿਆਲ ਸਿੰਘ**
*ਅੰਨ੍ਹੇ ਘੋੜੇ ਦਾ ਦਾਨ*

ਕਾਨੂੰਨ ਜ਼ੋਰ ਆਲ਼ਿਆਂ ਦਾ ਹੁੰਦੈ। ਉਮਰਾਂ ਬੀਤ ਗਈਆਂ 'ਸਕਤੇ ਦਾ ਸੱਤੀ ਬੀਹੀਂ ਸੌ' ਕਹਿੰਦਿਆਂ ਨੂੰ? ਜੇ ਤੁਸੀਂ ਸਕਤੇ ਹੋਉਂਗੇ ਕਾਨੂੰਨ ਥੋਡੇ ਵੰਨੀ ਹੋਜੂ, ਜੇ ਕੋਈ ਹੋਰ ਤਕੜਾ ਹੋਊ ਕਾਨੂੰਨ ਉਹਦਾ ਗੋਲਾ ਬਣ ਜੂ।

| | |
|---|---|
| ਨਰਿੰਦਰ ਸਿੰਘ ਕਪੂਰ<br>*ਬੂਹੇ ਬਾਰੀਆਂ* | ਕਾਨੂੰਨ ਉਹ ਬੰਧਨ ਹਨ ਜਿਹਨਾਂ ਨੂੰ ਸਮਾਜ ਸਾਡੇ ਉਪਰ ਠੋਸਦਾ ਹੈ। ਪਰ ਸੰਜਮ ਅਤੇ ਸੰਕੋਚ ਉਹ ਰੋਕਾਂ ਹਨ ਜਿਹੜੀਆਂ ਅਸੀਂ ਆਪਣੇ ਆਪ ਉਤੇ ਲਾਉਂਦੇ ਹਾਂ। |
| ਅਗਿਆਤ | ਅਧਿਕਾਰਾਂ ਦੇ ਬਿਨਾਂ ਕਾਨੂੰਨ ਘੜਨੀਆਂ ਕੌਂਸਲਾਂ ਅਤੇ ਪਾਰਲੀਮੈਂਟ ਦੇ ਮੈਂਬਰਾਂ ਨੂੰ ਆਨਰੇਬਲ ਕਹਿਣਾ ਅਜਿਹਾ ਹੈ ਜਿਹਾ ਕਿ ਬਿਨਾਂ ਸੁਗੰਧੀ ਤੋਂ ਕਾਗਜ਼ੀ ਫੁੱਲ ਨੂੰ ਫੁੱਲ ਕਹਿਣਾ। |

## ਕਲਾ

| | |
|---|---|
| ਮਹਾਤਮਾ ਗਾਂਧੀ | ਜੋ ਕਲਾ ਆਤਮਾ ਨੂੰ ਆਤਮ ਦਰਸ਼ਨ ਕਰਨ ਦੀ ਸਿੱਖਿਆ ਨਹੀਂ ਦਿੰਦੀ, ਉਹ ਕਲਾ ਹੀ ਨਹੀਂ। |
| ਐਚ. ਡਬਲਿਊ ਲਾਂਗਫੈਲੋ | ਕਲਾ ਲੰਮੀ ਹੈ ਸਮਾਂ ਤੇਜ਼ੀ ਨਾਲ ਗੁਜ਼ਰ ਰਿਹਾ ਹੈ। |
| ਓਵਿਡ | ਕਲਾ ਨੂੰ ਛੁਪਾਉਣਾ ਹੀ ਅਸਲੀ ਕਲਾ ਹੈ। |
| ਸਿਨੇਕਾ | ਸਾਰੀ ਕਲਾ ਕੇਵਲ ਕੁਦਰਤ ਦੀ ਨਕਲ ਹੈ। |
| ਬੇਨ ਜਾਨਸਨ<br>*ਏਵਰੀਮੈਨ ਆਊਟ ਆਫ*<br>*ਹਿਜ਼ ਹਿਊਮਰ* | ਕਲਾ ਦਾ ਇਕ ਦੁਸ਼ਮਣ ਹੈ ਜਿਸ ਨੂੰ ਅਗਿਆਨਤਾ ਕਿਹਾ ਜਾਂਦਾ ਹੈ। |
| ਰਸਕਿਨ | ਮਨੁੱਖ ਦੀਆਂ ਬਹੁਮੁੱਖੀ ਭਾਵਨਾਵਾਂ ਦਾ ਪ੍ਰਵਾਹ ਜਦੋਂ ਰੋਕਿਆਂ ਨਹੀਂ ਰੁਕਦਾ ਤਾਂ ਉਹ ਕਲਾ ਦੇ ਰੂਪ ਵਿਚ ਫੁੱਟ ਪੈਂਦਾ ਹੈ। |
| ਹੀਗਲ | ਕਲਾ ਦੀ ਸੁੰਦਰਤਾ ਅਜਿਹੀ ਸੁੰਦਰਤਾ ਹੈ ਜਿਹੜੀ ਕੇਵਲ ਮਨ ਜਾਂ ਤਨ ਵਿਚ ਪੈਦਾ ਨਹੀਂ ਹੁੰਦੀ ਸਗੋਂ ਮੁੜ ਇਸ ਤੋਂ ਹੀ ਜਨਮ ਲੈਂਦੀ ਹੈ.....। ਕਲਾ ਦਾ ਮੰਤਵ ਸਚਾਈ ਨੂੰ ਇੰਦਰੀਆਵੀ ਕਲਾਮਈ ਰੂਪਾਂ ਵਿਚ ਪ੍ਰਗਟ ਕਰਨਾ ਅਤੇ ਭਾਵਨਾ ਅਤੇ ਬੁੱਧੀ ਦਰਮਿਆਨ ਵਿਰੋਧਾਂ ਨੂੰ ਸੁਮੇਲ ਦੇ ਰੂਪ ਵਿਚ ਪੇਸ਼ ਕਰਨਾ ਹੈ। |
| ਵਿਕਟਰ ਹਿਊਗੋ | ਸੱਚੀ ਕਲਾ ਕਰ ਸਕਦੀ ਹੈ ਗੁਲਾਮੀ ਤੋਂ ਮੁਕਤ, ਅਤੇ ਬਖ਼ਸ਼ਦੀ ਹੈ ਸੱਚੀ ਮਹਾਨਤਾ, ਸੁਤੰਤਰ ਲੋਕਾਂ ਨੂੰ। |
| ਸੀ.ਈ.ਐਮ.ਜੋਡ | ਕਲਾ ਕਲਾਕਾਰ ਨੂੰ ਜੀਵਨ ਸ਼ਕਤੀ ਪ੍ਰਦਾਨ ਕਰਦੀ ਹੈ। |
| ਮਾਈਕਲ ਐਂਜਲੋ | ਕਲਾ ਬੜੀ ਈਰਖਾਵਾਦੀ ਇਸਤਰੀ ਹੈ। ਇਹ ਕਿਸੇ ਹੋਰ ਨੂੰ ਆਪਣੇ ਮੁਕਾਬਲੇ ਵਿਚ ਨਹੀਂ ਸਹਾਰਦੀ। |

| | |
|---|---|
| ਰਿਚਰਡ ਵੈਗਨਰ | ਕਲਾ ਆਪਣੇ ਆਪ ਵਿਚ, ਹੋਂਦ ਵਿਚ ਅਤੇ ਸਮਾਜ ਵਿਚ ਇਕ ਆਨੰਦ ਹੈ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ਼ ਕਲਚਰ* | ਉੱਤਮ ਕਲਾ ਅਸਲੀ ਖੁਸ਼ੀ ਅਤੇ ਸਦੀਵੀ ਉਤਸ਼ਾਹ ਦਾ ਸੋਮਾ ਹੁੰਦੀ ਹੈ। ....... ਕਲਾ ਤੁਹਾਨੂੰ ਆਪਣੇ ਨਿਜ ਤੋਂ ਮੁਕਤ ਅਤੇ ਸੁਤੰਤਰ ਕਰਦੀ ਹੈ ਅਤੇ ਤੁਹਾਨੂੰ ਸਮਾਜਿਕ ਨਿੱਜ ਨਾਲ ਮਿਲਾਉਂਦੀ ਹੈ। |
| ਗੁਰਬਖਸ਼ ਸਿੰਘ ਪ੍ਰੀਤਲੜੀ<br>*ਜ਼ਿੰਦਗੀ ਦੀ ਰਾਸ* | ਕਲਾ ਉਹ ਕੋਮਲ ਹੁਨਰ ਹੈ, ਜਿਹੜਾ ਮਨੁੱਖੀ ਦਿਲ ਦੇ ਅਣਗੌਂਵੇ ਗੀਤਾਂ ਅਣ-ਪੂਰੇ ਸੁਪਨਿਆਂ ਤੇ ਅਣ-ਮਾਣੇ ਹੁਸਨਾਂ ਨੂੰ ਕਸਬੀ ਕਮਾਲ ਦੀ ਮੱਦਦ ਨਾਲ ਦਿਸਦੀਆਂ ਸ਼ਕਲਾਂ ਵਿਚ ਰੂਪਮਾਨ ਕਰਦਾ, ਅਪਰ ਅਪਾਰ ਕੁਦਰਤ ਨਾਲ ਮਨੁੱਖ ਦੀ ਵਾਕਫੀਅਤ ਵਧਾਂਦਾ ਤੇ ਮਨੁੱਖ ਦੀਆਂ ਆਸਾਂ ਖੁਸ਼ੀਆਂ ਨੂੰ ਜ਼ਿੰਦਗੀ ਦੀਆਂ ਬੁਨਿਆਦੀ ਕਦਰਾਂ ਨਾਲ ਜੋੜੀ ਰਖਦਾ ਹੈ। |
| ਗੁਰਬਖਸ਼ ਸਿੰਘ ਪ੍ਰੀਤਲੜੀ<br>*ਜ਼ਿੰਦਗੀ ਦੀ ਰਾਸ* | ਕਲਾ ਮਨੁੱਖੀ ਦਿਲ ਦੀ ਜ਼ਬਾਨ ਹੈ, ਇਹਦੇ ਬਿਨਾਂ ਮਨੁੱਖੀ ਦਿਲ ਗੁੰਗਿਆਂ ਵਾਂਗ ਬੇ-ਤੌਰ ਭੌਰ ਹੋ ਜਾਂਦਾ ਹੈ। ਇਨਸਾਨ ਤੇ ਹੈਵਾਨ ਵਿਚ ਫਰਕ ਸਿਰਫ਼ ਕਲਾ ਦਾ ਹੈ। |
| ਹਰਿੰਦਰ ਸਿੰਘ ਰੂਪ | ਕਲਾ ਯੋਗ ਦਾ ਨਾਮ ਹੈ, ਰੂਪ ਜਿਦ੍ਹਾ ਹੈ ਧਿਆਨ<br>ਕਲਾ ਸਵਾਰੇ ਜਗਤ ਨੂੰ, ਕਲਾ ਰਚੇ ਭਗਵਾਨ। |
| ਨਾਨਕ ਸਿੰਘ | ਹੁਨਰ ਹੁਨਰ ਲਈ ਨਹੀਂ, ਹੁਨਰ ਸਮਾਜ ਲਈ ਹੈ। ਹੁਨਰ ਭੁੱਖਿਆਂ ਦਾ ਪੇਟ ਭਰਨ ਲਈ ਹੈ। ਹੁਨਰ ਨਿਰਅੱਖਰਿਆਂ ਨੂੰ ਅੱਖਰ ਸਿਖਾਣ ਲਈ ਹੈ। |
| ਕਰਤਾਰ ਸਿੰਘ ਦੁੱਗਲ | ਸਾਰਾ ਆਰਟ ਪ੍ਰਾਪੇਗੰਡਾ ਹੈ ਚੰਗਿਆਈ ਦਾ, ਸਾਰਾ ਆਰਟ ਉਸਤਤੀ ਹੈ ਚੰਗੇ ਲੋਕਾਂ ਦੀ, ਸਾਰਾ ਆਰਟ ਕੀਰਤਨ ਹੈ ਚੰਗੇ ਰੱਬ ਦਾ। ਵਧੀਆ ਆਰਟ ਪੈਦਾ ਕਰਨ ਲਈ ਵਧੀਆ ਦਿਲ ਚਾਹੀਦਾ ਹੈ, ਇਕ ਵਿਸ਼ਾਲ ਹਿਰਦਾ, ਖੁਲ੍ਹੀ ਦ੍ਰਿਸ਼ਟੀ .....। |

## ਕਿਸਾਨ

| | |
|---|---|
| ਬਾਂਕੇ ਦਿਆਲ | ਪਗੜੀ ਸੰਭਾਲ ਓ ਜੱਟਾ, ਪਗੜੀ ਸੰਭਾਲ ਓ।<br>ਹਿੰਦ ਹੈ ਮੰਦਰ ਤੇਰਾ, ਤੂੰ ਦਿਸਦਾ ਪੁਜਾਰੀ ਓ।<br>ਝੱਲੇਗਾ ਅਜੇ ਕਦ ਤਕ, ਹੋਰ ਖੁਆਰੀ ਓ।<br>ਮਰਨੇ ਦੀ ਕਰ ਲੈ ਹੁਣ ਤੂੰ, ਵਡੀ ਤਿਆਰੀ ਓ। |

ਮਰਨੇ ਤੋਂ ਜੀਣਾ ਭੈੜਾ, ਹੋ ਕੇ ਬੇਹਾਲ ਓ।
ਪਗੜੀ ਸੰਭਾਲ ਓ ਜੱਟਾ, ਪਗੜੀ ਸੰਭਾਲ ਓ।

**ਧਨੀ ਰਾਮ ਚਾਤ੍ਰਿਕ**
*ਗਰੀਬ ਕਿਰਸਾਨ*

ਤਨ ਟੰਗਿਆ ਵਿਚ ਕਾਰ ਦੇ, ਜਾਨ ਟੰਗੀ ਅਸਮਾਨ,
ਮੁਠ ਵਿਚ ਤੇਰੀ ਕਾਲਜਾ, ਬਦਲਾਂ ਵਿਚ ਧਿਆਨ॥
ਰਖ ਲਏ ਰੱਬ ਜਿ ਸੋਕਿਓਂ (ਤਦ) ਝਖੜੋਂ ਸੁਕਦਾ ਸਾਹ,
ਗੜਿਓਂ, ਅਹਿਣੋਂ, ਕੁੰਗੀਓਂ, ਪੈਂਦਾ ਨਹੀਂ ਵਿਸਾਹ॥
ਸੁੱਖ-ਸੁੱਖ ਲੱਖ ਸਰੀਣੀਆਂ, ਪੱਕਣ ਚਾਰ ਕਸੀਰ,
ਤਦ ਭੀ ਸੁਣ-ਸੁਣ ਕਹਿਬੜਾਂ, (ਤੈਨੂੰ) ਔਂਦੀ ਨਹੀਂ ਖਲੀਰ॥
"ਪੱਕੀ ਖੇਤੀ ਦੇਖ ਕੇ ਗਰਬ ਕਰੇ ਕਿਰਸਾਣ,
ਵਾਓ, ਛੱਖੜ, ਝੱਲਿਓ, ਘਰ ਆਵੇ ਤਾਂ ਜਾਣ॥

**ਸ਼ਿਵ ਕੁਮਾਰ ਬਟਾਲਵੀ**

ਜੱਟਾ ਸੁੱਤੀ ਧਰਤ ਜਗਾਵੇ ਹੱਲ ਤੇਰੀ ਦਾ ਫਾਲਾ
ਹਾੜ ਦੀ ਗਰਮੀ ਸਿਰ ਤੇ ਝੱਲੇਂ ਸਿਰ ਤੇ ਪੋਹ ਦਾ ਪਾਲਾ
ਮੁੜ੍ਹਕਾ ਡੋਲ੍ਹ ਕੇ ਹਰੇ ਤੂੰ ਕਰਦਾ
ਬੰਜਰ ਤੇ ਬੀਰਾਨ
ਜੈ ਜਵਾਨ! ਜੈ ਕਿਸਾਨ!!

**ਨੰਦ ਲਾਲ ਨੂਰਪੁਰੀ**

ਬੱਲੇ ਜੱਟਾ ਬੱਲੇ, ਕੱਲ੍ਹ ਕੌਡੀ ਨਹੀਂ ਸੀ ਪੱਲੇ,
ਅੱਜ ਤੇਰਾ ਸਿੱਕਾ ਸਾਰੇ ਦੇਸ਼ ਵਿਚ ਚੱਲੇ।
- - - - - - - - - - - - - - - - - -
ਬੰਜਰਾਂ, ਪਹਾੜਾਂ ਤੇ ਉਜਾੜਾਂ ਨੂੰ ਸਵਾਰ ਕੇ
ਕਿੱਡਾ ਤੂੰ ਜਵਾਨ ਕੀਤਾ ਦੇਸ਼ ਨੂੰ ਉਸਾਰ ਕੇ,
ਰਾਤ ਦਿਨੇ ਮੇਹਨਤਾਂ ਦੇ ਮਾਰ-ਮਾਰ ਹੱਲੇ।
ਬੱਲੇ ਜੱਟਾ ਬੱਲੇ - - - - - - - - - - ।

**ਪ੍ਰੋ. ਅਜਮੇਰ ਸਿੰਘ ਔਲਖ**
*ਜਦੋਂ ਬੋਹਲ ਰੋਂਦੇ ਹਨ*

ਵਾਹੀ, ਬੀਜੀ, ਵੱਢੀ ਤੇ ਕੱਢੀ ਜਿਹੜੀ
ਕਣਕ ਜੱਟ ਦੇ ਘਰ ਨੂੰ ਆਉਣ ਲੱਗੀ,
ਸਾਰਾ ਟਬਰ ਨੱਸ਼ਈ ਜਿਹਾ ਭਿਰੇ ਹੋਇਆ
ਖੁਸ਼ੀ ਵਿਹੜੇ ਵਿਚ ਭੰਗੜੇ ਪਾਉਣ ਲੱਗੀ।
ਸਾਂਭ ਹੋਈ ਨਾ ਖੁਸ਼ੀ ਜੱਟ ਗਿਆ ਠੇਕੇ,
ਕੁਤ ਕੁਤਾੜੀਆਂ ਮਨ ਮਚਲਾਉਣ ਲੱਗੀਆਂ,
ਭੋਲੇ ਪੰਛੀਆਂ ਮਾਰ ਕੇ ਦੇਖ ਝਾਤੀ,
.ਇੱਲਾਂ ਕੋਠਿਆਂ ਤੇ ਮੰਡਰਾਉਣ ਲੱਗੀਆਂ,

**ਜਾਹਨ. ਐਫ. ਕੈਨੇਡੀ**

ਸਾਡੀ ਅਰਥ ਵਿਵਸਥਾ ਵਿਚ ਕੇਵਲ ਕਿਸਾਨ ਹੀ ਇਕ ਅਜਿਹਾ ਵਿਅਕਤੀ ਹੈ ਜਿਹੜਾ ਹਰ ਚੀਜ਼ ਨੂੰ ਪਰਚੂਨ ਵਿਚ ਖਰੀਦਦਾ ਹੈ, ਥੋਕ ਵਿਚ ਵੇਚਦਾ ਹੈ ਅਤੇ ਦੋਨਾਂ ਪਾਸਿਆਂ ਦਾ ਭਾੜਾ ਦਿੰਦਾ ਹੈ।

## ਕੱਪੜੇ

**ਗੁਰੂ ਨਾਨਕ ਦੇਵ**
*ਪੰਨਾ 16*

ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥

**ਲਾਲਾ ਹਰਦਿਆਲ**
*ਹਿੰਟਸ ਫਾਰ ਸੈਲਫ ਕਲਚਰ*

ਸੱਚੀ ਸੁੰਦਰਤਾ ਨੂੰ ਮਹਿੰਗੇ ਕੱਪੜਿਆਂ ਦੀ ਲੋੜ ਨਹੀਂ ਹੁੰਦੀ।— ਯਾਦ ਰੱਖੋ ਕਿ ਕੱਪੜੇ ਦੇ ਵਪਾਰੀ ਅਤੇ ਦਰਜੀ ਤੁਹਾਡੀ ਸ਼ਖਸੀਅਤ ਦੇ ਕੱਦ ਵਿਚ ਇਕ ਰੱਤੀ ਜਿੰਨਾ ਵਾਧਾ ਵੀ ਨਹੀਂ ਕਰ ਸਕਦੇ। ਤੁਸੀਂ ਜੋ ਕੁਝ ਹੋ ਉਹ ਤੁਸੀ ਜੋ ਕੁਝ ਪਹਿਨਦੇ ਹੋ ਨਾਲੋਂ ਵਧੇਰੇ ਮਹੱਤਵਪੂਰਨ ਹੈ।

**ਖ਼ਲੀਲ ਜਿਬਰਾਨ**
*ਪੈਗੰਬਰ*

ਤੁਹਾਡੇ ਕੱਪੜੇ ਤੁਹਾਡੀ ਬੜੀ ਸਾਰੀ ਸੁੰਦਰਤਾ ਲੁਕੋ ਲੈਂਦੇ ਹਨ, ਪਰ ਉਹ ਕੁਝ ਨਹੀਂ ਲੁਕਾਂਦੇ ਜੋ ਸੁੰਦਰ ਨਹੀਂ ਹੁੰਦਾ। ਭਾਵੇਂ ਤੁਸੀਂ ਕੱਪੜੇ ਪਾ ਕੇ ਨਿੱਜੀ ਸੁਤੰਤਰਤਾ ਪ੍ਰਾਪਤ ਕਰਨੀ ਚਾਹੁੰਦੇ ਹੋ ਪਰ ਹੋ ਸਕਦਾ ਹੈ ਤੁਹਾਨੂੰ ਆਪਣੇ ਕੱਪੜੇ ਕਿਸੇ ਜ਼ੰਜੀਰ ਤੇ ਜੋਤਰ ਵਰਗੇ ਮਹਿਸੂਸ ਹੋਣ।

**ਨਰਿੰਦਰ ਸਿੰਘ ਕਪੂਰ**
*ਨਿਬੰਧ: ਕੱਪੜਿਆਂ ਦੇ ਓਹਲੇ ਵਿਚ...*

ਸਮਾਜ ਵਿਚ ਰਹਿੰਦਿਆਂ ਹਰ ਕੋਈ ਰਿਸ਼ਤਿਆਂ ਦੇ ਤਾਣੇ ਬਾਣੇ ਵਿਚ ਪਹੁੰਚਿਆ ਹੋਇਆ ਹੁੰਦਾ ਹੈ। ਮੋਹ ਭਰੇ ਰਿਸ਼ਤਿਆਂ ਦੇ ਧਾਗੇ, ਕੱਚੇ ਧਾਗੇ ਨਾਲ ਲਟਕਦੀ ਜਿੰਦ, ਸਬੰਧਾਂ ਦੀ ਫੁਲਕਾਰੀ, ਹਨੇਰੇ ਦੀ ਚਾਦਰ, ਸਵੈਮਾਣ ਦੀ ਪਗੜੀ, ਸ਼ਰਮ ਹਯਾ ਦੀ ਚੁੰਨੀ, ਮਾਣ-ਸਤਿਕਾਰ ਦਾ ਦੋਸ਼ਾਲਾ, ਮਿਲਣੀ ਸਮੇਂ ਦਾ ਕੰਬਲ, ਰੱਤਾ-ਸ਼ਾਲੂ, ਲਾਸ਼ ਉਤੇ ਪਿਆ ਕੱਫ਼ਣ, ਅਣਖ ਦਾ ਉੱਚਾ ਲਹਿਰਾਉਂਦਾ ਪਰਚਮ, ਵਿਦਰੋਹ ਦਾ ਝੰਡਾ, ਪੋਥੀ ਦਾ ਰੁਮਾਲਾ ਆਦਿ ਇਹ ਸਾਰੇ ਹਨ ਤਾਂ ਕੱਪੜੇ ਹੀ ਪਰ ਵਿਕਾਸ ਦੇ ਅਨੇਕ ਪੜਾਵਾਂ ਵਿਚ ਮਨੁੱਖੀ ਸਮਾਜ ਨੇ ਇਹਨਾਂ ਨੂੰ ਨਿਵੇਕਲੇ ਅਰਥ ਦਿੱਤੇ ਹੋਏ ਹਨ। ਹਰ ਸਮਾਜ ਕੱਪੜਿਆਂ ਦੀ ਆਪਣੀ ਨਿਵੇਕਲੀ ਵਿਆਕਰਣ ਸਿਰਜਦਾ ਹੈ।

## ਕਾਰਜ

**ਗੁਰੂ ਅਰਜਨ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 322*

ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥
ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ।

**ਗੁਰੂ ਨਾਨਕ ਦੇਵ**
*ਪੰਨਾ 474*

ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥
ਆਪਣੇ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ।

ਗੁਰੂ ਅਰਜਨ ਦੇਵ
*ਪੰਨਾ 783*

ਸੰਤਾ ਦੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥

ਗੁਰੂ ਅਰਜਨ ਦੇਵ
*ਪੰਨਾ 784*

ਜਿਸ ਕਾ ਕਾਰਜ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥

ਗੁਰੂ ਅਰਜਨ ਦੇਵ
*ਪੰਨਾ 44*

ਸੁਖ ਦਾਤਾ ਭੈ ਭੰਜਨੋ, ਤਿਸੁ ਆਗੈ ਕਰੇ ਅਰਦਾਸਿ ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥

ਸਤਿਗੁਰੂ ਦਾਤੇ ਕਾਜ ਰਚਾਇਆ ਅਪਣੀ ਮੇਹਰ ਕਰਾਈ
ਦਾਸਾਂ ਕਾਰਜ ਆਪ ਸਵਾਰੇ ਇਹ ਉਸਦੀ ਵਡਿਆਈ ॥

## ਕਹਾਣੀ

ਡਾ. ਦਲੀਪ ਕੌਰ ਟਿਵਾਣਾ
*ਗੁਰਬਖਸ਼ ਸਿੰਘ-ਅਭਿਨੰਦਨ ਗ੍ਰੰਥ*

ਚੰਗੀ ਕਹਾਣੀ ਸਾਨੂੰ ਭਾਵ ਜਗਤ ਦੇ ਵਖਰੇ-ਵਖਰੇ ਸਤਰ, ਬੁਧੀ ਮੰਡਲ ਦੇ ਅਨੇਕ ਧਰਾਤਲ ਤੇ ਯਥਾਰਥ ਦੇ ਅਨੇਕ ਪੱਖਾਂ ਦਾ ਬੋਧ ਕਰਵਾ ਕੇ ਜੀਵਨ ਤੇ ਜਗਤ ਨਾਲ ਸਾਡੇ ਰਿਸ਼ਤੇ ਨੂੰ ਕੋਈ ਸੇਧ ਦਿੰਦੀ ਹੈ ਜਿਸ ਸੇਧ ਸਦਕਾ ਉਹ ਸੂਖਮ ਤੇ ਸਥੂਲ ਜਿਊਣ ਵਿਚ ਕੋਈ ਸੰਤੁਲਨ ਲੱਭ ਕੇ ਸਹਿਜ ਵਿਚ ਜਿਊਂ ਸਕੇ।

ਕਰਤਾਰ ਸਿੰਘ ਦੁੱਗਲ

ਵਧੀਆ ਕਹਾਣੀ ਉਹ ਹੈ ਜਿਸ ਵਿਚ ਵਧੀਆ ਲੋਕਾਂ ਦਾ ਜ਼ਿਕਰ ਕੀਤਾ ਜਾਏ। ਘੱਟ ਘੱਟ ਉਹਨਾਂ ਲੋਕਾਂ ਦਾ ਜਿਹੜੇ ਵਧੀਆ ਬਣਨ ਲਈ ਹੀਲਾ ਕਰ ਰਹੇ ਹਨ, ਘਟੀਆਪਣ ਵੱਲ ਜਿਹਨਾਂ ਨੇ ਪਿੱਠ ਫੇਰ ਲਈ ਹੈ।

ਇਕ ਕਹਾਵਤ

ਜੇ ਤੁਸੀਂ ਕਹਾਣੀ ਨਹੀਂ ਸੁਣਾ ਸਕਦੇ ਤਾਂ ਗਾਓ, ਜੇ ਗਾ ਨਹੀਂ ਸਕਦੇ ਤਾਂ ਕਹਾਣੀ ਸੁਣਾਓ।

## ਕਲਾਕਾਰ

ਕਰਤਾਰ ਸਿੰਘ ਦੁੱਗਲ

ਕਲਾਕਾਰ ਦਾ ਕੰਮ ਕੇਵਲ ਨਾਲੀਆਂ ਨੂੰ ਸਾਫ਼ ਕਰਨਾ ਨਹੀਂ, ਜੀਵਨ ਦੇ ਸੁਹਜ ਨੂੰ ਵਧਾਉਣਾ ਹੈ।

ਅੰਮ੍ਰਿਤਾ ਪ੍ਰੀਤਮ

ਜ਼ਿੰਦਗੀ ਦੀਆਂ ਤਲਖ ਹਕੀਕਤਾਂ ਤੋਂ ਮੂੰਹ ਮੋੜ ਕੇ ਜਿਹੜੇ ਲੋਕ ਆਪਣੀ ਤੀਬਰਤਾ ਦੇ ਜ਼ੋਰ ਨਾਲ ਕਲਪਨਾ ਦੇ ਅਸਮਾਨ ਵਿਚ

ਪਹੁੰਚ ਜਾਂਦੇ ਹਨ, ਉਹਨਾਂ ਵਿੱਚੋਂ ਜਿਹਨਾ ਨੂੰ ਮੁੜ ਕੇ ਧਰਤੀ ਉੱਤੇ ਆਉਣ ਦਾ ਰਾਹ ਚੇਤੇ ਰਹਿ ਜਾਂਦਾ ਹੈ, ਉਹ 'ਕਲਾਕਾਰ' ਬਣ ਜਾਂਦੇ ਹਨ ਅਤੇ ਜਿਹਨਾਂ ਨੂੰ ਵਾਪਸ ਆਉਣ ਦਾ ਰਸਤਾ ਵਿਸਰ ਜਾਂਦਾ ਹੈ ਉਹ "ਪਾਗਲ" ਹੋ ਜਾਂਦੇ ਹਨ।

## ਕਮਜ਼ੋਰੀ

**ਵਾਰਿਸ ਸ਼ਾਹ**
*ਹੀਰ*

ਵਾਰਿਸ, ਡਾਢਿਆਂ ਦੇ ਸੌ ਸਰ ਵੀਹੀਂ,
ਹਾੜੇ ਰੱਬ ਅੱਗੇ ਕਮਜ਼ੋਰਿਆਂ ਦੇ।

**ਸਵਾਮੀ ਵਿਵੇਕਾਨੰਦ**

ਜੇਕਰ ਜੱਗ ਵਿਚ ਕੋਈ ਪਾਪ ਹੈ, ਤਾਂ ਉਹ ਹੈ ਕਮਜ਼ੋਰੀ। ਕਮਜ਼ੋਰੀ ਹੀ ਮੌਤ ਹੈ, ਕਮਜ਼ੋਰੀ ਹੀ ਪਾਪ, ਇਸ ਲਈ ਹਰ ਤਰ੍ਹਾਂ ਦੀ ਕਮਜ਼ੋਰੀ ਦਾ ਤਿਆਗ ਕਰੋ।

**ਸਵਾਮੀ ਵਿਵੇਕਾਨੰਦ**

ਕਮਜ਼ੋਰ ਨੂੰ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਲਈ ਕਦੇ ਵੀ ਕਮਜ਼ੋਰ ਨਾ ਬਣੋ। ਤੁਹਾਡੇ ਅੰਦਰ ਅਸੀਮ ਸ਼ਕਤੀ ਹੈ, ਤੁਸੀਂ ਸ਼ਕਤੀਸ਼ਾਲੀ ਬਣਨਾ ਹੈ। ਨਹੀਂ ਤਾਂ ਤੁਸੀਂ ਕਿਸੇ ਵੀ ਵਸਤੂ ਤੇ ਜਿੱਤ ਕਿਵੇਂ ਪ੍ਰਾਪਤ ਕਰੋਗੇ?

## ਖੁਸ਼ੀ

**ਗੁਰੂ ਅਰਜਨ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 44*

ਲਖ ਖੁਸੀਆਂ ਪਾਤਿਸਾਹੀਆਂ ਜੇ ਸਤਿਗੁਰੁ ਨਦਰਿ ਕਰੇਇ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ॥

**ਸ਼ੇਕਸਪੀਅਰ**

ਇਕ ਖੁਸ਼ਦਿਲ ਸਾਰਾ ਦਿਨ ਤੁਰਦਾ ਰਹਿੰਦਾ ਹੈ, ਤੁਹਾਡਾ ਉਦਾਸ ਮਨ ਇਕ ਮੀਲ ਵਿਚ ਹੀ ਥੱਕ ਜਾਂਦਾ ਹੈ।

**ਯੂਰੀਪੀਡੀਜ਼**
*ਡਾਟਰਜ਼ ਆਫ਼ ਟਰਾਏ*

ਕਿਸੇ ਵੀ ਮਨੁੱਖ ਨੂੰ ਤਦ ਤੱਕ ਖੁਸ਼ ਨਾ ਸਮਝੋ ਜਦ ਤਕ ਉਹ ਮਰ ਨਹੀਂ ਜਾਂਦਾ।

**ਰਾਬਰਟ ਜੀ. ਇੰਗਰਸੌਲ**
*ਮਾਟੋ*

ਖੁਸ਼ੀ ਹੀ ਇਕੋ ਇਕ ਵਸਤੂ ਹੈ
ਖੁਸ਼ ਹੋਣ ਦਾ ਸਥਾਨ ਇਹ ਹੀ ਹੈ
ਖੁਸ਼ ਹੋਣ ਦਾ ਸਮਾਂ ਹੁਣ ਹੀ ਹੈ
ਖੁਸ਼ ਹੋਣ ਦਾ ਢੰਗ ਦੂਸਰਿਆਂ ਨੂੰ ਖੁਸ਼ ਕਰਨਾ ਹੈ।

**ਬਰਨਾਰਡ ਸ਼ਾਅ**
*ਕੈਨਡੀਡਾ*

ਤੁਹਾਨੂੰ ਖੁਸ਼ੀ ਪੈਦਾ ਕੀਤੇ ਬਿਨਾਂ ਖੁਸ਼ੀ ਮਾਨਣ ਦਾ ਕੋਈ ਅਧਿਕਾਰ ਨਹੀਂ ਜਿਵੇਂ ਕਿ ਤੁਹਾਨੂੰ ਦੌਲਤ ਪੈਦਾ ਕੀਤੇ ਬਿਨਾਂ ਦੌਲਤ ਮਾਨਣ ਦਾ ਕੋਈ ਅਧਿਕਾਰ ਨਹੀਂ।

**ਡਾ. ਜਾਹਨਸਨ**
*ਦਿ ਆਈਡਲਰ*

ਖੁਸ਼ੀ ਉਸ ਥਾਂ 'ਤੇ ਘੱਟ ਹੀ ਮਿਲਦੀ ਹੈ ਜਿਥੇ ਇਸਦੀ ਤਲਾਸ਼ ਕੀਤੀ ਜਾਂਦੀ ਹੈ।

**ਡੀਨ ਇੰਗੇ**

ਖੁਸ਼ ਲੋਕ ਉਹ ਹੁੰਦੇ ਹਨ ਜਿਹੜੇ ਕੁੱਝ ਨਾ ਕੁੱਝ ਪੈਦਾ ਕਰਦੇ ਹਨ।

**ਐਪੀਕਿਉਰੀਅਨ ਸਿਧਾਂਤ**

ਖਾਓ, ਪੀਓ ਕਰੋ ਅਨੰਦ।

**ਖ਼ਲੀਲ ਜਿਬਰਾਨ**
*ਪੈਗੰਬਰ*

ਜਦੋਂ ਤੁਹਾਡੇ ਮਨ ਵਿਚ ਖੁਸ਼ੀ ਹੁੰਦੀ ਹੈ ਉਦੋਂ ਤੁਸੀਂ ਆਪਣੇ ਮਨ ਦੀਆਂ ਡੂੰਘੀਆਂ ਤਹਿਆ ਵਿਚ ਝਾਤ ਮਾਰਿਆ ਕਰੋ, ਤੁਸੀਂ ਵੇਖੋਗੇ ਕਿ ਤੁਹਾਡੀ ਖੁਸ਼ੀ ਦਾ ਕਾਰਨ ਉਹੋ ਹੈ ਜਿਹੜਾ ਗ਼ਮੀ ਦਾ ਕਾਰਨ ਬਣਿਆ ਸੀ।

**ਖ਼ਲੀਲ ਜਿਬਰਾਨ**
*ਪੈਗੰਬਰ*

ਖੁਸ਼ੀ ਅਤੇ ਗਮੀ ਹੱਥ ਵਿਚ ਹੱਥ ਪਾ ਕੇ ਹੀ ਤੁਹਾਡੇ ਕੋਲ ਆਉਂਦੀਆਂ ਹਨ ਤੇ ਜਦੋਂ ਇਨਾਂ ਵਿਚੋਂ ਇਕ ਤੁਹਾਡੇ ਨਾਲ ਮੇਜ਼ ਉੱਤੇ ਬੈਠੀ ਹੋਵੇ ਤਾਂ ਸਮਝੋ ਕਿ ਦੂਸਰੀ ਤੁਹਾਡੇ ਮੰਜੇ ਉੱਤੇ ਸੁੱਤੀ ਪਈ ਹੈ।

**ਰੂਸੋ**

ਖੁਸ਼ੀ : ਇਕ ਚੰਗਾ ਬੈਂਕ ਖਾਤਾ, ਇਕ ਚੰਗਾ ਰਸੋਈਆ ਅਤੇ ਇਕ ਚੰਗਾ ਹਾਜ਼ਮਾ।

## ਖੁਸ਼ਾਮਦ

**ਸੁਕਰਾਤ**

ਖੁਸ਼ਾਮਦ ਬਣਾਵਟੀ ਮਿੱਤਰਤਾ ਦੇ ਸਮਾਨ ਹੈ।

**ਹਾਸ਼ਮ**
*ਦੋਹੜੇ*

ਇਕ ਬਹਿ ਕੋਲ ਖੁਸ਼ਾਮਦ ਕਰਦੇ, ਪਰ ਗਰਜਾ ਹੋਣ ਕਮੀਨੇ।
ਇਕ ਬੇਪਰਵਾਹ ਨਾ ਪਾਸ ਖਲੋਵਣ, ਪਰ ਹੋਵਣ ਯਾਰ ਨਗੀਨੇ।

**ਸਵਿਫਟ**
*ਕੈਡੇਂਸ ਐਂਡ ਵਾਨੇਸਾ*

ਖੁਸ਼ਾਮਦ ਮੂਰਖਾਂ ਦੀ ਖੁਰਾਕ ਹੈ।

**ਪ੍ਰੇਮ ਚੰਦ**

ਖੁਸ਼ਾਮਦ ਦਾ ਜ਼ਹਿਰੀਲਾ ਪਿਆਲਾ ਤੁਹਾਨੂੰ ਉਦੋਂ ਤਕ ਨੁਕਸਾਨ ਨਹੀਂ ਪਹੁੰਚਾ ਸਕਦਾ ਜਦੋਂ ਤਕ ਤੁਹਾਡੇ ਕੰਨ ਉਸਨੂੰ ਅੰਮ੍ਰਿਤ ਸਮਝ ਕੇ ਪੀ ਨਹੀਂ ਜਾਂਦੇ।

ਡਾ. ਗੁਰਨਾਮ ਸਿੰਘ ਤੀਰ
*ਮੈਨੂੰ ਮੈਥੋਂ ਬਚਾਓ*

ਜੇ ਫੂਕ ਸ਼ਾਸ਼ਤਰ ਦਾ ਪਾਠ ਨਾ ਕੀਤਾ ਹੁੰਦਾ
ਤਾਂ ਮੈਂ ਨਿਰਾ ਘੋਗਾ ਰਹਿੰਦਾ-
ਮੈਂ ਨਿਰਸੰਦੇਹ ਕਹਿ ਸਕਦਾ ਹਾਂ ਕਿ ਮੇਰੀ ਕਾਮਯਾਬੀ ਦਾ ਰਾਜ਼
ਸਿਰਫ਼ ਫੂਕ ਸ਼ਾਸਤਰ ਹੈ।
ਆਦ ਵੀ ਫੂਕ ਸ਼ਾਸਤਰ-ਅੰਤ ਵੀ ਫੂਕ ਸ਼ਾਸਤਰ
ਸ਼ਾਸਤਰ ਤਾਂ ਮੈਂ ਹੋਰ ਵੀ ਕਈ ਪੜ੍ਹੇ
ਪਰ ਸਭ ਤੋਂ ਵਧ ਮੇਰੀ ਸਹਾਇਤਾ ਫੂਕ ਸ਼ਾਸਤਰ ਨੇ ਕੀਤੀ
ਜੇ ਮੈਥੋਂ ਪੁੱਛੋ, ਤਾਂ ਫੂਕ ਸ਼ਾਸਤਰ ਅਲ੍ਹਾਦੀਨ ਦਾ ਲੈਂਪ ਹੈ-
ਜਿਥੇ ਰਗੜੋ ਇਸ 'ਚੋਂ ਨਿਕਲਿਆ ਦੇਵ
ਸਿਰ ਝੁਕਾ ਕੇ ਆਗਿਆ ਦਾ ਪਾਲਣ ਮੰਗੇਗਾ।
ਫੂਕ ਸ਼ਾਸਤਰ ਕੀ ਨਹੀਂ ਦੇ ਸਕਦਾ?
ਸਭ ਕੁਝ ਦੇ ਸਕਦਾ ਹੈ-
ਐਥੋਂ ਤਕ ਕਿ ਤਾਜ ਤਖ਼ਤ ਵੀ
ਇਸ ਦੀ ਬਦੌਲਤ ਮਿਲ ਸਕਦੇ ਹਨ।

ਐਡਮੰਡ ਬਰਕ

ਖੁਸ਼ਾਮਦ ਕਰਨ ਅਤੇ ਕਰਵਾਉਣ ਵਾਲਾ ਦੋਨੋਂ ਹੀ ਭ੍ਰਿਸ਼ਟ ਹੁੰਦੇ ਹਨ।

## ਖਾਣਾ

ਚਾਣਕਯ
*ਚਾਣਕਯ ਨੀਤੀ*

ਜਿਵੇਂ ਦੀਵਾ ਹਨੇਰਾ ਖਾ ਕੇ ਕਾਲਖ ਪੈਦਾ ਕਰਦਾ ਹੈ ਇਸੀ ਤਰ੍ਹਾਂ ਆਦਮੀ ਜਿਹਾ ਅੰਨ ਖਾਂਦਾ ਹੈ ਉਹੋ ਜਿਹੀ ਹੀ ਉਸਦੀ ਸੰਤਾਨ ਹੁੰਦੀ ਹੈ।

ਸੁਕਰਾਤ

ਦੂਸਰੇ ਲੋਕ ਖਾਣ ਲਈ ਜਿਉਂਦੇ ਹਨ ਜਦ ਕਿ ਮੈਂ ਜਿਉਣ ਲਈ ਖਾਂਦਾ ਹਾਂ।

ਗੁਰੂ ਨਾਨਕ ਦੇਵ
*ਪੰਨਾ 16*

ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥

ਸ਼ੇਖ ਸਾਅਦੀ

ਇਤਨਾ ਜ਼ਿਆਦਾ ਭੋਜਨ ਨਾ ਖਾਓ ਕਿ ਇਹ ਤੁਹਾਡੇ ਮੂੰਹ ਦੁਆਰਾ ਵਾਪਸ ਆ ਜਾਵੇ, ਇਤਨਾ ਘੱਟ ਵੀ ਨਾ ਖਾਓ ਕਿ ਤੁਹਾਡੀ ਆਤਮਾ ਤੁਹਾਡੇ ਸਰੀਰ ਵਿੱਚੋਂ ਬਾਹਰ ਆ ਜਾਵੇ।

ਸਰ ਐਂਡਰਿਊ ਕੁਲਾਰਕ

ਮੂੰਹ ਵਿਚ ਬੱਤੀ ਦੰਦ ਹਨ, ਮੂੰਹ ਵਿਚ ਪਾਈ ਹਰ ਚੀਜ਼ ਨੂੰ ਬੱਤੀ ਵਾਰ ਚਬਾਓ। ਜੇਕਰ ਕੋਈ ਦੰਦ ਟੁੱਟ ਗਿਆ ਹੋਵੇ ਤਾਂ ਚਬਾਉਣ ਦੀ ਗਿਣਤੀ ਅਨੁਪਾਤ ਵਿਚ ਵਧਾ ਦੇਵੋ।

# ਖ਼ੂਨ-ਦਾਨ

ਅਗਿਆਤ — ਇਸ ਵਿਗਿਆਨਕ ਯੁੱਗ ਵਿਚ ਪੂਜਾ ਕਰਨ ਦਾ ਇਹ ਵਿਗਿਆਨਕ ਢੰਗ ਹੈ।

ਖ਼ੂਨਦਾਨੀਆਂ ਦਾ ਨਾਹਰਾ — ਖ਼ੂਨ ਦਾਨ, ਮਹਾਂ ਦਾਨ।

ਖ਼ੂਨਦਾਨੀਆਂ ਦਾ ਨਾਹਰਾ — ਕਤਰਾ ਕਤਰਾ ਖ਼ੂਨ ਦਾ ਜੋ ਦੇ ਰਹੇ ਹਨ ਨੌਜਵਾਨ,
ਲਮਹਾ ਲਮਹਾ ਜ਼ਿੰਦਗੀ ਉਹ ਦੇ ਰਹੇ ਹਨ ਕੌਮ ਨੂੰ।

# ਗੁਣ ਅਤੇ ਔਗੁਣ

ਚਾਣਕਯ — ਮਨੁੱਖ ਆਪਣੇ ਗੁਣਾਂ ਨਾਲ ਮਹਾਨ ਬਣਦਾ ਹੈ, ਉੱਚੀ ਕੁਰਸੀ ਤੇ ਬੈਠਣ ਨਾਲ ਨਹੀਂ। ਕੀ ਉੱਚੇ ਮਹਿਲਾਂ ਉਪਰ ਬੈਠ ਕੇ ਕਾਂ ਗਰੁੜ ਬਣ ਸਕਦਾ ਹੈ?

ਚਾਣਕਯ — ਦੂਜੇ ਆਦਮੀ ਜਿਸਦੇ ਗੁਣਾਂ ਦੀ ਪ੍ਰਸ਼ੰਸਾ ਕਰਨ ਉਹ ਗੁਣਹੀਣ ਹੁੰਦਿਆਂ ਵੀ ਗੁਣੀ ਬਣ ਜਾਂਦਾ ਹੈ ਅਤੇ ਆਪਣੇ ਮੂੰਹੋਂ ਆਪਣੇ ਗੁਣਾਂ ਦੀ ਪ੍ਰਸ਼ੰਸਾ ਕਰਨ ਤੇ ਰਾਜਾ ਇੰਦਰ ਵੀ ਛੋਟਾ ਮੰਨਿਆ ਜਾਵੇਗਾ।

ਚਾਣਕਯ — ਮਨੁੱਖ ਬੇਸ਼ਕ ਕਿੰਨਾ ਵੀ ਔਗੁਣੀ ਹੋਵੇ ਪਰ ਉਸਦਾ ਇਕੋ ਚੰਗਾ ਗੁਣ ਸਾਰੇ ਔਗੁਣਾ ਨੂੰ ਢੱਕ ਦਿੰਦਾ ਹੈ ਜਿਵੇਂ ਕਿਓੜੇ ਰੁੱਖ ਦੀ ਜੜ੍ਹ ਵਿਚ ਸੱਪ ਰਹਿੰਦੇ ਹਨ, ਸ਼ਾਖਾਵਾਂ ਤੇ ਕੰਡੇ ਹੁੰਦੇ ਹਨ, ਵਿੰਗਾ ਟੇਢਾ ਰੁੱਖ ਹੁੰਦਾ ਹੈ, ਬਹੁਤ ਘੱਟ ਜੰਗਲ ਵਿਚ ਮਿਲਦਾ ਹੈ ਪਰ ਉਸ ਦੀ ਖੁਸ਼ਬੂ ਉਸਨੂੰ ਅਨਮੋਲ ਬਣਾ ਦਿੰਦੀ ਹੈ।

ਕਾਲੀਦਾਸ — ਗੁਣ ਸਾਰੇ ਸਥਾਨਾਂ ਤੇ ਆਪਣਾ ਆਦਰ ਕਰਾ ਲੈਂਦਾ ਹੈ।

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 56*

ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥
ਮੁੰਧੇ ਗੁਣ ਦਾਸੀ ਸੁਖੁ ਹੋਇ ॥
ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥

**ਗੁਰੂ ਨਾਨਕ ਦੇਵ**
*ਪੰਨਾ 598*

ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥
ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ-ਫਿਰਿ ਕੀਚ ਬੁਡਾਈ ਜੀਉ ॥

**ਕਬੀਰ**

ਜਬ ਗੁਣ ਕੋ ਗਾਹਕ ਮਿਲੇ, ਤਬ ਗੁਣ ਲਾਖ ਵਿਕਾਏ।
ਜਬ ਗੁਣ ਕੋ ਗਾਹਕ ਨਹੀਂ, ਕੌਡੀ ਬਦਲੇ ਜਾਏ।

**ਲੋਵਲ**

ਗੁਣ ਮਨੁੱਖ ਦੇ ਵਸ ਵਿਚ ਹਨ ਤੇ ਮਨੁੱਖ ਪ੍ਰਤਿਭਾ ਦੇ ਵਸ ਵਿਚ ਹੁੰਦਾ ਹੈ।

**ਲਾਲ ਸਿੰਘ ਕਮਲਾ ਅਕਾਲੀ**

ਦੁਨੀਆ ਦਾ ਇਕ ਨਿਯਮ ਹੈ ਕਿ ਗੁਣ ਆਮ ਕਰਕੇ ਜੇ ਵੰਡੇ ਵਰਤੇ ਜਾਣ ਤਾਂ ਵਧਦੇ ਫੁਲਦੇ ਹਨ ਤੇ ਜੇ ਤੰਗ ਕਰਕੇ ਬੰਨ੍ਹ ਦਿੱਤੇ ਜਾਣ ਤਾਂ ਘਟਦੇ ਘਟਦੇ ਜਾਂਦੇ ਹਨ।

## ਗਿਆਨ

**ਮਨੂ**
*ਮਨੂ ਸਿਮ੍ਰਿਤੀ*

ਵਿਸ਼ੇ ਵਿਕਾਰਾਂ ਵਿਚ ਫਸੀਆਂ ਇੰਦਰੀਆਂ ਕੇਵਲ ਗਿਆਨ ਨਾਲ ਹੀ ਰੋਕੀਆਂ ਜਾ ਸਕਦੀਆਂ ਹਨ।

**ਮਨੂ**
*ਮਨੂ ਸਿਮ੍ਰਿਤੀ*

ਕੋਈ ਆਦਮੀ ਧੌਲੇ ਆਉਣ ਨਾਲ, ਵੱਡੀ ਉਮਰ ਜਾਂ ਪੈਸਾ ਅਤੇ ਵੱਡੇ ਪਰਿਵਾਰ ਨਾਲ ਵੱਡਾ ਨਹੀਂ ਹੁੰਦਾ ਸਗੋਂ ਵੇਦ ਸ਼ਾਸਤਰਾਂ ਦੇ ਗਿਆਨ ਨਾਲ ਹੀ ਵੱਡਾ ਹੋ ਸਕਦਾ ਹੈ।

**ਗੀਤਾ**

ਸਭ ਸੰਸਾਰਕ ਯੱਗਾਂ ਨਾਲੋਂ
ਗਿਆਨ ਯੱਗ ਹੈ ਦਿਵ ਅਰਜਨ
ਸਾਰੇ ਜੱਗ ਦੇ ਯੱਗ ਤਾਂ ਸਚਮੁੱਚ
ਪੂਰਣ ਗਿਆਨ ਦੇ ਵਿਚ ਹੋਵਨ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਚਾਣਕਯ**

ਹੱਥਾਂ ਦੀ ਸ਼ੋਭਾ ਕੰਗਣਾਂ ਨਾਲ ਨਹੀਂ ਦਾਨ ਨਾਲ ਹੁੰਦੀ ਹੈ। ਸਰੀਰ ਦੀ ਸ਼ੁੱਧੀ ਚੰਦਨ ਲੇਪਣ ਨਾਲ ਨਹੀਂ ਨਹਾਉਣ ਨਾਲ ਹੁੰਦੀ ਹੈ। ਸੱਜਣਾਂ ਦਾ ਮਾਣ ਵਧੀਆ ਭੋਜਨ ਖੁਆਉਣ ਨਾਲ ਨਹੀਂ ਸੇਵਾ ਨਾਲ ਹੁੰਦਾ ਹੈ ਇਸੇ ਤਰ੍ਹਾਂ ਆਦਮੀ ਦੀ ਮੁਕਤੀ ਸ਼ਿੰਗਾਰ ਜਾਂ ਪਹਿਰਾਵੇ ਦੀ ਥਾਂ ਗਿਆਨ ਨਾਲ ਹੁੰਦੀ ਹੈ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1245*

ਅਕਲੀ ਸਾਹਿਬ ਸੇਵੀਐ, ਅਕਲੀ ਪਾਈਐ ਮਾਨੁ।
ਅਕਲੀ ਪੜ੍ਹ ਕੈ ਬੁਝੀਐ, ਅਕਲੀ ਕੀਚੈ ਦਾਨੁ।
ਨਾਨਕ ਆਖੈ ਰਾਹ ਇਹੁ ਹੋਰ ਗਲਾਂ ਸੈਤਾਨ।

**ਸੁਕਰਾਤ**

ਮੈਂ ਆਪਣੀ ਅਗਿਆਨਤਾ ਤੋਂ ਇਲਾਵਾ ਹੋਰ ਕੁੱਝ ਨਹੀਂ ਜਾਣਦਾ।

**ਪੀ. ਬੀ. ਸ਼ੈਲੇ**
*ਸੀਨਜ਼ ਫਰਾਮ ਕਾਲਡੀਰਨ*

ਜਿਤਨਾ ਵਧੇਰੇ ਅਸੀਂ ਪੜ੍ਹਦੇ ਹਾਂ ਉਤਨਾ ਹੀ ਸਾਨੂੰ ਆਪਣੀ ਅਗਿਆਨਤਾ ਬਾਰੇ ਪਤਾ ਲਗਦਾ ਹੈ।

**ਅਲੈਗਜ਼ਾਂਡਰ ਪੋਪ**
*ਐਸੇ ਆਨ ਕਰਿਟੀਸਿਜ਼ਮ*

ਘੱਟ ਗਿਆਨ ਬਹੁਤ ਖ਼ਤਰਨਾਕ ਹੁੰਦਾ ਹੈ।

**ਬੈਂਜਾਮਿਨ ਫਰੈਂਕਲਿਨ**
*ਪੂਅਰ ਰਿਚਰਡ*

ਗਿਆਨ ਵਿਚ ਕੀਤਾ ਗਿਆ ਨਿਵੇਸ਼ ਸਭ ਤੋਂ ਵੱਧ ਮੁਨਾਫ਼ਾ ਦਿੰਦਾ ਹੈ।

**ਜੇ. ਐਮ. ਕਲਾਰਕ**
*ਜਰਨਲ ਆਫ਼ ਪੋਲਿਟੀਕਲ ਇਕਾਨਮੀ*

ਕੇਵਲ ਗਿਆਨ ਹੀ ਉਤਪਾਦਨ ਦਾ ਇਕ ਅਜਿਹਾ ਸਾਧਨ ਹੈ ਜਿਸ ਉਪਰ ਘਟਦੇ ਤੁਸ਼ਟੀਗੁਣ ਦਾ ਨਿਯਮ ਲਾਗੂ ਨਹੀਂ ਹੁੰਦਾ।

**ਜੇ. ਆਰ. ਲੋਵੈਲ**

ਇਕ ਦੀਪ ਦੂਸਰੇ ਦੀਪ ਨੂੰ ਜਲਾਉਂਦਾ ਹੈ,
ਪਰ ਇਸਦੀ ਰੌਸ਼ਨੀ ਘਟਦੀ ਨਹੀਂ।

**ਹਾਬਜ਼**
*ਲੇਵੀਆਥਾਨ*

ਗਿਆਨ ਇਕ ਸ਼ਕਤੀ ਹੈ।

**ਲੈਸਿੰਗ**

ਗਿਆਨ ਦਾ ਉਦੇਸ਼ ਸਚਾਈ ਹੈ ਅਤੇ ਸਚਾਈ ਰੂਹ ਦੀ ਲੋੜ ਹੈ

**ਸ਼ੇਖ ਸਾਅਦੀ**

ਸਾਨੂੰ ਗਿਆਨ ਪ੍ਰਾਪਤੀ ਲਈ ਇਕ ਮੋਮਬਤੀ ਦੀ ਤਰ੍ਹਾਂ ਪਿਘਲ ਜਾਣਾ ਚਾਹੀਦਾ ਹੈ। ਇਹ ਤੁਹਾਡਾ ਫਰਜ਼ ਹੈ ਭਾਵੇਂ ਤੁਹਾਨੂੰ ਸਾਰੀ ਧਰਤੀ ਦੀ ਯਾਤਰਾ ਵੀ ਕਿਉਂ ਨਾ ਕਰਨੀ ਪਵੇ।

**ਰਾਮ ਕ੍ਰਿਸ਼ਨ ਪਰਮਹੰਸ**

ਗਿਆਨ ਏਕਤਾ ਪੈਦਾ ਕਰਦਾ ਹੈ ਅਤੇ ਅਗਿਆਨਤਾ ਵੱਖਰੇਪਣ ਨੂੰ ਜਨਮ ਦਿੰਦੀ ਹੈ।

**ਲਾਲਾ ਹਰਦਿਆਲ**
*ਹਿੰਟਸ ਫਾਰ ਸੈਲਫ਼ ਕਲਚਰ*

ਗਿਆਨ ਦੀ ਪ੍ਰਾਪਤੀ ਨਾਲ ਮਿਲਣ ਵਾਲੇ ਅਨੰਦ ਅਤੇ ਖੁਸ਼ੀ ਦਾ ਸ਼ਬਦਾਂ ਵਿਚ ਵਰਣਨ ਨਹੀਂ ਕੀਤਾ ਜਾ ਸਕਦਾ। ਜੇਕਰ ਤੁਸੀਂ ਆਪਣੇ ਮਨ ਦੇ ਸਰਬ ਪੱਖੀ ਵਿਕਾਸ ਤੋਂ ਭਜਦੇ ਹੋ ਤਾਂ ਤੁਸੀਂ ਆਪਣੇ ਆਪ ਨੂੰ ਇਕ ਅਕਹਿ ਅਨੰਦ ਤੋਂ ਵਾਂਝਾ ਰਖਦੇ ਹੋ ਅਤੇ ਇਹ ਅਨੰਦ ਧਨ ਦੁਆਰਾ ਪ੍ਰਾਪਤ ਹੋਣ ਵਾਲੇ ਹਰ ਅਨੰਦ ਤੋਂ ਬਿਹਤਰ ਹੈ।

**ਅਗਿਆਤ**

ਜਿਸ ਤਰ੍ਹਾਂ ਸੂਰਜ ਤੇ ਚੰਨ ਬਾਹਰੀ ਦੁਨੀਆਂ ਨੂੰ ਪ੍ਰਕਾਸ਼ਮਾਨ ਕਰਦੇ ਹਨ ਉਸੇ ਤਰ੍ਹਾਂ ਗਿਆਨ ਦੀਆਂ ਕਿਰਨਾਂ ਸਾਡੀ ਅੰਤਰ ਆਤਮਾ ਨੂੰ ਰੁਸ਼ਨਾਉਂਦੀਆਂ ਹਨ।

**ਇਕ ਕਥਨ**

ਵਿਦਿਆ ਮਨੁੱਖ ਦਾ ਤੀਸਰਾ ਨੇਤਰ ਹੈ।

# ਗੁੱਸਾ

**ਮਨੂ**
*ਮਨੂ ਸਿਮ੍ਰਿਤੀ*

ਜਿਸ ਸਮੇਂ ਮਨੁੱਖ ਕਾਮ ਅਤੇ ਕ੍ਰੋਧ ਨੂੰ ਰੋਕ ਕੇ ਸਾਰੇ ਜੀਵਾਂ ਨਾਲ ਪਿਆਰ ਮੁਹੱਬਤ ਨਾਲ ਵਰਤਾਓ ਕਰਨ ਲਗ ਜਾਂਦਾ ਹੈ ਉਸ ਵੇਲੇ ਉਸਨੂੰ ਮੁਕਤੀ ਦਾ ਮਾਰਗ ਮਿਲ ਜਾਂਦਾ ਹੈ।

**ਮਹਾਤਮਾ ਬੁੱਧ**
*ਧੱਮਪਦ*

ਉਠਦੇ ਰੋਹ ਨੂੰ ਜਿਹੜਾ ਈਕਣ ਜਲਦੀ ਕਾਬੂ ਪਾਵੇ,
ਰਥਵਾਨ ਜਿਉਂ ਭਟਕੇ ਰੱਥ ਨੂੰ ਫੌਰਨ ਰਾਹ ਤੇ ਪਾਵੇ,
ਉਹੀ ਜੀਵਨ ਵਾਲੇ ਰਥ ਦਾ ਰਥਵਾਨ ਕਹਿਲਾਵੇ,
ਬਾਕੀ ਤਾਂ ਜਗ ਘੋੜੇ ਵਾਲੀ ਵਾਗ ਨੇ ਪਕੜਨ ਵਾਲੇ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਅਰਸਤੂ**

ਗੁੱਸੇ ਹੋਣ ਦਾ ਅਧਿਕਾਰ ਕੇਵਲ ਉਸ ਵਿਅਕਤੀ ਨੂੰ ਹੈ ਜਿਸਨੂੰ ਠੀਕ ਸਮੇਂ ਉਤੇ, ਠੀਕ ਵਿਅਕਤੀ ਨਾਲ, ਠੀਕ ਉਦੇਸ਼ ਲਈ, ਸਹੀ ਮਾਤਰਾ ਵਿਚ ਅਤੇ ਢੁਕਵੇਂ ਢੰਗ ਨਾਲ ਗੁੱਸੇ ਹੋਣ ਦੇ ਸਲੀਕੇ ਦਾ ਗਿਆਨ ਹੈ।

**ਚਾਣਕਯ**

ਗੁੱਸਾ ਜਮਰਾਜ ਦੀ ਮੂਰਤ ਹੈ, ਲਾਲਚ ਨਰਕ ਦੀ ਤਰ੍ਹਾਂ ਦੁਖਦਾਈ ਹੈ, ਵਿਦਿਆ ਕਾਮਧੇਨੂ ਗਾਂ ਸਮਾਨ ਹੈ। ਸਬਰ ਸੰਤੋਖ ਸਵਰਗ ਦੇ ਚੰਦਨ ਬਾਗ ਵਾਂਗ ਹਨ।

**ਸ਼ੇਖ ਫਰੀਦ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1381-82*

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 932*

ਕਾਮ ਕ੍ਰੋਧ ਕਾਇਆ ਕਉ ਗਾਲੈ॥
ਜਿਉ ਕੰਚਨ ਸੋਹਾਗਾ ਢਾਲੈ॥

**ਰਜਨੀਸ਼ ਓਸ਼ੋ**
*ਸੰਭੋਗ ਤੋਂ ਸਮਾਧੀ ਵੱਲ*

ਕ੍ਰੋਧ ਨੂੰ ਦਬਾਉਣ ਨਾਲ ਕ੍ਰੋਧ ਦਾ ਅੰਤ ਨਹੀਂ ਹੁੰਦਾ। ਦੱਬਿਆ ਹੋਇਆ ਕ੍ਰੋਧ ਅੰਦਰ ਪ੍ਰਾਣਾਂ ਨਾਲ ਜੁੜ ਜਾਂਦਾ ਹੈ। ਨਿਕਲਿਆ ਹੋਇਆ ਕ੍ਰੋਧ ਤਾਂ ਥੋੜ੍ਹੀ ਦੇਰ ਦਾ ਸਾਥੀ ਹੁੰਦਾ ਹੈ, ਪਰ ਦੱਬਿਆ ਹੋਇਆ ਕ੍ਰੋਧ ਜ਼ਿੰਦਗੀ ਭਰ ਦੇ ਲਈ ਸਾਥੀ ਬਣ ਜਾਂਦਾ ਹੈ। ਕ੍ਰੋਧ ਨੂੰ ਦਬਾਇਆਂ ਪੂਰੀ ਸ਼ਖਸੀਅਤ ਕ੍ਰੋਧ ਨਾਲ ਭਰ ਜਾਂਦੀ ਹੈ।

**ਨਰਿੰਦਰ ਸਿੰਘ ਕਪੂਰ**
*ਬੂਹੇ ਬਾਰੀਆਂ*

ਗੁੱਸੇ ਹੋਣ ਅਤੇ ਰੁੱਸਣ ਦੇ ਪੱਖ ਤੋਂ ਪੁਰਸ਼ਾਂ ਦੇ ਮੁਕਾਬਲੇ ਇਸਤਰੀਆਂ ਕੋਲ ਵਡੇਰਾ ਹੁਨਰ ਹੈ।

# ਗੁਰੂ

**ਮਨੂ**
*ਮਨੂ ਸਿਮ੍ਰਿਤੀ*

ਗੁਰੂ ਜੀ ਨਾਲ ਕਿਸੇ ਵੀ ਪ੍ਰਕਾਰ ਦੀ ਗੱਲਬਾਤ ਕਰਨ ਵੇਲੇ ਜਾਂ ਉਹਨਾਂ ਦਾ ਹੁਕਮ ਮੰਨਣ ਵੇਲੇ ਉਹਨਾਂ ਵੱਲ ਪਿੱਠ ਕਰਕੇ ਨਹੀਂ ਖੜੇ ਹੋਣਾ ਚਾਹੀਦਾ।

**ਮਨੂ**
*ਮਨੂ ਸਿਮ੍ਰਿਤੀ*

ਪਿੱਠ ਪਿਛੇ ਵੀ ਗੁਰੂ ਦਾ ਨਾਂ ਨਹੀਂ ਲੈਣਾ ਚਾਹੀਦਾ ਅਤੇ ਨਾ ਹੀ ਉਹਨਾਂ ਦੇ ਚੱਲਣ, ਬੋਲਣ ਆਦਿ ਦੀ ਨਕਲ ਉਤਾਰਨੀ ਚਾਹੀਦੀ ਹੈ।

**ਚਾਣਕਯ**
*ਚਾਣਕਯ ਨੀਤੀ*

ਇਕ ਵੀ ਅੱਖਰ ਪੜ੍ਹਾਉਣ ਵਾਲੇ ਗੁਰੂ ਦਾ ਜੋ ਆਦਰ ਨਹੀਂ ਕਰਦਾ ਉਹ ਕੁੱਤੇ ਦੀਆਂ ਸੈਂਕੜੇ ਜੂਨੀਆਂ ਭੋਗ ਕੇ ਅੰਤ ਵਿਚ ਚੰਡਾਲ ਜੂਨ ਭੋਗਦਾ ਹੈ।

**ਚਾਣਕਯ**
*ਚਾਣਕਯ ਨੀਤੀ*

ਜੇ ਗੁਰੂ ਗਿਆਨ ਦਾ ਇਕ ਅੱਖਰ ਵੀ ਆਪਣੇ ਸੱਚੇ ਸ਼ਾਗਿਰਦ ਨੂੰ ਦੇ ਦੇਵੇ ਤਾਂ ਦੁਨੀਆਂ ਵਿਚ ਕੋਈ ਅਜਿਹਾ ਧਨ ਨਹੀਂ ਜਿਸ ਨਾਲ ਗੁਰੂ ਦੇ ਕਰਜ਼ੇ ਤੋਂ ਮੁਕਤ ਹੋਇਆ ਜਾ ਸਕੇ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 686*

ਸੋ ਗੁਰੂ ਕਹਉ ਜਿ ਸਾਚੁ ਦ੍ਰਿੜਾਵੈ ॥
ਅਕਥੁ ਕਥਾਵੈ ਸਬਦਿ ਮਿਲਾਵੈ ॥

**ਗੁਰੂ ਨਾਨਕ ਦੇਵ**
*ਪੰਨਾ 155*

ਬਾਝੁ ਗੁਰੂ ਗੁਬਾਰਿ ਹੈ ਬਿਨੁ ਸਬਦੇ ਬੂਝ ਨ ਪਾਇ ॥

**ਗੁਰੂ ਨਾਨਕ ਦੇਵ**
*ਪੰਨਾ 469*

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਦਾ ਬਧਾ ਮਨੁ ਰਹੈ ਗੁਰ ਬਿਨੁ ਗਿਆਨ ਨ ਹੋਇ ॥

**ਗੁਰੂ ਅੰਗਦ ਦੇਵ**
*ਪੰਨਾ 463*

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜ਼ਾਰ ॥
ਏਤੇ ਚਾਨਣ ਹੋਦਿਆ ਗੁਰ ਬਿਨੁ ਘੋਰ ਅੰਧਾਰ ॥

**ਗੁਰੂ ਅਮਰਦਾਸ**
*ਪੰਨਾ 36*

ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥

**ਗੁਰੂ ਅਮਰਦਾਸ**
*ਪੰਨਾ 1132*

ਬਾਝੁ ਗੁਰੂ ਜਗਤੁ ਬਉਰਾਨਾ ਭੂਲਾ ਚੋਟਾ ਖਾਈ ॥
ਮਰਿ ਮਰਿ ਜੰਮੈ ਸਦਾ ਦੁਖੁ ਪਾਏ ਦਰ ਦੀ ਖਬਰਿ ਨ ਪਾਈ ॥

**ਗੁਰੂ ਰਾਮਦਾਸ**
*ਪੰਨਾ 1399*

ਗੁਰੂ ਬਿਨੁ ਘੋਰੁ ਅੰਧਾਰੁ ਗੁਰੂ ਬਿਨ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨ ਮੁਕਤਿ ਨ ਪਾਵੈ ॥

| | |
|---|---|
| **ਗੁਰੂ ਅਰਜਨ ਦੇਵ**<br>*ਪੰਨਾ ੮੬੪* | ਮਤਿ ਕੀ ਭਰਮਿ ਭੂਲੈ ਸੰਸਾਰਿ ॥<br>ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥ |

# ਗਲਤੀ

| | |
|---|---|
| **ਕਨਫਿਊਸ਼ੀਅਸ** | ਜਿਸਨੂੰ ਇਹ ਗਿਆਨ ਹੋ ਗਿਆ ਹੋਵੇ ਕਿ ਉਸ ਤੋਂ ਗਲਤੀ ਹੋ ਗਈ ਹੈ ਅਤੇ ਉਹ ਉਸਨੂੰ ਠੀਕ ਨਹੀਂ ਕਰਦਾ, ਉਹ ਇਕ ਹੋਰ ਗਲਤੀ ਕਰ ਰਿਹਾ ਹੈ। |
| **ਸ਼ੇਕਸਪੀਅਰ**<br>*ਜੂਲੀਅਸ ਸੀਜ਼ਰ* | ਮਨੁੱਖਾਂ ਦੁਆਰਾ ਕੀਤੀ ਗਈ ਬੁਰਾਈ ਉਹਨਾਂ ਤੋਂ ਬਾਅਦ ਵੀ ਕਾਇਮ ਰਹਿੰਦੀ ਹੈ। |
| **ਪੋਪ**<br>*ਐਸੇ ਆਨ ਕਰੀਟੀਸਿਜ਼ਮ* | ਗਲਤੀ ਕਰਨਾ ਮਨੁੱਖ ਦਾ ਕੰਮ ਹੈ ਅਤੇ ਮੁਆਫ਼ ਕਰਨਾ ਰੱਬ ਦਾ ਕੰਮ ਹੈ। |
| **ਕਾਰਲਾਇਲ**<br>*ਹੀਰੋਜ਼ ਐਂਡ ਹੀਰੋ ਵਰਸ਼ਿਪ* | ਕਿਸੇ ਵੀ ਨੁਕਸ ਪ੍ਰਤੀ ਸੁਚੇਤ ਨਾ ਹੋਣਾ ਸਭ ਤੋਂ ਵੱਡਾ ਨੁਕਸ ਹੈ। |
| **ਜੋਨਾਥਨ ਸਵਿਫਟ** | ਮਨੁੱਖ ਨੂੰ ਆਪਣੀ ਗਲਤੀ ਮੰਨਣ ਵਿਚ ਕਦੇ ਵੀ ਸ਼ਰਮ ਮਹਿਸੂਸ ਨਹੀਂ ਕਰਨੀ ਚਾਹੀਦੀ ਕਿਉਂਕਿ ਗਲਤੀ ਮੰਨਣ ਦਾ ਭਾਵ ਹੁੰਦਾ ਹੈ ਕਿ ਉਹ ਮਨੁੱਖ ਕੱਲ੍ਹ ਨਾਲੋਂ ਅੱਜ ਵਧੇਰੇ ਸਿਆਣਾ ਹੋ ਗਿਆ ਹੈ। |
| **ਮਹਾਤਮਾ ਗਾਂਧੀ** | ਗਲਤੀ ਕਰਕੇ ਮਨੁੱਖ ਸਿੱਖਦਾ ਤਾਂ ਹੈ ਪਰ ਇਸਦਾ ਇਹ ਮਤਲਬ ਨਹੀਂ ਕਿ ਉਹ ਜੀਵਨ ਭਰ ਗਲਤੀ ਕਰਦਾ ਹੀ ਰਹੇ ਅਤੇ ਕਹੇ ਕਿ ਉਹ ਸਿੱਖ ਰਿਹਾ ਹੈ। |
| **ਮਹਾਤਮਾ ਗਾਂਧੀ** | ਗਲਤੀ ਕਰਨਾ ਤਾਂ ਪਾਪ ਹੀ ਹੈ, ਪਰ ਉਸਨੂੰ ਛੁਪਾਉਣਾ ਉਸਤੋਂ ਵੀ ਵੱਡਾ ਪਾਪ ਹੈ। |
| **ਅਗਿਆਤ** | ਕਦੇ ਗਲਤੀ ਨਾ ਕਰਨਾ ਕੋਈ ਵੱਡੀ ਗੱਲ ਨਹੀਂ ਹੈ। ਪਰੰਤੂ ਗਲਤੀ ਕਰਕੇ ਭਵਿੱਖ ਵਿਚ ਫਿਰ ਉਹੋ ਜਹੀ ਗਲਤੀ ਕਰਨਾ ਸਭ ਤੋ ਵੱਡੀ ਗਲਤੀ ਹੈ। |
| **ਅਗਿਆਤ** | ਜਿਸਨੇ ਜ਼ਿੰਦਗੀ ਵਿਚ ਕੋਈ ਗਲਤੀ ਨਹੀਂ ਕੀਤੀ ਸਮਝੋ ਉਸਨੇ ਕੋਈ ਕੰਮ ਨਹੀਂ ਕੀਤਾ। |

# ਘਰ-ਪਰਿਵਾਰ

**ਮਨੂ**
*ਮਨੂ ਸਿਮ੍ਰਿਤੀ*

ਜਿਸ ਘਰ ਵਿਚ ਪਤਨੀ, ਬਹੂ, ਭੈਣ, ਭਾਣਜੀ ਅਤੇ ਬੇਟੀ ਆਦਿ ਦੁਖੀ ਰਹਿੰਦੀਆਂ ਹਨ ਉਹ ਘਰ ਜਲਦੀ ਹੀ ਨਸ਼ਟ ਹੋ ਜਾਂਦਾ ਹੈ। ਜਿਸ ਘਰ ਵਿਚ ਉਹ ਖੁਸ਼ ਰਹਿੰਦੀਆਂ ਹਨ ਉਸ ਖਾਨਦਾਨ ਦੀ ਹਮੇਸ਼ਾਂ ਉਨੱਤੀ ਹੁੰਦੀ ਰਹਿੰਦੀ ਹੈ।

**ਟਾਲਸਟਾਏ**
*ਐਨਾ ਕੈਰਿਨੀਨਾ*

ਸਾਰੇ ਖੁਸ਼ ਪਰਿਵਾਰ ਇਕ ਜਹੇ ਹੁੰਦੇ ਹਨ, ਹਰ ਇਕ ਨਾ-ਖੁਸ਼ ਪਰਿਵਾਰ ਆਪਣੇ ਹੀ ਢੰਗ ਨਾਲ ਨਾ-ਖੁਸ਼ ਹੁੰਦਾ ਹੈ।

**ਰਾਬਰਟ ਫਰਾਸਟ**
*ਦਿ ਡੈਥ ਆਫ਼ ਦਾ ਹਾਇਰਡ ਮੈਨ*

ਘਰ ਅਜਿਹਾ ਸਥਾਨ ਹੁੰਦਾ ਹੈ ਜਿਥੇ ਜਦ ਤੁਹਾਨੂੰ ਜਾਣਾ ਪੈਂਦਾ ਹੈ, ਤੁਹਾਨੂੰ ਅੰਦਰ ਆਉਣ ਦਿੱਤਾ ਜਾਂਦਾ ਹੈ।

**ਪਲਿਨੀ ਦਿ ਯੰਗਰ**

ਘਰ ਉਹ ਹੁੰਦਾ ਹੈ ਜਿਥੇ ਦਿਲ ਹੁੰਦਾ ਹੈ।

**ਪ੍ਰਿੰਸੀਪਲ ਤੇਜਾ ਸਿੰਘ**

ਘਰ ਇੱਟਾਂ ਜਾਂ ਵੱਟਿਆਂ ਦੇ ਬਣੇ ਕੋਠੇ ਨੂੰ ਨਹੀਂ ਕਹਿੰਦੇ। 'ਘਰ' ਤੋਂ ਭਾਵ ਉਹ ਥਾਂ ਹੈ, ਜਿਥੇ ਮਨੁੱਖ ਦੇ ਪਿਆਰ ਤੇ ਸੱਧਰਾਂ ਪਲਦੀਆਂ ਹਨ, ਜਿਥੇ ਬਾਲਪਨ ਵਿਚ ਮਾਂ, ਭੈਣ ਤੇ ਭਰਾ ਕੋਲੋਂ ਲਾਡ ਲਿਆ ਹੁੰਦਾ ਹੈ, ਜਿਥੇ ਜਵਾਨੀ ਵਿਚ ਸਾਰੇ ਜਹਾਨ ਨੂੰ ਗਾਹ ਕੇ, ਲਤਾੜ ਕੇ, ਖੱਟੀ ਕਮਾਈ ਕਰਕੇ ਮੁੜ ਆਉਣ ਨੂੰ ਜੀ ਕਰਦਾ ਹੈ, ਜਿਥੇ ਬੁਢਾਪੇ ਵਿਚ ਬਹਿ ਕੇ ਸਾਰੇ ਜੀਵਨ ਦੇ ਝਮੇਲਿਆਂ ਤੋਂ ਮਿਲੀ ਵਿਹਲ ਨੂੰ ਅਰਾਮ ਨਾਲ ਕੱਟਣ ਵਿਚ ਇਉਂ ਸੁਆਦ ਆਉਂਦਾ ਹੈ ਜਿਵੇਂ ਬਚਪਨ ਵਿਚ ਮਾਂ ਦੀ ਝੋਲੀ ਵਿਚ ਆਉਂਦਾ ਸੀ। ਘਰ ਮਨੁੱਖ ਦੇ ਨਿੱਜੀ ਵਲਵਲਿਆਂ ਤੇ ਬਖਸੀ ਰਹਿਣੀ ਦਾ ਕੇਂਦਰ ਹੁੰਦਾ ਹੈ। ਉਸਦਾ ਆਚਰਣ ਬਣਾਉਣ ਵਿਚ ਜਿਥੇ ਸਮਾਜਿਕ ਤੇ ਮੁਲਕੀ ਆਲੇ ਦੁਆਲੇ ਦਾ ਅਸਰ ਕੰਮ ਕਰਦਾ ਹੈ, ਉਥੇ ਘਰ ਦੀ ਚਾਰ ਦਿਵਾਰੀ ਅਤੇ ਇਸਦੇ ਅੰਦਰ ਦੇ ਹਾਲਾਤ ਦਾ ਅਸਰ ਵੀ ਘੱਟ ਕੰਮ ਨਹੀਂ ਕਰਦਾ। ਸਗੋਂ ਮਨੁੱਖ ਦਾ ਆਚਰਣ ਬਣਦਾ ਹੀ ਘਰ ਵਿਚ ਹੈ। ਇਹੋ ਉਸ ਦੀਆਂ ਰੁਚੀਆਂ ਅਤੇ ਸੁਭਾਉ ਦਾ ਸਾਂਚਾ ਹੈ। ਕਈ ਵਾਰ ਜਦ ਮੈਂ ਕਿਸੇ ਸੱਜਣ ਨੂੰ ਕੌੜੇ, ਸੜੀਅਲ ਜਾਂ ਖਿਝੂ ਸੁਭਾ ਵਾਲਾ ਵੇਖਦਾ ਹਾਂ, ਤਾਂ ਮੈਂ ਦਿਲ ਵਿਚ ਕਹਿੰਦਾ ਹਾਂ, ਇਸ ਵਿਚਾਰੇ ਨੂੰ ਘਰ ਦਾ ਪਿਆਰ ਨਹੀਂ ਮਿਲਿਆ ਹੋਣਾ।

**ਅਗਿਆਤ**

ਮਰਦ ਮਕਾਨ ਬਣਾਉਂਦੇ ਹਨ, ਔਰਤਾਂ ਉਸਨੂੰ ਘਰ ਬਣਾਉਂਦੀਆਂ ਹਨ।

**ਇਕ ਪੰਜਾਬੀ ਕਹਾਵਤ**

ਜੋ ਸੁੱਖ ਛੱਜੂ ਦੇ ਚੁਬਾਰੇ, ਨਾ ਉਹ ਬਲਖ ਨਾ ਬੁਖਾਰੇ।

| | |
|---|---|
| ਪੰਜਾਬੀ ਲੋਕ ਕਥਨ | ਕੁੱਲੀ ਯਾਰ ਦੀ ਸੁਰਗ ਦਾ ਝੂਟਾ।<br>ਅੱਗ ਲਾਵਾਂ ਮਹਿਲਾਂ ਨੂੰ। |
| ਇਕ ਕਹਾਵਤ | ਮੂਰਖ ਘਰ ਬਣਾਉਂਦੇ ਹਨ ਅਤੇ ਸਿਆਣੇ ਉਹਨਾਂ ਵਿਚ ਰਹਿੰਦੇ ਹਨ। |
| ਫਰਾਂਸਿਸ ਬੇਕਨ | ਘਰ ਰਹਿਣ ਲਈ ਬਣਾਏ ਜਾਂਦੇ ਹਨ, ਨਾ ਕਿ ਵੇਖਣ ਲਈ। |

## ਘੁੰਡ

| | |
|---|---|
| ਵਾਰਿਸ ਸ਼ਾਹ<br>*ਹੀਰ* | ਏਸ ਘੁੰਡ ਵਿਚ ਬਹੁਤ ਖਰਾਬੀਆਂ ਨੇ,<br>ਅੱਗ ਲਾਇਕੇ ਘੁੰਡ ਨੂੰ ਸਾੜੀਏ ਨੀ।<br>ਘੁੰਡ ਹੁਸਨ ਦੀ ਛਬ ਛਪਾਇ ਲੈਂਦਾ,<br>ਵਡੇ ਘੁੰਡ ਵਾਲੀ ਲੋਹੜੇ ਮਾਰੀਏ ਨੀ।<br>ਘੁੰਡ ਆਸ਼ਕਾਂ ਦੇ ਬੇੜੇ ਡੋਬ ਦੇਂਦਾ,<br>ਮੈਨਾ ਤਾੜ ਨਾ ਪਿੰਜਰੇ ਮਾਰੀਏ ਨੀ।<br>ਤਦੋਂ ਏਹ ਜਹਾਨ ਸਭ ਨਜ਼ਰ ਆਵੇ,<br>ਜਦੋਂ ਘੁੰਡ ਨੂੰ ਜ਼ਰਾ ਉਤਾਰੀਏ ਨੀ।<br>ਘੁੰਡ ਅੰਨ੍ਹਿਆਂ ਕਰੇ ਸੁਜਾਖਿਆਂ ਨੂੰ,<br>ਘੁੰਡ ਲਾਹ ਮੂੰਹ ਉਪਰੋਂ ਲਾੜੀਏ ਨੀ।<br>ਵਾਰਿਸ ਸ਼ਾਹ, ਨਾ ਦੱਬੀਏ ਮੋਤੀਆਂ ਨੂੰ,<br>ਫੁਲ ਅੱਗ ਦੇ ਵਿਚ ਨਾ ਸਾੜੀਏ ਨੀ। |
| ਖ਼ਲੀਲ ਜਿਬਰਾਨ<br>*ਪੈਗੰਬਰ* | ਜਿਸ ਘੁੰਡ ਨੇ ਤੁਹਾਡੀਆਂ ਅੱਖਾਂ ਕੱਜੀਆਂ ਹੋਈਆਂ ਨੇ, ਉਹੋ ਹੱਥ ਉਸਨੂੰ ਉਪਰ ਚੁਕਣਗੇ, ਜਿਹਨਾਂ ਨੇ ਉਸਨੂੰ ਬੁਣਿਆ ਸੀ |
| ਧਨੀ ਰਾਮ ਚਾਤ੍ਰਿਕ | ਘੁੰਡ ਮੁਖੜੇ ਤੋਂ ਚਾ ਨੀ ਗੋਰੀਏ।<br>ਪ੍ਰੇਮੀ ਨਾ ਤੜਫਾ ਨੀ ਗੋਰੀਏ।<br>ਬੁਕ ਬੁਕ ਮੋਤੀ, ਰੁਗ ਰੁਗ ਤਾਰੇ,<br>ਘੁੰਡ ਹੇਠੋਂ ਪਏ ਝਲਕਣ ਸਾਰੇ,<br>ਛੱਡ ਹੁਣ ਸੰਗ ਸੰਗਾ, ਨੀ ਗੋਰੀਏ,<br>ਘੁੰਡ ਮੁਖੜੇ ਤੋਂ ਚਾ - - - - -। |
| ਪ੍ਰੋ. ਮੋਹਨ ਸਿੰਘ<br>*ਕਸੁੰਭੜਾ* | ਤੇਰੇ ਘੁੰਡ ਦੀ ਵੇਖ ਬਹਾਰ ਸਜਨ<br>ਤੇਰੇ ਮੁਖ ਲਈ ਕੀਤੇ ਤਿਆਰ ਸਜਨ<br>ਹੰਝੂਆਂ ਦੇ ਢੋਏ ਹਜ਼ਾਰ ਸਜਨ<br>ਸਾਥੋਂ ਰਾਹ ਵਿਚ ਹੀ ਡੁੱਲ੍ਹ ਗਏ ਸੋਹਣੇ,<br>ਤੇਰੇ ਘੁੰਡ ਤੇ ਚਿਤਰੇ ਫੁੱਲ ਸੋਹਣੇ। |

ਨੰਦ ਲਾਲ ਨੂਰਪੁਰੀ
*ਘੁੰਡ ਕੱਢ ਲੈ*

ਘੁੰਡ ਕੱਢ ਲੈ ਪਤਲੀਏ ਨਾਰੇ
ਸੌਹਰਿਆਂ ਦਾ ਪਿੰਡ ਆ ਗਇਆ
ਤੇਰੇ ਰੂਪ ਦੇ ਪੈਣ ਲਸ਼ਕਾਰੇ
ਕਿ ਸੌਹਰਿਆਂ ਦਾ ਪਿੰਡ ਆ ਗਇਆ।

ਲੋਕ ਬੋਲੀ

ਘੁੰਡ ਚੁਕ ਨਾ ਪੱਤਣ ਤੇ ਖੜੀਏ
ਪਾਣੀਆਂ ਨੂੰ ਅੱਗ ਲਗ ਜਾਊ।

ਗੀਤ ਦੀਆਂ ਤੁਕਾਂ

ਘੁੰਡ ਵਿਚ ਨਹੀਂ ਲੁਕਦੇ
ਸੱਜਣਾ ਨੈਣ ਕੰਵਾਰੇ।
ਰਾਤੀਂ ਅੰਬਰਾਂ 'ਤੇ
ਜਿਵੇਂ ਟਹਿਕਦੇ ਤਾਰੇ।

ਲੋਕ ਗੀਤ

ਘੁੰਡ ਦਾ ਗੋਰੀਏ ਕੰਮ ਕੀ ਗਿੱਧੇ ਵਿਚ,
ਸਾਰੇ ਤੇਰੇ ਹਾਣੀ।
ਜਾਂ ਘੁੰਡ ਕਢਦੀ ਬਹੁਤੀ ਸੋਹਣੀ,
ਜਾਂ ਘੁੰਡ ਕਢਦੀ ਕਾਣੀ।
ਤੂੰ ਤਾਂ ਮੈਨੂੰ ਲੱਗੇਂ ਮਜਾਜਣ,
ਘੁੰਡ 'ਚੋਂ ਅੱਖ ਪਛਾਣੀ।
ਖੁੱਲ੍ਹ ਕੇ ਨੱਚ ਲੈ ਨੀ,
ਬਣ ਜਾ ਗਿੱਧੇ ਦੀ ਰਾਣੀ।

ਪੰਜਾਬੀ ਲੋਕ ਬੋਲੀ

ਘੁੰਡ ਕੱਢ ਕੇ ਸ਼ੇਰ ਨਾ ਪਾਈਦੇ,
ਸਾਧੂ ਹੁੰਦੇ ਰੱਬ ਵਰਗੇ।

## ਚਰਿੱਤਰ

ਬਾਲਮੀਕ

ਮਨੁੱਖ ਦਾ ਚਰਿੱਤਰ ਹੀ ਦੱਸਦਾ ਹੈ ਕਿ ਉਹ ਕੁਲੀਨ ਹੈ ਜਾਂ ਅਕੁਲੀਨ, ਬਹਾਦਰ ਹੈ ਜਾਂ ਕਾਇਰ, ਪਵਿੱਤਰ ਹੈ ਜਾਂ ਅਪਵਿੱਤਰ।

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 85*

ਗਲੀ ਅਸੀ ਚੰਗੀਆ ਆਚਾਰੀ ਬੁਰੀਆਹ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥

ਗੁਰੂ ਨਾਨਕ ਦੇਵ
*ਪੰਨਾ 62*

ਸਚਹੁ ਓਰੈ ਸਭੁ ਕੋ
ਉਪਰਿ ਸਚੁ ਆਚਾਰੁ॥

ਨਾਮਦੇਵ
*ਪੰਨਾ 1165*

ਘਰ ਕੀ ਨਾਰਿ ਤਿਆਗੈ ਅੰਧਾ॥
ਪਰ ਨਾਰੀ ਸਿਉ ਘਾਲੈ ਧੰਧਾ॥

| | |
|---|---|
| ਮਹਾਤਮਾ ਬੁੱਧ<br>*ਧੰਮਪੱਦੰ* | ਪਰਨਾਰੀ ਨੂੰ ਭੋਗਣ ਵਾਲਾ ਹੁੰਦੇ ਔਗੁਣਹਾਰ,<br>ਪਾਪ, ਅਨੀਂਦਰ, ਨਿੰਦਾ, ਨਰਕ- ਉਹ ਪਾਂਦੇ ਦੁੱਖ ਚਾਰ,<br>ਪਰਨਾਰੀ ਨੂੰ ਭੋਗਣ ਵਾਲਾ ਹੀਰਾ ਜਨਮ ਗੰਵਾਂਦੇ,<br>ਅਤੇ ਜਗ ਤੋਂ ਤੁਰਦੇ, ਹੋ ਕੇ ਖਜਲ ਖੁਆਰ।<br>*ਅਨੁਵਾਦ-ਪ੍ਰੋ. ਹਰਨਾਮ ਦਾਸ* |
| ਡਵਾਈਟ ਐਲ. ਮੂਡੀ | ਚਰਿੱਤਰ ਉਹ ਹੈ ਜੋ ਤੁਸੀਂ ਹਨੇਰੇ ਵਿਚ ਹੁੰਦੇ ਹੋ। |
| ਬੇਯਾਰਡ ਟੇਲਰ | ਸ਼ੋਹਰਤ ਉਹ ਹੈ ਜੋ ਤੁਸੀਂ ਪ੍ਰਾਪਤ ਕਰਦੇ ਹੋ, ਚਰਿੱਤਰ ਉਹ ਹੈ ਜੋ ਤੁਸੀਂ ਦਿੰਦੇ ਹੋ। |
| ਪਲੂਟਾਰਕ<br>*ਮਾਰਲਜ਼* | ਚਰਿੱਤਰ ਕੇਵਲ ਨਿਰੰਤਰ ਆਦਤ ਹੁੰਦਾ ਹੈ। |
| ਗੇਟੇ | ਆਚਰਨ ਸ਼ੀਸ਼ੇ ਵਾਂਗ ਹੈ ਜਿਸ ਵਿਚ ਹਰ ਮਨੁੱਖ ਆਪਣਾ ਪ੍ਰਤੀਬਿੰਬ ਦਿਖਾਉਂਦਾ ਹੈ। |
| ਸਵਾਮੀ ਵਿਵੇਕਾਨੰਦ<br>*ਕਰਮਯੋਗ* | ਜੇਕਰ ਤੁਸੀਂ ਸਚਮੁੱਚ ਕਿਸੇ ਮਨੁੱਖ ਦੇ ਚਰਿੱਤਰ ਨੂੰ ਪਰਖਣਾ ਚਾਹੁੰਦੇ ਹੋ ਤਾਂ ਉਸਦੇ ਵੱਡੇ ਕੰਮਾਂ ਦੀ ਜਾਂਚ ਨਾ ਕਰੋ। ਇਕ ਮੂਰਖ ਵੀ ਕਿਸੇ ਵਿਸ਼ੇਸ਼ ਮੌਕੇ ਤੇ ਬਹਾਦਰ ਬਣ ਜਾਂਦਾ ਹੈ। ਮਨੁੱਖ ਦੇ ਅਤਿਅੰਤ ਸਧਾਰਨ ਕੰਮਾਂ ਦੀ ਜਾਂਚ ਕਰੋ ਅਤੇ ਅਸਲ ਵਿਚ ਉਹ ਅਜਿਹੀਆਂ ਗੱਲਾਂ ਹਨ ਜਿਹਨਾਂ ਤੋਂ ਮਹਾਨ ਮਨੁੱਖ ਦੇ ਵਾਸਤਵਿਕ ਚਰਿੱਤਰ ਦਾ ਪਤਾ ਲਗਦਾ ਹੈ। |
| ਮਹਾਤਮਾ ਗਾਂਧੀ | ਚਰਿੱਤਰਹੀਨ ਬੌਧਿਕ ਗਿਆਨ ਸੁਗੰਧਿਤ ਮੁਰਦੇ ਦੇ ਸਮਾਨ ਹੈ। |
| ਜੇ. ਹਾਵੇਜ | ਚਰਿੱਤਰ ਸਫੈਦ ਕਾਗਜ਼ ਦੇ ਸਮਾਨ ਹੈ। ਇਕ ਵਾਰ ਕਲੰਕਿਤ ਹੋਣ ਤੋਂ ਬਾਅਦ ਉੱਜਵਲ ਹੋਣਾ ਔਖਾ ਹੈ। |
| ਪ੍ਰੇਮਚੰਦ | ਚਰਿੱਤਰ ਤੋਂ ਬਿਨਾਂ ਵਿੱਦਿਆ ਦਾ ਮੁੱਲ ਬਹੁਤ ਘੱਟ ਹੈ। |
| ਐਸ. ਰਾਧਾ ਕ੍ਰਿਸ਼ਨਨ | ਬੰਦੇ ਦੇ ਆਚਰਣ ਦੀ ਸਭ ਤੋਂ ਵੱਡੀ ਪਰਖ ਇਹ ਹੁੰਦੀ ਹੈ ਕਿ ਜਦੋਂ ਉਹ ਇਕੱਲਾ ਹੋਵੇ ਅਤੇ ਉਸਨੂੰ ਕੋਈ ਦੇਖ ਨਾ ਰਿਹਾ ਹੋਵੇ ਤਾਂ ਉਸ ਵੇਲੇ ਉਹ ਕੀ ਕਰਦਾ ਹੈ। |
| ਹੇਰਾਕਲੀਟਸ | ਮਨੁੱਖ ਦਾ ਚਰਿੱਤਰ ਹੀ ਉਸਦੀ ਕਿਸਮਤ ਹੈ। |
| ਅਗਿਆਤ | ਚਰਿੱਤਰ ਜੀਵਨ ਦੀ ਸ਼ਾਨ ਹੁੰਦਾ ਹੈ। |
| ਇਕ ਕਹਾਵਤ | ਧਨ ਗਿਆ, ਕੁਝ ਨਹੀਂ ਗਿਆ,<br>ਸਿਹਤ ਗਈ, ਕੁਝ ਗਿਆ,<br>ਚਰਿੱਤਰ ਗਿਆ, ਸਭ ਕੁਝ ਗਿਆ। |

# ਚਰਖਾ

**ਸ਼ੇਖ ਫਰੀਦ**

ਚਰਖਾ ਮੇਰਾ ਰੰਗਲਾ, ਉਸ ਘਾੜੂ ਘੜਿਆ।
ਇਵੇਂ ਪੁਰਾਣਾ ਹੋਇਆ, ਵਿਚ ਕੁੱਛੇ ਧਰਿਆ।
ਕੱਤਨ ਵੱਲ ਨਾ ਆਵਦੀ, ਨਾ ਚੀਰ ਕਸੀਦਾ।
ਕਦੇ ਨ ਬੈਠੀ ਨਿੱਠ ਕੇ, ਕਰ ਨੀਵਾਂ ਦੀਦਾ।

**ਸ਼ਾਹ ਹੁਸੈਨ**

ਘੁੰਮ ਚਰਖੜਿਆ ਵੇ
ਤੇਰੀ ਕੱਤਣ ਵਾਲੀ ਜੀਵੇ
ਨਲੀਆਂ ਵੱਟਣ ਵਾਲੀ ਜੀਵੇ।
- - - - - - - - - - - - - -
ਚਰਖਾ ਬੋਲੇ ਸਾਈਂ ਸਾਈਂ ਬਾਇੜ ਬੋਲੇ ਤੂੰ
ਕਹੇ ਹੁਸੈਨ ਫਕੀਰ ਸਾਈਂ ਦਾ ਮੈਂ ਨਾਹੀਂ ਸਭ ਤੂੰ।

**ਸ਼ਾਹ ਹੁਸੈਨ**

ਚਰਖਾ ਮੇਰਾ ਰੰਗਲੜਾ ਰੰਗ ਲਾਲੁ।
ਜੇਵਡੁ ਚਰਖਾ ਤੇਵਡੁ ਮੁੰਨੇ,
ਹੁਣ ਕਹਿ ਗਇਆ, ਬਾਰਾ ਪੁੰਨੇ
ਸਾਈਂ ਕਾਰਨ ਲੋਇਨ ਰੁੰਨੇਂ
ਰੋਇ ਵੰਵਾਇਆ ਹਾਲ।

**ਗਰੀਬ ਦਾਸ**

ਚਰਖਾ-ਚਰਖਾ ਕਹਾਂ ਕਰਤ ਹੈ, ਚਰਖਾ ਪਦ ਪਰਵਾਨ।
ਗਰੀਬ ਦਾਸ ਚਰਖੇ ਕੂੰ ਫੇਰੇ, ਸੋਈ ਸੰਤ ਸੁਜਾਨ।

**ਧਨੀ ਰਾਮ ਚਾਤ੍ਰਿਕ**

ਚਰਖਿਆ ਤੂੰ ਤੂੰ ਤੂੰ ਤੂੰ ਪੁਕਾਰ
ਕੰਮ ਹੈ ਤੇਰਾ ਤੂੰ  ਤੂੰ ਕਹਿਣਾ,
ਕਿਸਮਤ ਤੇਰੀ ਘੁੰਮਦਿਆਂ ਰਹਿਣਾ
ਸੰਜਮ ਦੇ ਵਿਚ ਉੱਠਣਾ ਬਹਿਣਾ
ਹੁਕਮਾਂ ਦੇ ਅਨੁਸਾਰ, ਚਰਖਿਆ ਤੂੰ ਤੂੰ ਤੂੰ ਤੂੰ ਪੁਕਾਰ।

**ਪੰਜਾਬੀ ਲੋਕ ਗੀਤ**

ਬਾਜ਼ਾਰ ਵਿਕੇਂਦੀ ਬਰਫ਼ੀ
ਮੈਨੂੰ ਲੈ ਦੇ ਨਿੱਕੀ ਜਹੀ ਚਰਖੀ।
ਦੁੱਖਾਂ ਦੀਆਂ ਕੱਤਾਂ ਪੂਣੀਆਂ।

**ਨੰਦ ਲਾਲ ਨੂਰਪੁਰੀ**

ਚਰਖੀ ਮੇਰੀ ਰਾਂਗਲੀ ਤੇ ਰਾਂਗਲੀ ਦਾ ਚਾ ਕੁੜੇ
ਨਵੀਂ ਹਵੇਲੀ ਕੋਈ ਨਾ ਜਾਣੂ ਬਹ ਗਈ ਕੱਲੀ ਡਾਹ ਕੁੜੇ,
ਕੱਚਾਂ ਤੰਦ ਤੇ ਤੰਦ ਨਾ ਨਿਕਲੇ ਕਿੰਨੇ ਲਈ ਭਰਮਾ ਕੁੜੇ
ਰਹਿ ਪਰਦੇਸੀਂ ਜੀ ਨਹੀਂ ਲਗਦਾ, ਜੀ ਡਿੱਠਾ ਪਰਚਾ ਕੁੜੇ,
ਤਕਲੇ ਨਾਲ ਲਪੇਟੇ ਖਾਂਦੀਆਂ, ਮੁੜ-ਮੁੜ ਪਈਆਂ ਪੂਣੀਆਂ।
ਪੂਣੀਆਂ ਨੀ ਪੂਣੀਆਂ, ਇਹ ਪਾਉਣ ਪਵਾੜੇ ਪੂਣੀਆਂ।

**ਇਕ ਪੰਜਾਬੀ ਗੀਤ**

ਵੀਰ ਮੇਰੇ ਨੇ ਚਰਖਾ ਦਿੱਤਾ
ਵਿਚ ਲੁਆਈਆਂ ਮੇਖਾਂ
ਵੀਰਾ ਤੈਨੂੰ ਯਾਦ ਕਰਾਂ ਜਦ ਚਰਖੇ ਵੱਲ ਵੇਖਾਂ।

**ਲੋਕ ਗੀਤ**

ਲੱਠ ਚਰਖੇ ਦੀ ਹਿਲਦੀ ਜੁਲਦੀ ਮਾਲ੍ਹ ਬਾਹਲੀਆ ਖਾਵੇ।
ਸਭਨਾਂ ਸਈਆਂ ਨੇ ਭਰ ਲਏ ਛਿਕੂ, ਮੈਥੋਂ ਕੱਤਿਆ ਨਾ ਜਾਵੇ।
ਚਰਖਾ ਕਿਵੇਂ ਕੱਤਾਂ? ਮੇਰਾ ਚਿੱਤ 'ਪੰਨੂੰ' ਵੱਲ ਧਾਵੇ।

# ਚਿੰਤਾ

**ਚਾਣਕਯ**
*ਚਾਣਕਯ ਨੀਤੀ*

ਜੋ ਗੱਲ ਬੀਤ ਚੁੱਕੀ ਹੈ ਉਸਦੀ ਚਿੰਤਾ ਨਾ ਕਰੋ। ਨਾ ਭਵਿੱਖ ਦੀ ਚਿੰਤਾ ਕਰੋ। ਸਮਝਦਾਰ ਲੋਕ ਵਰਤਮਾਨ ਸਮੱਸਿਆ ਦਾ ਹੱਲ ਕਰਨ ਦਾ ਯਤਨ ਕਰਦੇ ਹਨ।

**ਸ਼ੇਖ ਫਰੀਦ**
*ਪੰਨਾ 1379*

ਫਰੀਦਾ ਚਿੰਤ ਖਟੋਲਾ ਵਾਣੁ, ਦੁਖ ਬਿਰਹਿ ਵਿਛਾਵਣ ਲੇਫੁ।
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥

**ਗੁਰੂ ਰਾਮਦਾਸ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 10*

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥ ਸੈਲ ਪੱਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥

**ਗੁਰੂ ਤੇਗ ਬਹਾਦਰ**
*ਪੰਨਾ 1428*

ਚਿੰਤਾ ਤਾਂ ਕੀ ਕੀਜੀਐ ਜੋ ਅਨਹੋਨੀ ਹੋਇ॥
ਇਹ ਮਾਰਗ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ॥

**ਸ਼ੇਕਸਪੀਅਰ**
*ਹੈਨਰੀ ਫੋਰਥ*

ਜਿਸਦੇ ਸਿਰ ਤੇ ਤਾਜ ਉਸਦੇ ਸਿਰ ਤੇ ਖਾਜ

**ਚੈਨਿਗ**

ਚਿੰਤਾ ਕਾਇਰਤਾ ਹੈ। ਇਹ ਜੀਵਨ ਨੂੰ ਜ਼ਹਿਰੀਲਾ ਬਣਾ ਦਿੰਦੀ ਹੈ।

**ਪ੍ਰੇਮਚੰਦ**

ਚਿੰਤਾ ਇਕ ਕਾਲੀ ਦੀਵਾਰ ਦੀ ਤਰ੍ਹਾਂ ਚਾਰੇ ਪਾਸਿਆਂ ਤੋਂ ਘੇਰ ਲੈਂਦੀ ਹੈ, ਜਿਸਤੋਂ ਨਿਕਲਣ ਲਈ ਫਿਰ ਕੋਈ ਰਸਤਾ ਨਹੀਂ ਸੁਝਦਾ।

**ਸਵੇਟ ਮਾਰਡਨ**

ਚਿੰਤਾ ਨੂੰ ਮਾਰੋ ਅਤੇ ਲੰਬੀ ਉਮਰ ਮਾਣੋ।

**ਸਵੇਟ ਮਾਰਡਨ**

ਪ੍ਰਮਾਤਮਾ ਵਿਚ ਵਿਸ਼ਵਾਸ ਕਰੋ ਅਤੇ ਇਕ ਸਮੇਂ ਕੇਵਲ ਇਕ ਹੀ ਦਿਨ ਬਿਤਾਓ।

ਧਨੀ ਰਾਮ ਚਾਤ੍ਰਿਕ

ਚਿੰਤਾ ਦੇ ਚੱਕਰ ਵਿਚ ਆ ਕੇ ਫਿਰਦੀ ਗੁੱਝੀ ਆਰੀ,
ਘੋਲ-ਘੋਲ ਕੇ ਜਿੰਦ ਮੁਕਾਵੇ, ਚਿੰਤਾ ਦੀ ਬਿਮਾਰੀ।
ਸੂਰੇ ਹੁੰਝਣ ਹਿੰਮਤ ਕਰਕੇ, ਉਖਿਆਈ ਦੇ ਕੰਡੇ,
ਚਿੰਤਾ ਦੇ ਵਿਚ ਡੁੱਬਣ ਨਾਲੋਂ, ਲਾ ਹਿੰਮਤ ਦੀ ਤਾਰੀ।

ਇਕ ਕਹਾਵਤ

ਚਿੰਤਾ ਚਿਤਾ ਸਮਾਨ।

## ਚੁੱਪ ਅਤੇ ਬੋਲਣਾ

ਮਹਾਤਮਾ ਬੁੱਧ
*ਧੰਮਪੱਦ*

ਚੁਪ ਅਤੇ ਗੱਲਾਧੜ ਤਾਈਂ ਲੋਕੀਂ ਰੱਜ ਰੱਜ ਨਿੰਦਣ,
ਥੋੜ੍ਹਾ ਬੋਲਣ ਵਾਲੇ ਨੂੰ ਵੀ ਭੈੜਾ ਕਹਿ ਕਹਿ ਵਰਣਨ,
ਦੁਨੀਆਂ ਵਿਚ ਤਾਂ ਨਜ਼ਰ ਨਾ ਆਵੇ ਨਿਰਾ ਅਨਿੰਦਤ ਜਨ,
ਬੋਲਣ ਵਿਚ ਜੋ ਸੰਜਮ ਰਖੇ ਉਹੀ ਆਦਰ ਪਾਵੇ।
*ਅਨੁਵਾਦ - ਪ੍ਰੋ. ਹਰਨਾਮ ਦਾਸ*

*ਓਲਡ ਟੈਸਟਾਮੈਂਟ*

ਜਦ ਇਕ ਮੂਰਖ ਵੀ ਚੁੱਪ ਹੋ ਜਾਂਦਾ ਹੈ ਤਾਂ ਉਸਨੂੰ ਸਿਆਣਿਆਂ ਵਿਚ ਗਿਣਿਆ ਜਾਂਦਾ ਹੈ।

ਬਾਈਬਲ

ਚੁੱਪ ਹੋ ਜਾਵੋ ਅਤੇ ਜਾਣ ਲਵੋ ਕਿ ਮੈਂ ਪ੍ਰਮਾਤਮਾ ਹਾਂ।

ਅਬੂਤਾਲਿਬ

ਬੱਚੇ ਨੂੰ ਬੋਲਣਾ ਸਿੱਖਣ ਲਈ ਦੋ ਸਾਲ ਲਗਦੇ ਨੇ, ਆਦਮੀ ਨੂੰ ਆਪਣੀ ਜ਼ੁਬਾਨ ਸੰਭਾਲਣੀ ਸਿੱਖਣ ਉਤੇ ਸੱਠ ਸਾਲ ਲੱਗ ਜਾਂਦੇ ਹਨ।

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 149*

ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥

ਕਬੀਰ
*(ਪੰਨਾ 870)*

ਸੰਤ ਮਿਲੈ ਕਿਛੁ ਸੁਨੀਐ ਕਹੀਐ॥
ਮਿਲੈ ਅਸੰਤੁ ਮਸਟਿ ਕਰਿ ਰਹੀਐ॥

ਹਾਸ਼ਮ
*(ਸ਼ੀਰੀਂ ਫ਼ਰਹਾਦ)*

ਬਸ ਹੁਣ ਹੋਰ ਨਹੀਂ ਮੈਂ ਕਹਿੰਦਾ, ਖ਼ੂਬ ਇਹੋ ਚੁਪ ਰਹਿਣਾ।
ਇਹ ਗੱਲ ਨਹੀਂ 'ਫ਼ਕੀਰਾਂ' ਲਾਇਕ, ਬੁਰਾ ਕਿਸੇ ਨੂੰ ਕਹਿਣਾ।
ਜੇਹਾ ਵਖ਼ਤ ਤੇਹਾ ਸਭ ਕੋਈ, ਦੋਸ਼ ਨਾ ਕਿਸੇ ਧਰੀਏ।
ਜੋ ਦਮ ਖ਼ੌਫ਼ ਰਜ਼ਾਉਂ ਗੁਜ਼ਰੇ, ਸ਼ੁਕਰ ਹਜ਼ਾਰਾਂ ਕਰੀਏ।

ਰਸੂਲ ਹਮਜ਼ਾਤੋਵ
*ਮੇਰਾ ਦਾਗ਼ਿਸਤਾਨ*

ਬੈਠੇ ਜਨ ਦੀ ਕੋਈ ਨਾ ਦੱਸ ਸਕੇ ਚਾਲ, ਸੁਚਾਲ
ਸੁੱਤੇ ਤੋਂ ਕੀ ਜਾਣੀਏ ਕਿ ਹੈ ਉਹ ਨੇਤਰਹੀਨ?
ਖਾਂਦਿਆਂ ਦੇਖ ਕਿਸੇ ਦੀ ਹਿੰਮਤ ਦੱਸਣੀ ਬੜੀ ਮੁਹਾਲ,
ਚੁੱਪ ਕਦੀ ਨਾ ਦੱਸਦੀ ਕੋਈ ਸਾਫ਼ ਦਿਲ ਹੈ ਜਾਂ ਮਲੀਨ।

**ਕਾਰਲਾਇਲ**

ਚੁੱਪ ਇਕ ਅਜਿਹਾ ਤੱਤ ਹੈ ਜਿਸ ਦੌਰਾਨ ਮਹਾਨ ਵਿਚਾਰ ਹੋਂਦ ਵਿਚ ਆਉਂਦੇ ਹਨ।

**ਜਾਰਜ ਇਲੀਅਟ**
*ਥਿਓਫਰਾਟਸ ਸੱਚ*

ਮਹਾਨ ਹੈ ਉਹ ਵਿਅਕਤੀ ਜਿਸ ਪਾਸ ਜਦ ਕੁਝ ਵੀ ਕਹਿਣ ਲਈ ਨਹੀਂ ਹੁੰਦਾ ਤਾਂ ਉਹ ਇਕ ਵੀ ਸ਼ਬਦ ਬੋਲਣ ਤੋਂ ਗੁਰੇਜ਼ ਕਰਦਾ ਹੈ।

**ਗੋਲਡ ਸਮਿੱਥ**
*ਏ ਪੈਰਾਫਰੇਜ਼ ਆਫ਼ ਐਸ. ਬਟਲਰ*

ਬਾਣੀ ਦਾ ਅਸਲ ਲਾਭ ਆਪਣੇ ਵਿਚਾਰਾਂ ਨੂੰ ਪ੍ਰਗਟ ਕਰਨਾ ਨਹੀਂ ਸਗੋਂ ਉਹਨਾਂ ਨੂੰ ਛੁਪਾਉਣਾ ਹੈ।

**ਥਾਮਸ ਮਾਨ**
*ਦਿ ਮੈਜਿਕ ਮਾਊਨਟੇਨ*

ਬਾਣੀ ਖੁਦ ਸੱਭਿਅਤਾ ਹੈ।

**ਪਰਾਇਰ**
*ਅਲਮਾ*

ਇਹ ਗੱਲ ਕਿਤਨੀ ਅਦਭੁਤ ਹੈ ਕਿ ਉਹ ਲੋਕ ਸਭ ਤੋਂ ਵੱਧ ਬੋਲਦੇ ਹਨ ਜਿਹਨਾਂ ਪਾਸ ਕਹਿਣ ਲਈ ਸਭ ਤੋ ਘੱਟ ਹੁੰਦਾ ਹੈ।

**ਵਿਲੀਅਮ ਕਾਕਸਟਨ**
**ਚਾਰਲਸ ਦਿ ਗਰੇਟ**

ਇਕ ਸਮਾਂ ਬੋਲਣ ਦਾ ਹੁੰਦਾ ਹੈ ਅਤੇ ਇਕ ਸਮਾਂ ਚੁੱਪ ਰਹਿਣ ਦਾ ਹੁੰਦਾ ਹੈ।

**ਪਲੈਟੋ**

ਅਗਿਆਨੀ ਦੀ ਸਭ ਤੋਂ ਵੱਡੀ ਸੰਪੱਤੀ ਹੈ—ਚੁੱਪ ਰਹਿਣਾ ਅਤੇ ਜਦੋਂ ਉਹ ਇਸ ਰਹੱਸ ਨੂੰ ਜਾਣ ਲੈਂਦਾ ਹੈ ਤਾਂ ਅਗਿਆਨੀ ਨਹੀਂ ਰਹਿੰਦਾ।

**ਡਰਾਈਡਨ**

ਮੁਸੀਬਤ ਵਿਚ ਚੁੱਪ ਰਹਿਣਾ ਹੀ ਸਭ ਤੋਂ ਉੱਤਮ ਹੈ।

**ਮਹਾਤਮਾ ਗਾਂਧੀ**

ਬੋਲਣਾ ਇਕ ਕਲਾ ਹੈ ਚੁੱਪ ਉਸਤੋਂ ਵੀ ਵੱਡੀ ਕਲਾ ਹੈ।

**ਪ੍ਰੋ. ਮੋਹਨ ਸਿੰਘ**
*ਚੁੱਪ*

ਫੁੱਲ ਦੇ ਕੋਲੋਂ ਬੁਲਬੁਲ ਪੁੱਛੇ-
"ਮੈਨੂੰ ਸਮਝ ਨਾ ਆਈ,
ਤੂੰ ਕਿੰਜ ਬਣਦਾ ਹਾਰ ਗਲੇ ਦਾ ?
ਮੈਂ ਕਿੰਜ ਫਸਾਂ ਫਾਹੀ ?"
ਫੁੱਲ ਬੋਲਿਆ, "ਜੀਭ ਇੱਕਲੜੀ
ਰੋਕੋਂ ਰੁੱਕ ਨਾ ਸਕੇ
ਸੌ ਜੀਭਾਂ ਦੇ ਹੁੰਦਿਆਂ ਪਰ ਮੈਂ,
ਰਖਦਾ ਭੇਦ ਛੁਪਾਈ।"

**ਰਜਨੀਸ਼ ਓਸ਼ੋ**
*੧ਓ ਸਤਿਨਾਮੁ*

ਤੁਸੀਂ ਚੁੱਪ ਹੀ ਤਦ ਹੁੰਦੇ ਹੋ ਜਦ ਤੁਹਾਡਾ ਝਗੜਾ ਚਲ ਰਿਹਾ ਹੁੰਦਾ ਹੈ। ਗੱਲਬਾਤ ਬੰਦ ਹੈ। ਲੇਕਿਨ ਜਦ ਤੁਸੀਂ ਠੀਕ ਹੁੰਦੇ ਹੋ

ਤਾਂ ਗੱਲਾਂਬਾਤਾਂ ਕਰਦੇ ਰਹਿੰਦੇ ਹੋ। ਤੁਸੀਂ ਮੋਨ ਦੀ ਵਰਤੋਂ ਝਗੜੇ ਲਈ ਕਰਦੇ ਹੋ। ਜਦੋਂ ਕਿ ਮੌਨ ਦੀ ਵਰਤੋਂ ਵੱਡੇ ਤੋਂ ਵੱਡੇ ਪ੍ਰੇਮ ਲਈ ਕਰਨੀ ਚਾਹੀਦੀ ਹੈ।

**ਇਕ ਕਹਾਵਤ**

ਇਕ ਚੁੱਪ ਸੌ ਸੁੱਖ

**ਇਕ ਕਹਾਵਤ**

ਬੋਲ ਰੁਪਿਹਰੀ, ਚੁੱਪ ਸੁਨਿਹਰੀ

**ਰਜਨੀਸ਼ ਓਸ਼ੋ**
*੧ਓ ਸਤਿਨਾਮੁ*

ਜਿਹੜਾ ਮਨੁੱਖ ਚੁੱਪ ਹੋ ਕੇ ਬੈਠਣ ਦੀ ਕਲਾ ਸਿੱਖ ਲਵੇਗਾ, ਉਸਨੂੰ ਉਸਦਾ ਸਰੀਰ ਹਜ਼ਾਰ ਹਜ਼ਾਰ ਅਨੁਭਵ ਦੇਵੇਗਾ।

**ਧਨੀ ਰਾਮ ਚਾਤ੍ਰਿਕ**

ਤੋਤਾ, ਮੈਨਾ, ਬੁਲਬੁਲ, ਚਿਣਗ, ਚਕੋਰ ਸੁਰਖ ਇਤਰਾਂਦੇ
ਆਪਣੀ ਆਪਣੀ ਬੋਲੀ ਤਾਈਂ ਵਧ ਵਧ ਕੇ ਵਡਿਆਂਦੇ।
ਦਾਨੇ ਨੂੰ ਸੁਣ ਹਾਸਾ ਆਇਆ, ਭੋਲੇ ਭੇਦ ਨਾ ਸਮਝੇ,
ਚੁਪ ਰਹਿੰਦੇ ਤਾਂ ਪਿੰਜਰਿਆਂ ਵਿਚ, ਕੈਦ ਨਾ ਕੀਤੇ ਜਾਂਦੇ।

## ਛੋਟੀਆਂ ਗੱਲਾਂ

**ਜੂਲੀਆ ਏ. ਐਫ. ਕਾਰਨੇ**
*ਲਿਟਲ ਥਿੰਗਜ਼*

ਪਾਣੀ ਦੇ ਛੋਟੇ ਛੋਟੇ ਤੁਪਕੇ, ਮਿੱਟੀ ਦੇ ਛੋਟੇ ਛੋਟੇ ਕਣ ਬਣਾਉਂਦੇ ਹਨ, ਵਿਸ਼ਾਲ ਸਾਗਰ ਅਤੇ ਸੁਹਾਵਣੀ ਧਰਤੀ।

**ਜਸਵੰਤ ਸਿੰਘ ਕੰਵਲ**
*ਪੂਰਨਮਾਸ਼ੀ*

ਮਾਮੂਲੀ ਗੱਲਾਂ ਹੀ ਵਿਗੜ ਕੇ ਵੱਡੀਆਂ ਗਲਤੀਆਂ ਬਣ ਜਾਂਦੀਆਂ ਹਨ ਅਤੇ ਜ਼ਿੰਦਗੀ ਹਮੇਸ਼ਾਂ ਲਈ ਤਲਖ ਹੋ ਜਾਂਦੀ ਹੈ।

**ਲਾਲ ਸਿੰਘ ਕਮਲਾ ਅਕਾਲੀ**
*ਛੋਟੀਆਂ ਗੱਲਾਂ*

ਦੁਨੀਆ ਵਿਚ ਉੱਨਤੀ ਦਾ ਮੈਦਾਨ ਬੇਅੰਤ ਅਤੇ ਅਥਾਹ ਹੈ ਪਰ ਉਹਨਾਂ ਲਈ ਹੈ ਜੋ ਨਿੱਕੀ ਤੋਂ ਨਿੱਕੀ ਗੱਲ ਨੂੰ ਵੀ ਵਿਸ਼ੇਸ਼ਤਾ ਦੇਣ ਦਾ ਹੌਸਲਾ ਤੇ ਅਕਲ ਰੱਖਦੇ ਹਨ ਤੇ ਜੋ ਵੱਡੀਆਂ ਗੱਲਾਂ ਦੀ ਉਡੀਕ ਵਿਚ ਉਮਰਾਂ ਬਿਤਾਉਣ ਦੀ ਬੇਸਮਝੀ ਤੋਂ ਬਚਣਾ ਚਾਹੁੰਦੇ ਹਨ।

**ਲਾਲ ਸਿੰਘ ਕਮਲਾ ਅਕਾਲੀ**

ਮੂਰਖਾਂ ਭਾਣੇ ਵੱਡੀ ਤੋਂ ਵੱਡੀ ਗੱਲ ਕੋਈ ਅਰਥ ਨਹੀਂ ਰੱਖਦੀ ਪਰ ਵੇਖਣ ਜਾਂ ਸਮਝਣ ਵਾਲਿਆਂ ਲਈ ਬਿਰਛ ਦੇ ਨਿੱਕੇ ਜਹੇ ਪੱਤੇ ਦਾ ਝੂਟੇ ਲੈਣਾ ਵੀ ਅਰਥ ਰੱਖਦਾ ਹੈ।

**ਲਾਲ ਸਿੰਘ ਕਮਲਾ ਅਕਾਲੀ**

ਹਰ ਇਕ ਚੀਜ਼ ਦੀ ਯੋਗ ਥਾਂ ਹੈ, ਛੋਟੀ ਚੀਜ਼ ਕੋਈ ਨਹੀਂ, ਛੋਟੀ ਸਾਡੀ ਸਮਝ ਹੈ ਜੋ ਏਸ ਦੁਨੀਆ ਦੀ ਅਪਾਰ ਤੇ ਅਸਗਾਹ ਵਡਿਆਈ ਦੀਆਂ ਬਰੀਕੀਆਂ ਨਹੀਂ ਸਮਝਦੀ।

# ਜਵਾਨ ਪੰਜਾਬ ਦੇ

**ਧਨੀ ਰਾਮ ਚਾਤ੍ਰਿਕ**

ਸ਼ਾਵਾ ਓਇ ਪੰਜਾਬੀ ਸ਼ੇਰਾਂ ! ਜੰਮਣਾ ਹੀ ਜਗ ਵਿਚ ਤੇਰਾ ।
ਧੰਨ ਤੂੰ ਤੇ ਧੰਨ ਤੇਰੀ ਮਾਈ, ਧੰਨ ਹਿੰਮਤ ਤੇ ਧੰਨ ਕਮਾਈ।
ਕੁਦਰਤ ਹੈ ਅਜ ਤੇਰੇ ਵਲ ਦੀ, ਤੇਰੇ ਸਿਰ ਤੇ ਦੁਨੀਆ ਪਲਦੀ।
ਮੂੰਹ ਤੇਰੇ ਤੇ ਨੂਰ ਖ਼ੁਦਾ ਦਾ, ਬਾਂਹ ਤੇਰੀ ਵਿਚ ਜ਼ੋਰ ਬਲਾ ਦਾ।

**ਪ੍ਰੋ. ਪੂਰਨ ਸਿੰਘ**
*ਜਵਾਨ ਪੰਜਾਬ ਦੇ*

ਇਹ ਬੇਪ੍ਰਵਾਹ ਪੰਜਾਬ ਦੇ,
ਮੌਤ ਨੂੰ ਮਖ਼ੌਲਾਂ ਕਰਨ,
ਮਰਨ ਥੀਂ ਨਹੀਂ ਡਰਦੇ !
ਪਿਆਰ ਨਾਲ ਇਹ ਕਰਨ ਗੁਲਾਮੀ,
ਜਾਨ ਕੋਹ ਆਪਣੀ ਵਾਰ ਦੇਂਦੇ,
ਪਰ ਟੈਂ ਨ ਮੰਨਣ ਕਿਸੀ ਦੀ
ਖਲੋ ਜਾਣ ਡਾਂਗਾਂ ਮੋਢੇ ਤੇ ਉਲਾਰ ਕੇ।
ਮੰਨਣ ਬੱਸ ਇਕ ਆਪਣੀ ਜਵਾਨੀ ਦੇ ਜ਼ੋਰ ਨੂੰ
ਅਖੜਖਾਂਦ, ਅਲਬੇਲੇ, ਧੁਰ ਥੀਂ ਸਤਿਗੁਰਾਂ ਦੇ,
ਆਜ਼ਾਦ ਕੀਤੇ ਇਹ ਬੰਦੇ।

**ਪ੍ਰੋ. ਮੋਹਨ ਸਿੰਘ**
*ਸਿਪਾਹੀ ਦਾ ਦਿਲ*

ਵਾਗਾਂ ਛੱਡ ਦੇ ਹੰਝੂਆਂ ਵਾਲੀਏ ਨੀ,
ਪੈਰ ਧਰਨ ਦੇ ਮੈਨੂੰ ਰਕਾਬ ਉੱਤੇ,
ਸਾਡੇ ਦੇਸ਼ ਤੇ ਬਣੀ ਹੈ ਭੀੜ ਭਾਰੀ,
ਟੁੱਟ ਪਏ ਨੇ ਵੈਰੀ ਪੰਜਾਬ ਉੱਤੇ।

# ਜਿੱਤ ਅਤੇ ਹਾਰ

**ਮਹਾਤਮਾ ਬੁੱਧ**
*ਧੰਮਪਦ*

ਜਗ ਦੇ ਅੰਦਰ ਜਿੱਤ ਹੈ ਕਰਦੀ ਵੈਰ ਭਾਵ ਨੂੰ ਪੈਦਾ,
ਹਾਰਿਆ ਹੋਇਆ ਸੁੱਖ ਦੀ ਨੀਂਦਰ ਕਦੇ ਸੌਂ ਨਹੀਂ ਸਕਦਾ,
ਸੱਚ ਪਰਾਇਣ ਜਨ ਜੋ ਹੋਵੇ ਜਿੱਤ ਹਾਰ ਤੋਂ ਉੱਚਾ,
ਉਹੀ ਜਗ ਦੇ ਅੰਦਰ ਸਦਾ ਸ਼ਾਂਤ ਚਿੱਤ ਹੈ ਰਹਿੰਦਾ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਜੂਲੀਅਸ ਸੀਜ਼ਰ**
*ਅਮੰਟੀਅਸ ਨੂੰ ਲਿਖਿਆ ਇਕ ਪੱਤਰ*

ਮੈਂ ਆਇਆ, ਮੈਂ ਵੇਖਿਆ, ਮੈਂ ਜਿੱਤਿਆ।

**ਮਹਾਤਮਾ ਗਾਂਧੀ**

ਜਿੱਤ ਦੀ ਮਹਾਨਤਾ ਸ਼ਤਰੂ ਨੂੰ ਸ਼ਸਤਰ ਨਾਲ ਹਾਰ ਦੇ ਕੇ ਨਹੀਂ ਹੁੰਦੀ, ਜਿੱਤ ਤਾਂ ਉਦੋਂ ਸਮਝੀ ਜਾਂਦੀ ਹੈ ਜਦੋਂ ਪਿਆਰ ਗਲਵਕੜੀ ਵਿਚ ਲਿਆਂ ਉਸਨੂੰ ਮੋਹ ਲਿਆ ਗਿਆ ਹੋਵੇ।

**ਏ. ਜੀ. ਗਾਰਡੀਨਰ**

ਇਕ ਨਾਇਕ ਦੀ ਅਸਲੀ ਜਿੱਤ ਬਾਹਰੀ ਹਾਲਾਤਾਂ ਉਪਰ ਨਹੀਂ ਹੁੰਦੀ ਸਗੋਂ ਆਪਣੇ ਆਪ ਉਪਰ ਹੁੰਦੀ ਹੈ।

**ਰਜਨੀਸ਼ ਓਸ਼ੋ**
*੧ਓ ਸਤਿਨਾਮੁ*

ਜਦ ਤੁਸੀਂ ਜਿੱਤੋ ਤਾਂ ਇਹ ਨਾ ਸੋਚਣਾ ਕਿ ਮੈਂ ਜਿੱਤ ਰਿਹਾ ਹਾਂ ਅਤੇ ਜੇਕਰ ਜਿੱਤ ਵਿਚ ਵੀ ਨਾ ਸੋਚੋਗੇ ਕਿ ਮੈਂ ਜਿੱਤ ਰਿਹਾ ਹਾਂ ਤਾਂ ਹਾਰ ਕੇ ਵੀ ਤੁਸੀਂ ਪਾਓਗੇ ਕਿ ਮੈਂ ਹਾਰਿਆ ਨਹੀਂ।

## ਜੰਗ ਅਤੇ ਸ਼ਾਂਤੀ

**ਚਾਣਕਯ**
*ਚਾਣਕਯ ਨੀਤੀ*

ਸ਼ਾਂਤੀ ਸਮਾਨ ਕੋਈ ਦੂਜੀ ਤਪਸਿਅ ਨਹੀਂ, ਸਬਰ ਤੋਂ ਵਧਕੇ ਕੋਈ ਸੁੱਖ ਨਹੀਂ, ਲਾਲਚ ਤੋਂ ਵੱਡਾ ਕੋਈ ਰੋਗ ਨਹੀਂ, ਦਯਾ ਬਰਾਬਰ ਕੋਈ ਧਰਮ ਨਹੀਂ।

**ਸਿਸਰੋ**
*ਲੈਟਰਜ਼ ਟੂ ਅਟਿਕਸ*

ਮੈਂ ਸਭ ਤੋਂ ਅਣਉਚਿਤ ਸ਼ਾਂਤੀ ਨੂੰ ਸਭ ਤੋਂ ਉਚਿਤ ਜੰਗ ਨਾਲੋਂ ਤਰਜੀਹ ਦਿੰਦਾ ਹਾਂ।

**ਯੋਗ ਵਸ਼ਿਸ਼ਟ**

ਜੇਕਰ ਆਪਣੇ ਅੰਦਰ ਸ਼ਾਂਤੀ ਮਿਲ ਗਈ ਤਾਂ ਸਾਰਾ ਸੰਸਾਰ ਹੀ ਸ਼ਾਂਤ ਪ੍ਰਤੀਤ ਹੁੰਦਾ ਹੈ।

**ਲਾਲਾ ਹਰਦਿਆਲ**
*ਹਿੰਟਸ ਫਾਰ ਸੈਲਫ਼ ਕਲਚਰ*

ਜੀਵਨ ਇਕ ਪਵਿੱਤਰ ਅਤੇ ਅਮੁੱਲ ਵਰਦਾਨ ਹੈ, ਪਰ ਫਿਰ ਵੀ ਮਨੁੱਖ ਇਕ ਦੂਜੇ ਨਾਲ ਇਸ ਤਰ੍ਹਾਂ ਲੜਦੇ ਹਨ ਜਿਵੇਂ ਚੀਤੇ ਅਤੇ ਬਘਿਆੜ ਵੀ ਨਹੀਂ ਲੜਦੇ। ਅਸੀਂ ਜੰਗ ਨੂੰ ਹੈਵਾਨੀ ਕਹਿੰਦੇ ਹਾਂ ਪਰ ਕੋਈ ਵੀ ਹੈਵਾਨ ਮਨੁੱਖ ਜਿਤਨਾ ਜ਼ਾਲਿਮ ਅਤੇ ਝਗੜਾਲੂ ਨਹੀਂ ਹੁੰਦਾ।

**ਮਾਓ-ਸੇ-ਤੁੰਗ**
*ਸਿਲੈਕਟਿਡ ਵਰਕਸ Vol. II*

ਅਸੀਂ ਜੰਗ ਦੇ ਖ਼ਾਤਮੇ ਦੇ ਮੁੱਦਈ ਹਾਂ ਅਤੇ ਅਸੀਂ ਜੰਗ ਨਹੀਂ ਚਾਹੁੰਦੇ, ਪਰੰਤੂ ਜੰਗ ਨੂੰ ਜੰਗ ਦੁਆਰਾ ਹੀ ਖਤਮ ਕੀਤਾ ਜਾ ਸਕਦਾ ਹੈ। ਬੰਦੂਕ ਤੋਂ ਛੁਟਕਾਰਾ ਪਾਉਣ ਲਈ ਬੰਦੂਕ ਚੁੱਕਣੀ ਜ਼ਰੂਰੀ ਹੁੰਦੀ ਹੈ।

**ਹੀਗਲ**

ਜਿਵੇਂ ਹਵਾਵਾਂ ਸਮੁੰਦਰ ਨੂੰ ਲੰਬੀ ਖੜੋਤ ਕਰਕੇ ਆਈ ਬਦਬੂ ਤੋਂ ਬਚਾਉਂਦੀਆਂ ਹਨ ਉਵੇਂ ਯੁੱਧ ਦੇਸ਼ਾਂ ਨੂੰ ਭ੍ਰਿਸ਼ਟਾਚਾਰ ਅਤੇ ਦੂਸਰੀਆਂ ਬੁਰਾਈਆਂ ਤੋਂ ਬਚਾਉਂਦੇ ਹਨ।

ਨੈਪੋਲੀਅਨ — ਜੇਕਰ ਤੁਸੀਂ ਅਮਨ ਚਾਹੁੰਦੇ ਹੋ ਤਾਂ ਜੰਗ ਲਈ ਤਿਆਰ ਹੋ ਜਾਓ।

ਜਾਹਨ ਮਿਲਟਨ
*ਸਾਨੇਟ ਟੂ ਦਿ ਲਾਰਡ ਜਨਰਲ ਕਰਾਮਵੈੱਲ*
ਸ਼ਾਂਤੀ ਦੀਆਂ ਜਿੱਤਾਂ ਜੰਗ ਦੀਆਂ ਜਿੱਤਾਂ ਨਾਲੋਂ ਘੱਟ ਮਹੱਤਵਪੂਰਨ ਨਹੀਂ ਹੁੰਦੀਆਂ।

ਫਰੈਂਕਲਿਨ
*ਇਕ ਪੱਤਰ ਵਿੱਚੋਂ*
ਕਦੀ ਵੀ ਕੋਈ ਚੰਗੀ ਜੰਗ ਜਾਂ ਬੁਰੀ ਸ਼ਾਂਤੀ ਨਹੀਂ ਹੁੰਦੀ।

ਟਾਮਸਨ
ਸ਼ਾਂਤੀ ਮਨੁੱਖ ਦੀ ਸੁਖੀ ਅਤੇ ਸੁਭਾਵਿਕ ਸਥਿਤੀ ਹੈ, ਯੁੱਧ ਉਸਦਾ ਪਤਨ ਹੈ, ਉਸਦਾ ਕਲੰਕ ਹੈ।

ਮਾਰਟਿਨ ਲੂਥਰ
ਯੁੱਧ ਮਨੁੱਖ ਜਾਤੀ ਲਈ ਸਭ ਤੋਂ ਭਿਆਨਕ ਮਹਾਂਮਾਰੀ ਹਨ।

ਜਾਰਜ ਬੈਰਨ
ਜਦੋਂ ਤਕ ਇਕ ਇਨਸਾਨ ਦੂਸਰੇ ਇਨਸਾਨ ਦੀ ਪਿੱਠ ਉੱਤੇ ਸਵਾਰ ਹੈ ਦੁਨੀਆਂ ਵਿਚ ਅਮਨ ਚੈਨ ਇਕ ਸੁੰਦਰ ਸੁਫ਼ਨਾ ਹੀ ਰਹੇਗਾ।

ਧਨੀ ਰਾਮ ਚਾਤ੍ਰਿਕ
ਜੰਗ ਜਲਦ ਹਟਕੋਰੇ ਖਾਂਦਾ,
ਅਮਨ ਨਵਾਂ ਸੰਸਾਰ ਵਸਾਂਦਾ,
ਆਪਣੀ ਮੌਤੇ ਮਰਦਾ ਜਾਂਦਾ,
ਤਾਕਤ ਦਾ ਹੰਕਾਰ
ਪੰਛੀਆ ! ਨਵੀਂ ਉਡਾਰੀ ਮਾਰ।

ਪ੍ਰੋ. ਮੋਹਨ ਸਿੰਘ
*ਅਵਾਜ਼ਾਂ*
ਝਟ ਅਮਨ ਦੇ ਝੰਡੇ ਹੇਠ ਜੁੜੋ,
ਨਹੀਂ ਬਚਣਾ ਇਹ ਸੰਸਾਰ ਨਹੀਂ।
ਕਦ ਦਰ ਦੋਜ਼ਖ਼ ਦੇ ਖੋਲ੍ਹ ਦੇਣ,
ਜੰਗਬਾਜ਼ਾਂ ਦਾ ਇਤਬਾਰ ਨਹੀਂ।

ਪ੍ਰੋ. ਮੋਹਨ ਸਿੰਘ
*ਸਾਵੇ ਪੱਤਰ*
ਵਿਚ ਰੰਗ ਦੇ ਦੇਵੀ ਹੈ ਨਾਰ ਸਾਡੀ,
ਵਿਚ ਜੰਗ ਦੇ ਦੇਖੋ ਕਟਾਰ ਸਾਡੀ।

ਕਿਰਪਾ ਸਾਗਰ
*ਲਖਸ਼ਮੀ ਦੇਵੀ*
ਯੁੱਧ ਸੁਣਦਿਆਂ ਬੜਾ ਤਰਥੱਲ ਪੈਂਦਾ,
ਜਦੋਂ ਛਿੜਨ ਜਵਾਨਾਂ ਦੇ ਘੋਲ ਬੇਲੀ।
ਫ਼ਿਕਰ ਜਾਨ ਤੇ ਮਾਲ ਦਾ ਜਾਨ ਖਾਂਦਾ,
ਕੰਮ ਕਾਰ ਛੁੱਟਣ ਮਿੱਠੇ ਬੋਲ ਬੋਲੀ।
ਰਾਗ ਰੰਗ ਦੇ ਥਾਂ ਆ ਪੈਣ ਸੈਂਹਸੇ,
ਛੇੜੇ ਕੰਬਣੀ ਫੌਜ ਦਾ ਢੋਲ ਬੋਲੀ।
ਮਰਨੇ ਮਾਰਨੇ ਦੀ ਗੱਲਾਂ ਹੋਣ ਸੱਭ ਥਾਂ,
ਪੜਦਾ ਅਕਲ ਤੇ ਪਏ ਅਨਭੋਲ ਬੇਲੀ।

# ਜੀਵਨ ਜਾਚ

| | |
|---|---|
| *ਗੀਤਾ* | ਤੁਹਾਡਾ ਕੀ ਗਿਆ ਜੋ ਤੁਸੀਂ ਰੋਂਦੇ ਹੋ? ਤੁਸੀਂ ਕੀ ਲੈ ਕੇ ਆਏ ਸੀ ਜੋ ਤੁਸੀਂ ਖੋ ਲਿਆ ਹੈ? ਤੁਸੀਂ ਕੀ ਪੈਦਾ ਕੀਤਾ ਸੀ ਜੋ ਮਿਟ ਗਿਆ? ਤੁਸੀਂ ਕੁਝ ਲੈ ਕੇ ਨਹੀਂ ਆਏ। ਜੋ ਲਿਆ, ਇਥੋਂ ਹੀ ਲਿਆ। ਜੋ ਦਿੱਤਾ, ਇਥੇ ਹੀ ਦਿੱਤਾ। ਜੋ ਲਿਆ, ਇਸੇ ਭਗਵਾਨ ਤੋਂ ਲਿਆ। ਜੋ ਦਿੱਤਾ, ਉਸੇ ਨੂੰ ਦਿੱਤਾ। ਖਾਲੀ ਹੱਥ ਆਏ ਖਾਲੀ ਹੱਥ ਗਏ। ਜੋ ਅੱਜ ਤੁਹਾਡਾ ਹੈ, ਕੱਲ ਕਿਸੇ ਹੋਰ ਦਾ ਸੀ, ਪਰਸੋਂ ਕਿਸੇ ਹੋਰ ਦਾ ਹੋਵੇਗਾ। ਜਿਸਨੂੰ ਤੁਸੀਂ ਆਪਣਾ ਸਮਝ ਕੇ ਖੁਸ਼ ਹੋ ਰਹੇ ਹੋ, ਉਹੀ ਤੁਹਾਡੇ ਦੁੱਖਾਂ ਦਾ ਕਾਰਨ ਹੋਵੇਗਾ। |
| **ਚਾਣਕਯ** | ਜੋ ਮਨੁੱਖ ਲੈਣ ਦੇਣ ਦੇ ਵਿਵਹਾਰ ਵਿਚ, ਪੜ੍ਹਨ ਲਿਖਣ ਵਿਚ ਤੇ ਭੋਜਨ ਵਿਚ ਸ਼ਰਮ ਨਹੀਂ ਕਰਦਾ ਉਹੀ ਸੁਖੀ ਰਹਿੰਦਾ ਹੈ। |
| **ਚਾਣਕਯ** | ਮਨੁੱਖ ਜੇ ਚੰਗੇ ਕੰਮ ਕਰਕੇ ਇਕ ਦਿਨ ਵੀ ਜਿੰਦਾ ਰਹੇ ਤਾਂ ਉਸ ਦਾ ਜੀਵਨ ਸਫਲ ਹੋ ਜਾਂਦਾ ਹੈ। ਜੇ ਕਿਤੇ ਇਸ ਲੋਕ ਤੇ ਪਰਲੋਕ ਦੇ ਵਿਰੁੱਧ ਭੈੜੇ ਕੰਮ ਕਰਕੇ ਸੈਂਕੜੇ ਸਾਲ ਵੀ ਕੋਈ ਜਿੰਦਾ ਰਹੇ ਤਾਂ ਉਸ ਦਾ ਜੀਵਨ ਵਿਅਰਥ ਹੈ। |
| *ਨਿਊ ਟੈਸਟਾਮੈਂਟ* | ਕੋਈ ਵੀ ਵਿਅਕਤੀ ਦੋ ਮਾਲਕਾਂ ਦੀ ਸੇਵਾ ਨਹੀਂ ਕਰ ਸਕਦਾ। |
| *ਨਿਊ ਟੈਸਟਾਮੈਂਟ* | ਧਨ ਦਾ ਪਿਆਰ ਸਾਰੀਆਂ ਬੁਰਾਈਆਂ ਦੀ ਜੜ੍ਹ ਹੈ। |
| **ਸ਼ੇਖ ਫਰੀਦ**<br>*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1378* | ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥<br>ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥ |
| **ਗੁਰੂ ਨਾਨਕ ਦੇਵ**<br>*ਪੰਨਾ 662* | ਜੈਸਾ ਕਰੇ ਸੁ ਤੈਸਾ ਪਾਵੈ॥<br>ਆਪਿ ਬੀਜਿ ਆਪੇ ਹੀ ਖਾਵੈ॥ |
| **ਵਾਰਿਸ ਸ਼ਾਹ**<br>*ਹੀਰ* | ਵਾਰਸ ਸ਼ਾਹ ਲੁਕਾਈਏ ਜੱਗ ਕੋਲੋਂ<br>ਭਾਵੇਂ ਆਪਣਾ ਹੀ ਗੁੜ ਖਾਈਏ ਜੀ। |
| **ਸ਼ੇਖ ਸਾਅਦੀ** | ਕਿਸੇ ਯਤੀਮ ਸਾਹਮਣੇ ਆਪਣੇ ਬੱਚੇ ਦਾ ਮੂੰਹ ਨਾ ਚੁੰਮੋ। |
| **ਖਲੀਲ ਜਿਬਰਾਨ**<br>*ਪੈਗੰਬਰ* | ਚੰਗਾ ਹੋਵੇ ਜੇ ਤੁਸੀਂ ਘੱਟ ਘੱਟ ਪੁਸ਼ਾਕ ਤੇ ਵੱਧ ਤੋਂ ਵੱਧ ਨੰਗੀ ਚਮੜੀ ਨਾਲ ਧੁੱਪ ਤੇ ਹਵਾ-ਹਾਰੇ ਆਵੋ। ਕਿਉਂਕਿ, ਸੂਰਜ ਦੀ ਰੌਸ਼ਨੀ ਵਿਚ ਜੀਵਨ ਦੀ ਜੋਤ ਅਤੇ ਹਵਾ ਵਿਚ ਜੀਵਨ ਦਾ ਕ੍ਰਿਸ਼ਮਾ ਹੁੰਦਾ ਹੈ। |

| | |
|---|---|
| ਬਾਮਤੇ | ਦੂਸਰਿਆਂ ਲਈ ਜੀਵੋ ਅਤੇ ਖੁੱਲ੍ਹ ਕੇ ਜੀਵੋ। |
| ਹਾਬਜ਼ | ਕੁਝ ਨਹੀਂ ਕਰੋਗੇ ਤਾਂ ਕੁਝ ਨਹੀਂ ਬਣ ਸਕੋਗੇ। |
| ਐਮਰਸਨ<br>*ਐਸੇਜ਼* | ਨਕਲ ਆਤਮ ਹੱਤਿਆ ਹੁੰਦੀ ਹੈ। |
| ਜ਼ੀਨੋ | ਸਾਡੇ ਕੰਨ ਦੋ ਹਨ ਪਰੰਤੂ ਮੂੰਹ ਕੇਵਲ ਇਕ ਹੈ ਤਾਂ ਜੋ ਅਸੀਂ ਵਧੇਰੇ ਸੁਣ ਅਤੇ ਘੱਟ ਬੋਲ ਸਕੀਏ। |
| ਬਰਨਰਡ ਬਾਅ<br>*ਮੈਨ ਐਂਡ ਸੁਪਰਮੈਨ* | ਜਿਤਨੀਆਂ ਵੱਧ ਚੀਜ਼ਾਂ ਤੋਂ ਕੋਈ ਵਿਅਕਤੀ ਸ਼ਰਮਾਉਂਦਾ ਹੈ ਉਹ ਉਤਨਾ ਹੀ ਵਧੇਰੇ ਸਨਮਾਨਯੋਗ ਹੁੰਦਾ ਹੈ। |
| ਜੇ. ਆਰ. ਲੋਵੈਲ<br>*ਫਾਰ ਐਨ ਆਟੋਗਰਾਫ਼* | ਅਸਫਲਤਾ ਨਹੀਂ ਸਗੋਂ ਘਟੀਆ ਨਿਸ਼ਾਨਾ ਰੱਖਣਾ ਇਕ ਅਪਰਾਧ ਹੈ। |
| ਪ੍ਰੇਮ ਚੰਦ | ਬਿਨਾਂ ਠੋਕਰ ਖਾਧਿਆਂ ਆਦਮੀ ਦੀ ਅੱਖ ਨਹੀਂ ਖੁਲਦੀ। |
| ਬਰਟਨਡ ਰੱਸਲ | ਇਸ ਤਰ੍ਹਾਂ ਦੇ ਕਾਰਜ ਕਰੋ ਕਿ ਤੁਹਾਡੇ ਅੰਦਰ ਵਿਰੋਧੀ ਨਹੀਂ ਸਗੋਂ ਸੰਤੁਲਨ ਇਛਾਵਾਂ ਪੈਦਾ ਹੋਣ। |
| ਸ਼ੇਕਸਪੀਅਰ | ਨਾ ਉਧਾਰ ਲਓ ਅਤੇ ਨਾ ਉਧਾਰ ਦਿਓ। ਤੁਹਾਡਾ ਉਧਾਰ ਅਤੇ ਮਿੱਤਰ ਦੋਨੋਂ ਹੀ ਖੋ ਜਾਂਦੇ ਹਨ। |
| ਐਮਰਸਨ | ਅਸੀਂ ਮਨੁੱਖ ਦੇ ਸਾਲ ਕੇਵਲ ਤਦ ਹੀ ਗਿਣਦੇ ਹਾਂ ਜਦ ਉਸ ਕੋਲ ਗਿਣਨ ਲਈ ਹੋਰ ਕੁਝ ਵੀ ਨਾ ਹੋਵੇ। |
| ਡਰਾਈਡਨ<br>*ਐਬਸਾਲਮ ਐਂਡ ਐਕਿਟੋਫਲ* | ਇਕ ਧੀਰਜਵਾਨ ਮਨੁੱਖ ਦੇ ਗੁੱਸੇ ਤੋਂ ਬਚੋ। |
| ਮਾਰਕ ਟਵੇਨ<br>*ਪਡਨਹੈਡ ਵਿਲਸਨਜ਼ ਕੈਲੰਡਰ* | ਮਨੁੱਖ ਦੇ ਜੀਵਨ ਵਿਚ ਅਜਿਹੇ ਦੋ ਮੌਕੇ ਹੁੰਦੇ ਹਨ ਜਦ ਉਸਨੂੰ ਸੱਟੇਬਾਜ਼ੀ ਨਹੀਂ ਕਰਨੀ ਚਾਹੀਦੀ : ਜਦ ਉਹ ਇਸ ਹਾਲਤ ਵਿਚ ਨਾ ਹੋਵੇ ਅਤੇ ਜਦ ਉਹ ਇਸ ਹਾਲਤ ਵਿਚ ਹੋਵੇ। |
| ਇਜ਼ਾਕ ਵਾਲਟਨ | ਹਰ ਕਿਸੇ ਦਾ ਕੰਮ ਕਿਸੇ ਦਾ ਵੀ ਕੰਮ ਨਹੀਂ ਹੁੰਦਾ। |
| ਬੁਸੀ ਰਾਬੁਟਿਨ<br>*ਮੈਡਮ ਡੀ. ਸੈਵਿਗਨੇ ਨੂੰ ਲਿਖੇ ਇਕ ਪੱਤਰ ਵਿੱਚੋਂ* | ਜਦ ਸਾਡੇ ਪਾਸ ਆਪਣੀ ਮਨਪਸੰਦ ਚੀਜ਼ ਨਾ ਹੋਵੇ ਤਾਂ ਸਾਨੂੰ ਉਸੇ ਚੀਜ਼ ਨੂੰ ਪਸੰਦ ਕਰਨ ਲੱਗ ਪੈਣਾ ਚਾਹੀਦਾ ਹੈ ਜਿਹੜੀ ਸਾਡੇ ਪਾਸ ਹੈ। |

ਫਰੈਂਕਲਿਨ
*ਪੂਅਰ ਰਿਚਰਡਜ਼ ਅਲਮਾਂਕ*
*ਫਾਰ 1758*

ਜਲਦੀ ਸੌਣ ਅਤੇ ਜਲਦੀ ਉੱਠਣ ਨਾਲ ਮਨੁੱਖ ਤੰਦਰੁਸਤ,
ਅਮੀਰ ਅਤੇ ਸਿਆਣਾ ਬਣਦਾ ਹੈ।

ਜਾਹਨ ਗਾਲਜ਼ਵਰਦੀ
*ਜਸਟਿਸ*

ਜਦ ਕੋਈ ਮਨੁੱਖ ਡਿੱਗ ਪਵੇ ਤਾਂ ਉਸਨੂੰ ਕਦੀ ਵੀ ਠੁੱਡਾ ਨਾ
ਮਾਰੋ, ਇਸਦੀ ਲੋੜ ਨਹੀਂ ਹੁੰਦੀ : ਉਸ ਦਾ ਹੱਥ ਫੜ੍ਹ ਕੇ ਉਠਾਓ।

ਅਗਿਆਤ

ਸਧਾਰਨ ਲੋਕਾਂ ਨਾਲ ਤੁਰੋ ਪਰ ਆਪਣੀ ਖਾਸੀਅਤ ਨਾ ਛੱਡੋ,
ਬਾਦਸ਼ਾਹਾਂ ਨਾਲ ਤੁਰੋ ਪਰ ਆਪਣੀ ਸਧਾਰਨਤਾ ਨਾ ਛੱਡੋ।

## ਜਵਾਨੀ

ਸ਼ੇਖ ਫਰੀਦ
*ਪੰਨਾ 1379*

ਜੋਬਨ ਜਾਂਦੇ ਨਾ ਡਰਾਂ ਜੇ ਸਹੁ ਪ੍ਰੀਤਿ ਨ ਜਾਇ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥

ਸ਼ਾਹ ਹੁਸੈਨ

ਕੂੜੇ ਜਾਂਦੀਏ ਨੀ ਤੇਰਾ ਜੋਬਨ ਕੂੜਾ,
ਫੇਰ ਨਾ ਹੋਸੀਆ ਰੰਗੁਲਾ ਚੂੜਾ।
ਵਤਿ ਨ ਹੋਸੀਆ ਅਹਿਲ ਜੁਆਨੀ,
ਹੱਸ ਲੈ ਖੇਡ ਲੈ ਨਾਲ ਦਿਲ-ਜਾਨੀ।

ਸ਼ਾਹ ਮੁਹੰਮਦ

ਸਦਾ ਨਹੀਂ ਜਵਾਨੀ ਤੇ ਐਸ਼ ਮਾਪੇ
ਸਦਾ ਨਹੀਂ ਜੋ ਬਾਲ ਵਰੇਸ ਮੀਆਂ।
ਸਦਾ ਨਹੀਂ ਜੋ ਦੌਲਤਾਂ ਫੀਲ ਘੋੜੇ,
ਸਦਾ ਨਹੀਂ ਜੋ ਰਾਜਿਆਂ ਦੇਸ ਮੀਆਂ।
ਸ਼ਾਹ ਮੁਹੰਮਦਾ ਸਦਾ ਨਾ ਰੂਪ ਦੁਨੀਆ,
ਸਦਾ ਰਹਿਣ ਨਾ ਕਾਲੜੇ ਕੇਸ ਮੀਆਂ।

ਧਨੀ ਰਾਮ ਚਾਤ੍ਰਿਕ

ਪ੍ਰੇਮ-ਨਸ਼ੇ ਦੀ ਤਾਰ ਜਵਾਨੀ
ਫਬੀ ਹੋਈ ਗੁਲਜ਼ਾਰ ਜਵਾਨੀ
ਹਰੀ ਹਰੀ, ਨਿਸਰੀ ਹੋਈ ਡਾਲੀ,
ਨਾਲ ਅਦਾਵਾਂ ਝੂਮਣ ਵਾਲੀ,
ਅੱਖੀਆਂ ਨਾਲ ਵੰਗਾਰਨ ਵਾਲੀ,
ਛਿਪ ਛਿਪ ਛੁਰੀਆਂ ਮਾਰਨ ਵਾਲੀ,
ਸ਼ੋਖ ਸਲੋਨੀ, ਭਰੀ ਮਸਤਾਨੀ,
ਹਾਇ ਜਵਾਨੀ। ਹਾਇ ਜਵਾਨੀ।

ਡਾ. ਦੀਵਾਨ ਸਿੰਘ ਕਾਲੇਪਾਣੀ

ਭਰੋਸਾ ਸਿਦਕ ਈਮਾਨ ਕਿਸੇ ਬਾਹਰਲੀ ਤਾਕਤ ਉਤੇ
ਤਰਲੇ, ਹਾੜੇ, ਲਿਲਕੜੀਆਂ, ਕਿਸੇ ਬਾਹਰਲੇ ਰੱਬ ਅੱਗੇ,

ਸਭ ਨਾਮਰਦੀ ਹੈ, ਮੁਰਦਿਹਾਨ।
ਜੀਵਨ, ਜਵਾਨੀ ਜਿੰਨੀ ਭੁ ਹੈ, ਸਭ ਤੇਰੇ ਅੰਦਰ ਹੈ।

ਪ੍ਰੋ. ਮੋਹਨ ਸਿੰਘ
*ਜਵਾਨੀ*

ਆਈ ਜਵਾਨੀ ਛਲ ਮਸਤਾਨੀ, ਨਹੀਂ ਝੁਕਾਇਆਂ ਝੁਕਦੀ,
ਗਿਠ ਗਿਠ ਪੈਰ ਜ਼ਿਮੀ ਤੋਂ ਉਚੇ, ਮੋਢਿਆਂ ਉਤੋਂ ਥੁਕਦੀ।
ਸੱਜਰੇ ਰਾਹ ਬਣਾਂਦੀ ਆਵੇ, ਢਾਹ ਢਾਹ ਪੰਧ ਪੁਰਾਣੇ।
ਪਗਡੰਡੀਆਂ ਦੇ ਉਤੇ ਤੁਰਨਾ, ਹੱਤਕ ਆਪਣੀ ਜਾਣੇ।
ਏਸ ਜਵਾਨੀ ਤਾਈਂ ਛੁਪਾਣਾ, ਸ਼ਹੁ ਮਿਟਾਣਾ ਬੁੱਜੇ।
ਚੰਨ ਚੜ੍ਹਿਆ ਤੇ ਚੜ੍ਹੀ ਜਵਾਨੀ, ਕਿਥੋਂ ਰਹਿੰਦੇ ਗੁੱਝੇ।

ਰਜਨੀਸ਼ ਓਸ਼ੋ
*ਸੰਭੋਗ ਤੋਂ ਸਮਾਧੀ ਵੱਲ*

ਜਵਾਨੀ ਦਾ ਮਤਲਬ ਹੈ ਜੀਣਾ, ਤਮਾਸ਼ਗੀਰੀ ਨਹੀਂ।
ਜਵਾਨੀ ਦਾ ਮਤਲਬ ਹੈ ਸਿਰਜਣਾ।
ਜਵਾਨੀ ਦਾ ਮਤਲਬ ਹੈ ਸ਼ਾਮਲ ਹੋਣਾ।
ਖੜ੍ਹੇ ਹੋ ਕੇ ਰਾਹ ਦੇ ਕੰਢੇ ਜੇਕਰ ਦੇਖਦੇ ਹੋ
ਜਵਾਨੀ ਦੀ ਯਾਤਰਾ ਨੂੰ,
ਤੁਸੀਂ ਤਮਾਸ਼ਬੀਨ ਹੋ; ਤੁਸੀਂ ਜਵਾਨ ਨਹੀਂ ਹੋ,
ਇਕ ਨਿਰਕਰਮ ਦੇਖਣ ਵਾਲੇ।
ਨਿਰਕਰਮ ਦੇਖਣ ਵਾਲਾ ਆਦਮੀ ਜਵਾਨ ਨਹੀਂ ਹੋ ਸਕਦਾ।
ਜਵਾਨ ਸ਼ਾਮਲ ਹੁੰਦਾ ਹੈ ਜੀਵਨ ਵਿਚ।

ਅਗਿਆਤ

ਇਕ ਨੌਜਵਾਨ ਦੂਸਰੇ ਨੌਜਵਾਨ ਦੀ ਅਗਵਾਈ ਕਰਦਾ ਉਸ ਤਰ੍ਹਾਂ ਹੀ ਹੁੰਦਾ ਹੈ ਜਿਵੇਂ ਕਿ ਇਕ ਅੰਨ੍ਹਾ ਆਦਮੀ ਦੂਸਰੇ ਅੰਨ੍ਹੇ ਦੀ ਅਗਵਾਈ ਕਰ ਰਿਹਾ ਹੋਵੇ; ਉਹ ਦੋਨੋਂ ਟੋਏ ਵਿਚ ਡਿੱਗਣਗੇ।

## ਜਾਤ-ਪਾਤ

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 62*

ਸਭੁ ਕੋ ਉਚਾ ਆਖੀਐ ਨੀਚੁ ਨ ਦੀਸੈ ਕੋਇ ॥
ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥

ਗੁਰੂ ਨਾਨਕ ਦੇਵ
*ਪੰਨਾ 83*

ਫਕੜ ਜਾਤੀ ਫਕੜੁ ਨਾਉ ॥
ਸਭਨਾ ਜੀਆ ਇਕਾ ਛਾਉ ॥

ਗੁਰੂ ਨਾਨਕ ਦੇਵ
*ਪੰਨਾ 1330*

ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਾਤਿ ਹੈ ਜੇਹੇ ਕਰਮ ਕਮਾਇ ॥

ਭਗਤ ਕਬੀਰ
*ਪੰਨਾ 324*

ਜੇ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ
ਤਉ ਆਨ ਬਾਟ ਕਾਹੇ ਨਹੀ ਆਇਆ

**ਕਬੀਰ**
*ਪੰਨਾ 324*

ਗਰਭ ਵਾਸ ਮਹਿ ਕੁਲ ਨਹੀ ਜਾਤੀ।
ਬ੍ਰਹਮ ਬਿੰਦੁ ਤੇ ਸਭ ਉਤਪਾਤੀ॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ॥
ਬਾਮਨ ਕਹਿ ਕਹਿ ਜਨਮੁ ਮਤ ਖੋਏ॥

**ਗੁਰੂ ਅਮਰਦਾਸ**
*ਪੰਨਾ 1128*

ਜਾਤਿ ਕਾ ਗਰਬੁ ਨ ਕਰੀਅਹੁ ਕੋਈ॥
ਬ੍ਰਹਮ ਬਿੰਦੇ ਸੋ ਬ੍ਰਾਹਮਣੁ ਹੋਈ।
ਜਾਤਿ ਦਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸ ਗਰਬੁ ਤੇ ਚਲਹਿ ਬਹੁਤ ਵਿਕਾਰਾ॥

**ਗੁਰੂ ਅਮਰਦਾਸ**
*ਪੰਨਾ 112*

ਦੇਹੀ ਜਾਤਿ ਨਾ ਆਗੈ ਜਾਏ॥
ਜਿਥੇ ਲੇਖਾ ਮੰਗੀਐ ਤਿਥੇ ਛੁਟੈ ਸਚੁ ਕਮਾਏ॥

**ਹਾਸ਼ਮ**

ਕਪੜਾ ਏਕੋ ਜਿਨਸ ਦਾ, ਛੀਟ ਪਈ ਬਹੁ ਭਾਤ।
ਊਚ ਨੀਚ ਕੋਈ ਨਹੀਂ, ਸਭ ਸਾਹਿਬ ਦੀ ਜਾਤ।

**ਸਵਾਮੀ ਵਿਵੇਕਾਨੰਦ**

ਕੋਈ ਮਨੁੱਖ, ਕੋਈ ਜਾਤੀ, ਦੂਸਰਿਆਂ ਨਾਲ ਨਫਰਤ ਕਰਦੇ ਹੋਏ ਜੀ ਨਹੀਂ ਸਕਦੇ। ਭਾਰਤ ਦੀ ਕਿਸਮਤ ਦਾ ਨਿਪਟਾਰਾ ਉਸ ਦਿਨ ਹੀ ਹੋ ਗਿਆ, ਜਦ ਉਸਨੇ ਮਲੇਛ ਸ਼ਬਦ ਦਾ ਅਵਿਸ਼ਕਾਰ ਕੀਤਾ ਅਤੇ ਦੂਸਰਿਆਂ ਤੋਂ ਆਪਣਾ ਨਾਤਾ ਤੋੜ ਲਿਆ।

**ਸਵਾਮੀ ਵਿਵੇਕਾਨੰਦ**

ਜੇਕਰ ਜਾਤ ਨਾ ਹੁੰਦੀ ਤਾਂ ਅੱਜ ਕਿਥੇ ਹੁੰਦੇ ? ਜੇਕਰ ਜਾਤ ਨਾ ਹੁੰਦੀ ਤਾਂ ਤੁਹਾਡਾ ਗਿਆਨ ਭੰਡਾਰ ਅਤੇ ਦੂਸਰੀਆਂ ਵਸਤੂਆਂ ਕਿਥੇ ਹੁੰਦੀਆਂ? ਜੇਕਰ ਜਾਤ ਨਾ ਹੁੰਦੀ ਤਾਂ ਅੱਜ ਯੂਰਪ ਵਾਸੀਆਂ ਲਈ ਅਧਿਐਨ ਕਰਨ ਲਈ ਕੁਝ ਵੀ ਨਾ ਬਚਿਆ ਹੁੰਦਾ, ਮੁਸਲਮਾਨਾਂ ਨੇ ਸਾਰਾ ਕੁਝ ਨਸ਼ਟ ਕਰ ਦਿੱਤਾ ਹੁੰਦਾ।

**ਧਨੀ ਰਾਮ ਚਾਤ੍ਰਿਕ**

ਬਾਹਮਣ ਖਤਰੀ ਟਿੱਕਿਆਂ ਵਾਲੇ, ਜਾਤਾਂ ਦੇ ਹੰਕਾਰੀ।
ਸੰਤ ਮਹੰਤ, ਸੰਭਾਲੀ ਬੈਠੇ, ਰੱਬ ਦੀ ਠੇਕੇਦਾਰੀ।
ਛੂਹ ਛਾਇਆ ਦਾ ਕੋਹੜ ਸੰਭਾਲੀ, ਤੁਰਦਿਆਂ ਸ਼ਰਮ ਨਾ ਆਵੇ,
ਮਾਨੁਖਤਾ ਦੇ ਜੌਹਰ ਬਾਝੋਂ ਲਾਨਤ ਹੈ ਇਹ ਸਾਰੀ।

## ਡਾਕਟਰ ਅਤੇ ਦਵਾਈ

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1279*

ਵੈਦ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥
ਭੋਲਾ ਵੈਦ ਨ ਜਾਣਈ ਦਰਦ ਕਲੇਜੇ ਮਾਹਿ॥

**ਕਬੀਰ**

ਕਬੀਰਾ ਵੈਦ ਬੁਲਾਇਆ ਪਕਰਿ ਕੈ ਦੇਖੀ ਬਾਂਹਿ॥
ਵੈਦ ਨ ਵੇਦਨ ਜਾਨਈ ਦਰਦ ਕਲੇਜੇ ਮਾਹਿ॥

**ਫਰਾਂਸਿਸ ਬੇਕਨ**
*ਐਸੇਜ਼*

ਇਲਾਜ ਬਿਮਾਰੀ ਤੋਂ ਵੀ ਭੈੜਾ ਹੈ।

**ਲਿਓਨਾਰਡ ਰਾਈਟ**
*ਏ ਡਿਸਪਲੇ ਆਫ਼ ਡਿਊਟੀ*

ਇਕ ਚੰਗੇ ਸਰਜਨ ਦੀ ਬਾਜ਼ ਵਰਗੀ ਅੱਖ, ਸ਼ੇਰ ਵਰਗਾ ਦਿਲ ਅਤੇ ਔਰਤ ਵਰਗਾ ਹੱਥ ਹੋਣਾ ਚਾਹੀਦਾ ਹੈ।

**ਸਵਿਫਟ**
*ਪੋਲਾਈਟ ਕਨਵਰਸੇਸ਼ਨ*

ਵਿਸ਼ਵ ਦੇ ਸਭ ਤੋਂ ਵਧੀਆ ਡਾਕਟਰ ਹਨ: ਡਾਕਟਰ ਖੁਰਾਕ, ਡਾਕਟਰ ਸ਼ਾਂਤੀ ਅਤੇ ਡਾਕਟਰ ਖੁਸ਼ੀ।

**ਸਵੇਟ ਮਾਰਡਨ**

ਵਿਸ਼ਵਾਸ ਸਭ ਤੋਂ ਵੱਡਾ ਡਾਕਟਰ ਹੈ। ਇਹ ਸਭ ਤੋਂ ਮਹਾਨ ਵਿਸ਼ਵ ਵਿਆਪੀ ਦਵਾਈ ਹੈ ਜਿਹੜੀ ਬਿਮਾਰੀ ਨੂੰ ਰੋਕਦੀ ਹੈ, ਬਿਮਾਰੀ ਦਾ ਇਲਾਜ ਕਰਦੀ ਹੈ, ਬਿਮਾਰੀ ਵਿਰੁੱਧ ਲੜਨ ਦੀ ਤਾਕਤ ਬਖਸ਼ਦੀ ਹੈ ਅਤੇ ਜ਼ਖਮਾਂ ਨੂੰ ਭਰਦੀ ਹੈ।

**ਇਕ ਪੰਜਾਬੀ ਕਹਾਵਤ**

ਨੀਮ ਹਕੀਮ, ਖਤਰਾ-ਏ-ਜਾਨ।

## ਡਰ-ਭੈਅ

**ਚਾਣਕਯ**
*ਚਾਣਕਯ ਨੀਤੀ*

ਜਦ ਤਕ ਡਰਾਉਣੀ ਘਟਨਾ ਸਾਹਮਣੇ ਨਹੀਂ ਹੁੰਦੀ, ਤਦ ਤਕ ਡਰ ਤੋਂ ਡਰੋ ਪਰ ਜਦ ਸਾਹਮਣੇ ਆ ਜਾਵੇ ਤਾਂ ਉਸ ਦਾ ਡੱਟ ਕੇ ਸਾਹਮਣਾ ਕਰੋ।

**ਬਾਈਬਲ**

ਈਸ਼ਵਰ ਦਾ ਡਰ ਹੀ ਗਿਆਨ ਦਾ ਉਦੇ ਹੈ।

**ਕਬੀਰ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 326*

ਕਹੁ ਕਬੀਰ ਸੁਖਿ ਸਹਜਿ ਸਮਾਵਉ ॥
ਆਪਿ ਨ ਡਰਉ ਨ ਅਵਰ ਡਰਾਵਉ ॥

**ਗੁਰੂ ਤੇਗ ਬਹਾਦਰ**
*ਪੰਨਾ 1427*

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥

**ਨੈਪੋਲੀਅਨ**

ਜਿਸਨੂੰ ਹਾਰਨ ਦਾ ਡਰ ਹੈ ਉਸਦੀ ਹਾਰ ਨਿਸ਼ਚਿਤ ਹੈ।

**ਐਮਰਸਨ**

ਉਹ ਕੰਮ ਕਰੋ ਜਿਸਤੋਂ ਤੁਸੀਂ ਡਰਦੇ ਹੋ ਅਤੇ ਇਸ ਨਾਲ ਡਰ ਦੀ ਨਿਸ਼ਚੇ ਹੀ ਮੌਤ ਹੋ ਜਾਂਦੀ ਹੈ।

**ਮਹਾਤਮਾ ਗਾਂਧੀ**

ਜਿਸਨੂੰ ਪ੍ਰਮਾਤਮਾ ਦਾ ਡਰ ਹੈ ਉਸਨੂੰ ਹੋਰ ਕਿਸੇ ਦਾ ਡਰ ਨਹੀਂ ਹੈ।

**ਫਰੈਂਕਲਿਨ ਡੀ ਰੂਜ਼ਵੈਲਟ**
*ਪਹਿਲਾ ਉਦਘਾਟਨੀ ਭਾਸ਼ਣ, 1933*

ਸਾਨੂੰ ਕੇਵਲ ਡਰ ਤੋਂ ਹੀ ਡਰਨਾ ਚਾਹੀਦਾ ਹੈ।

**ਐਪਿਕਟੇਟਸ**
*ਡਿਸਕੋਰਸਿਜ਼*

ਮੌਤ ਜਾਂ ਮੁਸ਼ਕਲ ਭਿਆਨਕ ਨਹੀਂ ਹੁੰਦੇ ਸਗੋਂ ਇਹਨਾਂ ਦਾ ਡਰ ਭਿਆਨਕ ਹੁੰਦਾ ਹੈ।

## ਤਲਵਾਰ

**ਰਸੂਲ ਹਮਜ਼ਾਤੋਵ**
*ਮੇਰਾ ਦਾਗ਼ਿਸਤਾਨ*

ਕਟਾਰ ਮਿਆਨ ਵਿੱਚੋਂ ਕੱਢਣ ਤੋਂ ਪਹਿਲਾਂ ਪੱਕਾ ਕਰ ਲਓ ਕਿ ਇਸ ਦੀ ਧਾਰ ਚੰਗੀ ਤੇਜ਼ ਹੋਵੇ।

**ਰਸੂਲ ਹਮਜ਼ਾਤੋਵ**
*ਮੇਰਾ ਦਾਗ਼ਿਸਤਾਨ*

ਮਿਆਨੋਂ ਕਦੀ ਕਟਾਰ ਨਾ ਨਿਕਲੇ ਤਾਂ ਉਸਨੂੰ ਲਗ ਜਾਵੇ ਜੰਗ,
ਸਦਾ ਹੀ ਨੀਂਦ ਵਿਗੁੱਤੇ ਯੋਧੇ ਦੇ ਸਿਥੱਲ ਹੋ ਜਾਂਦੇ ਅੰਗ।

**ਪ੍ਰੋ. ਮੋਹਨ ਸਿੰਘ**
*ਜੰਦਰੇ*

ਦੌਰ ਤਲਵਾਰ ਦਾ ਤਾਂ ਦੇਖ ਚੁੱਕੇ
ਭਾਲ ਅਮਨਾਂ ਦੀ ਹਾਲ ਬਾਕੀ ਹੈ।

**ਅਗਿਆਤ**

ਰੂਹਾਨੀ ਬੁਨਿਆਦ ਤੋਂ ਬਿਨਾਂ ਸਾਰੀ ਪੱਛਮੀ ਸੱਭਿਅਤਾ ਢਹਿ ਢੇਰੀ ਹੋ ਜਾਵੇਗੀ। ਮਾਨਵਤਾ ਉਪਰ ਤਲਵਾਰ ਦੇ ਸਹਾਰੇ ਰਾਜ ਕਰਨਾ ਬਿਲਕੁਲ ਹੀ ਬੇਬਸੀ ਵਾਲਾ ਅਤੇ ਵਿਅਰਥ ਯਤਨ ਹੈ।

**ਅਗਿਆਤ**

ਜਿਹੜੇ ਤਲਵਾਰ ਸਹਾਰੇ ਜਿਊਂਦੇ ਹਨ, ਉਹ ਤਲਵਾਰ ਦੁਆਰਾ ਹੀ ਖਤਮ ਹੁੰਦੇ ਹਨ।

**ਇਕ ਕਹਾਵਤ**

ਤਲਵਾਰ ਦੇ ਫੱਟ ਮਿਲ ਜਾਂਦੇ ਹਨ ਪਰ ਜ਼ੁਬਾਨ ਦੇ ਨਹੀਂ।

## ਤਸ਼ੱਦਦ

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 140*

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥

**ਬਰਨਜ਼**
*ਮੈਨ ਵਾਜ਼ ਮੇਡ ਟੂ ਮੋਰਨ*

ਮਨੁੱਖ ਦੇ ਮਨੁੱਖ ਉਪਰ ਜ਼ੁਲਮ ਨੇ ਅਣਗਿਣਤ ਲੋਕਾਂ ਨੂੰ ਸ਼ੋਕਗ੍ਰਸਤ ਕੀਤਾ ਹੈ।

**ਡਾ. ਦੀਵਾਨ ਸਿੰਘ ਕਾਲੇਪਾਣੀ**

ਮਰਨ ਵਿਚ ਉਹ ਰਸ ਹੈ
ਕਿ ਮਾਰਨ ਵਿਚ ਨਹੀਂ।

# ਤ੍ਰਿੰਝਣ/ਤੀਆਂ

**ਅੰਮ੍ਰਿਤਾ ਪ੍ਰੀਤਮ**

ਸੱਭੇ ਸਹੇਲੀਆਂ ਬਣ ਬਣ ਆਈਆਂ
ਸੱਜਰੇ ਸਿਰ ਗੁੰਦਾ
ਇਕ ਹੱਥ ਚਰਖਾ ਇਕ ਹੱਥ ਪੱਛੀ
ਏਸ ਤ੍ਰਿੰਜਣ ਦੇ ਚਾਅ

........

ਨਿਤ ਨਿਤ ਵਗਦੇ ਰਹਿਣਗੇ ਪਾਣੀ,
ਨਿੱਤ ਪੱਤਣ 'ਤੇ ਮੇਲਾ
ਬਚਪਨ ਨਿੱਤ ਜਵਾਨੀ ਬਣਦਾ
ਨਿੱਤ ਕੱਤਣ ਦਾ ਵੇਲਾ
ਜੋ ਪਾਣੀ ਅੱਜ ਪੱਤਣੋਂ ਲੰਘੇ
ਫੇਰ ਨਾ ਆਵੇ ਭੁਲਕੇ
ਬੇੜੀ ਦਾ ਪੂਰ ਤ੍ਰਿੰਜਣ ਦੀਆਂ ਕੁੜੀਆਂ
ਫੇਰ ਨਾ ਬੈਠਣ ਰਲਕੇ।

**ਪੰਜਾਬੀ ਲੋਕ ਬੋਲੀ**

ਤੀਆਂ ਤੀਜ ਦੀਆਂ
ਭਾਦੋਂ ਦੇ ਮੁਕਲਾਵੇ।

**ਪੰਜਾਬੀ ਲੋਕ ਬੋਲੀ**

ਤੈਨੂੰ ਤੀਆਂ ਤੇ ਲੈਣ ਨਾ ਆਏ
ਬਹੁਤਿਆਂ ਭਰਾਵਾਂ ਵਾਲੀਏ।

**ਪੰਜਾਬੀ ਲੋਕ ਬੋਲੀ**

ਤੀਆਂ ਤੀਜ ਦੀਆਂ
ਵਰ੍ਹੇ ਦਿਨਾਂ ਨੂੰ ਫੇਰ।

# ਤਿਆਗ

**ਮਨੂ**
*ਮਨੂ ਸਿਮ੍ਰਿਤੀ*

ਦੁਨੀਆਂ ਤੋਂ ਬਾਹਰ ਰਹਿ ਕੇ ਇਨੇ ਜ਼ੋਰ ਨਾਲ ਅਸੀਂ ਆਪਣੇ ਆਪ ਨੂੰ ਸਾਧ ਨਹੀਂ ਸਕਦੇ ਜਿੰਨੇ ਸੋਚ ਸਮਝ ਕੇ ਸੰਸਾਰਕ ਜੀਵਨ ਵਿਚ ਵਿਚਰਦੇ ਹੋਏ ਸਾਧ ਸਕਦੇ ਹਾਂ।

**ਮਨੂ**
*ਮਨੂ ਸਿਮ੍ਰਿਤੀ*

ਭੋਗ ਵਿਲਾਸ ਦੀ ਇੱਛਾ ਵਿਸ਼ਿਆਂ ਦੇ ਉਪਭੋਗ ਨਾਲ ਕਦੇ ਵੀ ਸ਼ਾਂਤ ਨਹੀਂ ਹੁੰਦੀ। ਸਰ੍ਹੋਂ ਘੀ ਨਾਲ ਜਿਵੇਂ ਅੱਗ ਵਧਦੀ ਹੈ ਉਸ ਤਰ੍ਹਾਂ ਹੀ ਇੱਛਾ ਵਧਦੀ ਰਹਿੰਦੀ ਹੈ। ਇਹਨਾਂ ਸਭ ਵਿਸ਼ਿਆਂ ਨੂੰ ਪ੍ਰਾਪਤ ਕਰਨ ਅਤੇ ਇਹਨਾਂ ਦਾ ਤਿਆਗ ਕਰ ਦੇਣ ਵਾਲੇ ਮਨੁੱਖਾਂ ਵਿੱਚੋਂ ਤਿਆਗ ਕਰਨ ਵਾਲੇ ਮਨੁੱਖ ਨੂੰ ਸ੍ਰੇਸ਼ਠ ਮੰਨਿਆ ਜਾਂਦਾ ਹੈ।

*ਗੀਤਾ*

ਸੱਚਾ ਤਿਆਗ ਹੈ ਸੱਚਾ ਯੋਗ,
ਇਹ ਗੱਲ ਸੱਚ ਕਰ ਮਨ ਤੂੰ ਅਰਜਨ।
ਜਗ ਫੁਰਨਾ ਨੂੰ ਜੋ ਨ ਤੋੜੇ,
ਨਾ ਬਣ ਸਕੇ ਯੋਗੀ ਜਨ।
*ਅਨੁਵਾਦ—ਪ੍ਰੋ. ਹਰਨਾਮ ਦਾਸ*

*ਗੀਤਾ*

ਕੰਮ ਕਰੇ ਜੋ ਹਿੱਤੂ ਨਿਰਮਲ
ਓਹੀ ਹੈ ਸੰਨਿਆਸੀ ਯੋਗੀ
ਕੇਵਲ ਅਗਨੀ, ਕ੍ਰਿਆ ਤਿਆਗੀ,
ਬਣ ਨ ਸਕੇ ਹਰਗਿਜ਼ ਧਰਮੀ।
*ਅਨੁਵਾਦ—ਪ੍ਰੋ. ਹਰਨਾਮ ਦਾਸ*

**ਰਾਮਕ੍ਰਿਸ਼ਨ ਪਰਮਹੰਸ**

ਕੇਵਲ ਉਸ ਵਿਅਕਤੀ ਅੰਦਰ ਹੀ ਤਿਆਗ ਦੀ ਸੱਚੀ ਭਾਵਨਾ ਹੋ ਸਕਦੀ ਹੈ ਜਿਹੜਾ ਕਿਸੇ ਨੌਜਵਾਨ ਔਰਤ ਨੂੰ ਕਿਸੇ ਇਕਾਂਤ ਥਾਂ ਤੇ ਮਿਲਣ ਉਪਰੰਤ ਉਸਨੂੰ ਆਪਣੇ ਮਨ ਅੰਦਰ ਆਪਣੀ ਮਾਂ ਦੇ ਤੌਰ ਤੇ ਸਲਾਮ ਕਰਕੇ ਉਸ ਤੋਂ ਦੂਰ ਚਲਾ ਜਾਂਦਾ ਹੈ। ਪਰੰਤੂ ਜਿਹੜਾ ਵਿਅਕਤੀ ਕੇਵਲ ਜਨਤਕ ਤੌਰ ਤੇ ਵਿਖਾਵੇ ਲਈ ਅਜਿਹਾ ਕਰਦਾ ਹੈ ਉਹ ਸੱਚਾ ਤਿਆਗੀ ਨਹੀਂ ਹੋ ਸਕਦਾ।

**ਸਵਾਮੀ ਵਿਵੇਕਾਨੰਦ**

ਪੂਰਨਤਾ ਦੀ ਪ੍ਰਾਪਤੀ ਲਈ ਤਿਆਗ ਹੀ ਇਕ ਮਾਤਰ ਸਾਧਨ ਹੈ।

**ਰਵਿੰਦਰਨਾਥ ਟੈਗੋਰ**

ਤਿਆਗ ਤੋਂ ਬਿਨਾਂ ਸੁਤੰਤਰਤਾ ਦੀ ਪ੍ਰਾਪਤੀ ਨਹੀਂ ਹੁੰਦੀ।

**ਵਿਨੋਬਾ ਭਾਵੇ**

ਤਿਆਗ ਨਾਲ ਪਾਪ ਦਾ ਮੂਲਧਨ ਚੁਕਾਇਆ ਜਾਂਦਾ ਹੈ ਅਤੇ ਦਾਨ ਨਾਲ ਪਾਪ ਦਾ ਵਿਆਜ।

**ਮਾਨਟੇਨ**

ਛੋਟੀਆਂ ਵਸਤਾਂ ਦੀ ਤੁਲਨਾ ਵਿਚ ਵੱਡੀਆਂ ਵਸਤਾਂ ਦਾ ਤਿਆਗ ਕਰਨਾ ਸੌਖਾ ਹੈ।

**ਪ੍ਰੋ. ਪੂਰਨ ਸਿੰਘ**
*ਤਿਆਗੀ ਨੂੰ*

ਜੂਹਾਂ, ਜੰਗਲ, ਬਾਂਗਰ ਬੇਲੇ,
ਕੱਢ ਨ ਉਵੇਂ ਯਾਰਾ।
ਦੁਨੀਆ ਵਿਚ ਸਗੋਂ ਤਿਰਖੇਰਾ,
ਲਭਦਾ ਏ ਉਹ ਪਿਆਰਾ।
ਉਜੜੇ ਦਿਲ, ਵਸਦੀਆਂ ਅੱਖਾਂ,
ਵਿਚ ਨਾ ਜਿਸਨੂੰ ਦਿੱਸੈ,
ਜੰਗਲ ਦੇ ਕੰਡਿਆਂ ਵਿਚ ਉਸਨੂੰ
ਦੇਵੇ ਕਿੰਜ ਨਜ਼ਾਰਾ।

*ਗੀਤਾ*

ਅਭਿਆਸ ਤੋਂ ਗਿਆਨ ਹੈ ਉੱਚਾ,
ਗਿਆਨ ਤੋਂ ਉੱਚਾ ਹੈ ਧਿਆਨ।
ਧਿਆਨ ਤੋਂ ਉੱਤਮ ਹੈ ਤਿਆਗ,
ਤਿਆਗ ਬਖਸ਼ਦੇ ਤੱਤ ਕਲਿਆਣ।
*ਅਨੁਵਾਦ—ਪ੍ਰੋ. ਹਰਨਾਮ ਦਾਸ*

## ਦਿਲ

**ਸੁਲਤਾਨ ਬਾਹੂ**

ਜ਼ਬਾਨੀ ਕਲਮਾ ਹਰ ਕੋਈ ਪੜ੍ਹਦਾ,
ਦਿਲ ਦਾ ਪੜ੍ਹਦਾ ਕੋਈ ਹੂ।
ਦਿਲ ਦਾ ਕਲਮਾ ਆਸ਼ਿਕ ਪੜ੍ਹਦੇ
ਕੀ ਜਾਨਣ ਯਾਰ ਗਲੋਟੀ ਹੂ।

**ਸੁਲਤਾਨ ਬਾਹੂ**

ਦਾਲ ਦਿਲ ਕਾਲੇ ਕਨੋਂ ਮੂੰਹ ਕਾਲਾ ਚੰਗਾ,
ਜੋ ਕੋਈ ਉਸ ਨੂੰ ਜਾਣੇ ਹੂ।
ਮੂੰਹ ਕਾਲਾ ਦਿਲ ਅੱਛਾ ਹੋਵੇ,
ਤਾਂ ਦਿਲ ਯਾਰ ਪਛਾਣੇ ਹੂ।
ਇਹ ਦਿਲ ਯਾਰ ਦੇ ਪਿਛੇ ਹੋਵੇ,
ਮਤਾ ਯਾਰ ਭੀ ਕਦੇ ਪਛਾਣੇ ਹੂ।
ਬਾਹੂ ਸੈ ਆਲਮ ਛੋੜ ਮਸੀਤਾਂ ਨਠੇ,
ਜੱਦ ਲਗੇ ਨੇ ਦਿਲ ਟਿਕਾਣੇ ਹੂ।

**ਖ਼ਲੀਲ ਜਿਬਰਾਨ**
*ਪੈਗ਼ੰਬਰ*

ਤੁਸੀਂ ਆਪਣੇ ਦਿਲ ਸਾਂਝੇ ਕਰੋ, ਪਰ ਦਿਲਾਂ ਨੂੰ ਇਕ ਦੂਜੇ ਦੇ ਹਵਾਲੇ ਨਾ ਕਰ ਦੇਵੋ। ਕਿਉਂਕਿ ਸਿਰਫ਼ ਜੀਵਨ ਦੀ ਬੁੱਕਲ ਹੀ ਤੁਹਾਡੇ ਦਿਲਾਂ ਨੂੰ ਸਮੋ ਸਕਦੀ ਹੈ।

**ਮੌਲਾਨਾ ਅਬਦੀ**

ਦਿਲ ਦਰਿਆ ਸਮੁੰਦਰੋਂ ਡੂੰਘੇ, ਕੌਣ ਦਿਲਾਂ ਦੀਆਂ ਜਾਣੇ।
ਵਿਚ ਬੇੜੇ ਝੇੜੇ ਕੱਪਰ ਵਿਚ, ਬਿਨ ਮਲਾਹ ਮੁਹਾਣੇ।
ਚੌਦਾਂ ਤਬਕ ਦਿਲੇ ਦੇ ਅੰਦਰ ਤੰਬੂ ਵਾਂਗੂ ਤਾਣੇ,
ਜੇ ਕੋਈ ਮਹਿਰਮ ਦਿਲ ਦਾ ਹੋਵੇ, ਸੋਈ ਰੱਬ ਪਛਾਣੇ।

**ਭਾਈ ਵੀਰ ਸਿੰਘ**

ਦੁਨੀਆ ਦਾ ਦੁਖ ਦੇਖ-ਦੇਖ, ਦਿਲ ਦਬਦਾ ਦਬਦਾ ਜਾਂਦਾ।
ਅੰਦਰਲਾ ਪੰਘਰ ਵਗ ਟੁਰਦਾ, ਨੈਣੋਂ ਨੀਰ ਵਸਾਂਦਾ।
ਫਿਰ ਵੀ ਦਰਦ ਨ ਘਟੇ ਜਗਤ ਦਾ, ਚਾਹੇ ਆਪਾ ਵਾਰੋ।
ਪਰ ਪੱਥਰ ਨਹੀਂ ਬਣਿਆ ਜਾਂਦਾ, ਦਰਦ ਦੇਖ ਦੁੱਖ ਆਂਦਾ।

**ਧਨੀ ਰਾਮ ਚਾਤ੍ਰਿਕ**

ਦਿਲ ਦਰਯਾ ਵਿਚ ਲੋਹੜ ਲਿਆਂਦਾ,
ਲਹਿਰਾਂ ਵਾਂਗ ਉਮੰਗਾਂ,

ਪਾਗਲ ਕੀਤਾ ਇਸ ਪਾਪੀ ਜੀਉੜੇ,
ਨਿਤ ਨਵੀਆਂ ਕਰ ਕਰ ਮੰਗਾਂ,
ਇਸਦੀ ਖਾਤਰ ਮੈਂ ਦਰ ਦਰ ਪਿੰਨਿਆ,
ਖੂਹ ਵਿਚ ਸੁੱਟ ਸੁੱਟ ਸੰਗਾਂ,
ਫੇਰ ਨਾ ਪਰਚੇ, ਤਾਂ ਦੱਸੋ ਲੋਕੋ,
ਇਹਨੂੰ ਕਿਸ ਸੂਲੀ ਤੇ ਟੰਗਾਂ।

ਪ੍ਰੋ. ਮੋਹਨ ਸਿੰਘ
*ਸਾਵੇ ਪੱਤਰ*

ਲੱਕੜੀ ਟੁੱਟਿਆਂ ਕਿੜ ਕਿੜ ਹੋਵੇ,
ਸ਼ੀਸ਼ਾ ਟੁੱਟਿਆਂ ਤੜ ਤੜ।
ਲੋਹਾ ਟੁੱਟਿਆਂ ਕੜ ਕੜ ਹੋਵੇ,
ਪੱਥਰ ਟੁੱਟਿਆਂ ਖੜ ਖੜ।
ਲੱਖ ਸ਼ਾਬਾ ਆਸ਼ਕ ਦੇ ਦਿਲ ਨੂੰ
ਸ਼ਾਲਾ ਰਹੇ ਸਾਲਮਤ।
ਜਿਸਦੇ ਟੁੱਟਿਆਂ ਵਾਜ਼ ਨਾ ਨਿਕਲੇ,
ਨਾ ਕਿੜ ਕਿੜ ਨਾ ਕੜ ਕੜ

## ਦੇਸ਼ ਪਿਆਰ

ਪਲੈਟੋ

ਆਪਣੇ ਦੇਸ਼ ਤੋਂ ਵੱਧ ਕੇ ਆਪਣਾ ਕੋਈ ਨਿਕਟ ਸੰਬੰਧੀ ਨਹੀਂ ਹੈ।

ਡਾ. ਜਾਹਨਸਨ
*ਬਾਸਵੈਲਜ਼ ਲਾਈਫ਼*

ਦੇਸ਼ ਭਗਤੀ ਕਿਸੇ ਬਦਮਾਸ਼ ਦੀ ਆਖਰੀ ਸ਼ਰਨਗਾਹ ਹੁੰਦੀ ਹੈ।

ਡਬਲਿਊ. ਸੀ. ਬਰਾਨ
*ਦਿ ਇਕੋਨੋਕਲਾਸਟ*

ਕੋਈ ਵੀ ਵਿਅਕਤੀ ਭੁੱਖੇ ਢਿੱਡ ਨਾਲ ਦੇਸ਼ ਭਗਤ ਨਹੀਂ ਬਣ ਸਕਦਾ।

ਬਾਇਰਨ
*ਦਿ ਟੂ ਫੌਸਕਾਰੀ*

ਜਿਹੜਾ ਵਿਅਕਤੀ ਆਪਣੇ ਦੇਸ਼ ਨੂੰ ਪਿਆਰ ਨਹੀਂ ਕਰਦਾ ਉਹ ਕਿਸੇ ਵੀ ਚੀਜ਼ ਨੂੰ ਪਿਆਰ ਨਹੀਂ ਕਰ ਸਕਦਾ।

ਥਾਮਸ ਕੈਂਪਬੈਲ
*ਟੂ ਦਿ ਸਪੇਨਿਸ਼ ਪੇਟਰੀਆਟਸ*

ਇਕ ਦੇਸ਼ ਭਗਤ ਦਾ ਖੂਨ ਸੁਤੰਤਰਤਾ ਦੇ ਰੁੱਖ ਦਾ ਬੀਜ ਹੁੰਦਾ ਹੈ।

ਹੈਨਰੀ ਜਾਰਜ
*ਸੋਸ਼ਲ ਪਰੋਬਲਮਜ਼*

ਕਿਸੇ ਵਿਅਕਤੀ ਨੂੰ ਦੇਸ਼ ਦਾ ਮਾਲਕ ਕਿਵੇਂ ਕਿਹਾ ਜਾ ਸਕਦਾ ਹੈ ਜਦ ਉਸ ਪਾਸ ਰਹਿਣ ਲਈ ਇਕ ਇੰਚ ਵੀ ਆਪਣਾ ਥਾਂ ਨਹੀਂ ਹੁੰਦਾ।

ਪ੍ਰੋ. ਪੂਰਨ ਸਿੰਘ
*ਵਤਨ ਦਾ ਪਿਆਰ*

ਵਤਨ ਦੇ ਪਿਆਰ ਦਾ ਮੁੱਢ ਆਪਣੇ ਘਰ, ਮਾਂ, ਭੈਣ ਤੇ ਆਪਣੇ ਬੱਚਿਆਂ ਦਾ ਗੂਹੜਾ, ਸਾਦਾ, ਪਰ ਅਸਗਾਹ ਜਿਹਾ ਖਸਮਾਨਾ ਹੈ।

ਪ੍ਰੋ. ਪੂਰਨ ਸਿੰਘ
*ਵਤਨ ਦਾ ਪਿਆਰ*

ਜਦ ਤਕ ਮਾਂ, ਭੈਣ ਤੇ ਇਸਤਰੀ ਤੇ ਉਹਨਾਂ ਦੇ ਰਚੇ ਘਰ ਦੇ ਜੀਵਨ ਦਾ ਤੀਬਰ ਪਿਆਰ ਨਾ ਹੋਵੇ, ਵਤਨ ਦਾ ਪਿਆਰ ਸਥਿਰ ਹੋ ਨਹੀਂ ਸਕਦਾ।

ਨਥਨ ਹੇਲ

ਮੈਨੂੰ ਕੇਵਲ ਇਹ ਹੀ ਅਫਸੋਸ ਹੈ ਕਿ ਮੇਰੇ ਪਾਸ ਦੇਸ਼ ਤੋਂ ਵਾਰਨ ਲਈ ਕੇਵਲ ਇਕ ਹੀ ਜੀਵਨ ਹੈ।

ਸਮੋਲੈਟ
*ਸਰ ਲਾਂਸਲੋਟ ਗਰੀਵਜ਼*

ਸੱਚੀ ਦੇਸ਼ ਭਗਤੀ ਕਿਸੇ ਖਾਸ ਦਲ ਨਾਲ ਸੰਬੰਧ ਨਹੀਂ ਰੱਖਦੀ।

ਗੁਰਬਖਸ਼ ਸਿੰਘ ਪ੍ਰੀਤਲੜੀ

ਵਤਨ ਤੁਹਾਡਾ ਮੰਦਰ ਹੈ, ਸਾਥੀ ਤੁਹਾਡੇ ਠਾਕਰ ਹਨ ਤੇ ਸਰਿਸ਼ਟੀ ਦਾ ਵਤਨੀ ਟੁਕੜਾ ਤੁਹਾਡਾ ਪ੍ਰਸ਼ਾਦ ਹੈ। ਇਸਨੂੰ ਮਾਲਾ-ਮਾਲ ਕਰਨਾ, ਰੌਸ਼ਨ ਕਰਨਾ, ਸੋਹਣਾ ਬਣਾਉਣਾ ਜ਼ਿੰਦਗੀ ਦੀ ਇਕੋ ਇਕ ਇਬਾਰਤ ਹੈ।

ਵਿਧਾਤਾ ਸਿੰਘ ਤੀਰ

ਮੰਗਾਂ ਰੋਜ਼ ਮੁਰਾਦ ਮੈਂ ਰੱਬ ਕੋਲੋਂ,
ਮੇਰੇ ਦਿਲ ਦਾ ਤਾਂ ਅਰਮਾਨ ਨਿਕਲੇ।
ਏਸ ਵਤਨ ਵਿਚ ਜੰਮਿਆ ਪਲਿਆ ਹਾਂ,
ਵਤਨ ਵਿਚ ਹੀ ਮੇਰਾ ਬਬਾਨ ਨਿਕਲੇ।

ਪ੍ਰੋ. ਮੋਹਨ ਸਿੰਘ
*ਦੇਸ਼ ਪਿਆਰ*

ਆਓ ਹਿੰਦੀਓ ਰਲ ਛੋਹੀਏ,
ਕੋਈ ਇਸ਼ਕ ਦਾ ਤ੍ਰਿਖੜਾ ਤਾਲ ਵਲੇ।
ਪਰਦੇ ਚਾਈਏ, ਘੁੰਗਟ ਲਾਹੀਏ,
ਨੱਚੀਏ ਨਾਲੋਂ ਨਾਲ ਵਲੇ।
ਦੇਸ਼ ਪਿਆਰ ਦੀ ਮਦਰਾ ਪੀ ਕੇ
ਹੋਈਏ ਮਸਤ ਬੇਹਾਲ ਬਲੇ।

ਨੰਦਲਾਲ ਨੂਰਪੁਰੀ
*ਜੀਉਂਦੇ ਭਗਵਾਨ*

ਜੀਉਣਾ ਹੁੰਦਾ ਓਸ ਮਰਦ ਦਾ ਕਿਸੇ ਲਈ ਜੋ ਮਰਦਾ ਏ,
ਆਪਣੇ ਦੇਸ਼, ਕੌਮ ਦੀ ਖਾਤਰ, ਜੀਵਨ ਅਰਪਨ ਕਰਦਾ ਏ।

ਸੰਤ ਰਾਮ ਉਦਾਸੀ

ਦੇਸ਼ ਹੈ ਪਿਆਰਾ ਸਾਨੂੰ ਜ਼ਿੰਦਗੀ ਪਿਆਰੀ ਨਾਲੋਂ,
ਦੇਸ਼ ਤੋਂ ਪਿਆਰੇ ਇਹਦੇ ਲੋਕ ਹਾਣੀਆ।

ਅਗਿਆਤ

ਜਿਸਦੇ ਦਿਲ ਵਿਚ ਦੇਸ਼ ਦਾ ਦਰਦ ਨਹੀਂ,
ਮੈਂ ਤੇ ਕਹਾਂਗਾ ਉਹ ਇਨਸਾਨ ਹੀ ਨਹੀਂ।
ਜਿਸਦੀ ਮਾਂ ਦੀਆਂ ਮੀਢੀਆਂ ਗੈਰ ਪੁੱਟਣ,
ਬਾਪ ਆਪਣੇ ਦੀ ਉਹ ਸੰਤਾਨ ਹੀ ਨਹੀਂ।

ਪ੍ਰਿੰਸੀਪਲ ਤੇਜਾ ਸਿੰਘ

ਘਰ ਦੇ ਪਿਆਰ ਤੋਂ ਹੀ ਸਮਾਜ ਅਤੇ ਦੇਸ਼ ਦਾ ਪਿਆਰ ਪੈਦਾ ਹੁੰਦਾ ਹੈ।

# ਦਇਆ

**ਮਹਾਭਾਰਤ**

ਦਇਆ ਸਭ ਤੋਂ ਵੱਡਾ ਧਰਮ ਹੈ।

**ਮਹਾਤਮਾ ਬੁੱਧ**

ਸਾਰੇ ਪ੍ਰਾਣੀਆਂ ਤੇ ਦਇਆ ਕਰੋ।

**ਹਜ਼ਰਤ ਮੁਹੰਮਦ**

ਜਿਹਨਾਂ ਵਿਚ ਦਇਆ ਦੀ ਭਾਵਨਾ ਨਹੀਂ, ਉਹਨਾਂ ਵਿਚ ਕੋਈ ਸਦਗੁਣ ਨਹੀਂ।

**ਗੁਰੂ ਨਾਨਕ ਦੇਵ**
*ਪੰਨਾ 3*

ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥

**ਸ਼ੇਕਸਪੀਅਰ**
*ਦਿ ਮਰਚੈਂਟ ਆਫ਼ ਵੀਨਸ*

ਦਇਆ ਕਦੀ ਵੀ ਮਜ਼ਬੂਰੀ ਵੱਸ ਨਹੀਂ ਕੀਤੀ ਜਾਂਦੀ, ਇਹ ਤਾਂ ਅਕਾਸ਼ ਵਿੱਚੋਂ ਡਿੱਗਣ ਵਾਲੀਆਂ ਕਣੀਆਂ ਵਾਂਗ ਆਪਮੁਹਾਰੇ ਹੀ ਉਪਜਦੀ ਹੈ।

**ਸਵਾਮੀ ਵਿਵੇਕਾਨੰਦ**

ਮਨੁੱਖਾਂ ਪ੍ਰਤੀ, ਸਾਰੇ ਪ੍ਰਾਣੀਆਂ ਦੇ ਪ੍ਰਤੀ, ਦਇਆ ਹੀ ਮਾਨਵ ਜਾਤੀ ਦੇ ਸਾਰੇ ਸੱਚੇ ਕੰਮਾਂ ਦਾ ਪੱਥ ਪ੍ਰਦਰਸ਼ਕ ਅਤੇ ਪ੍ਰੇਰਕ ਹੈ।

**ਧਨੀ ਰਾਮ ਚਾਤ੍ਰਿਕ**

ਰੱਬੀ ਸਿਫਤ, ਰਹਿਮ ਦੇ ਚਸ਼ਮ, ਵਾਹ ਤੇਰੀ ਵਡਿਆਈ,
ਜੱਗ, ਹੋਮ, ਇਸ਼ਨਾਨ, ਧਿਆਨ ਨੇ ਓੜਕ ਤੈਥੋਂ ਪਾਈ।
ਖੋਟੇ ਖਰੇ ਖਰੂਦੀ ਖਲ ਨੂੰ ਬਖਸ਼ਸ਼ ਦੇ ਦਰ ਖੋਲ੍ਹੇ,
ਕਰਮ ਧਰਮ ਸਭ ਥੋਥੇ ਧਾਈਂ ਦਯਾ ਨਾ ਜਿਸ ਮਨ ਆਈ।

**ਰਜਨੀਸ਼ ਓਸ਼ੋ**
*੧ਓ ਸਤਿਨਾਮੁ*

ਗਿਆਨ ਦਾ ਅਰਧ ਹੈ ਆਪਣੇ ਆਪ ਨੂੰ ਜਾਣਨਾ
ਦਇਆ ਦਾ ਅਰਥ ਹੈ ਦੂਜਿਆਂ ਨੂੰ ਪਛਾਣਨਾ।

**ਰਜਨੀਸ਼ ਓਸ਼ੋ**
*੧ਓ ਸਤਿਨਾਮੁ*

ਗਿਆਨ ਨੂੰ ਭੋਗ ਬਣਾਓ ਅਤੇ ਦਇਆ ਨੂੰ ਭੰਡਾਰੀ। ਗਿਆਨ ਅਤੇ ਦਇਆ ਪ੍ਰਗਿਆ ਅਤੇ ਕਰੁਣਾ ਦੇ ਦੋ ਖੰਭ ਹਨ। ਜਿਸਨੇ ਦੋਵੇਂ ਸਾਧ ਲਏ, ਉਹ ਪ੍ਰਮਾਤਮਾ ਦੇ ਅਕਾਸ਼ ਵਿਚ ਉੱਡਣ ਲੱਗਾ। ਅੰਦਰ ਗਿਆਨ, ਬਾਹਰ ਦਇਆ। ਕਿਉਂਕਿ ਖਤਰਾ ਹੈ ਕਿ ਅੰਦਰ ਜੇਕਰ ਇੱਕਲਾ ਗਿਆਨ ਹੋਵੇ ਅਤੇ ਬਾਹਰ ਦਇਆ ਨਾ ਹੋਵੇ ਤਾਂ ਤੁਸੀਂ ਅਧੂਰੇ ਰਹਿ ਜਾਵੋਗੇ। ਇਕ ਖੰਭ ਨਾਲ ਕਦੇ ਕੋਈ ਉਡਿਆ ਹੈ? ਜੇਕਰ ਬਾਹਰ ਦਇਆ ਹੈ ਅਤੇ ਅੰਦਰ ਗਿਆਨ ਨਹੀਂ ਤਾਂ ਤੁਸੀਂ ਅਧੂਰੇ ਰਹਿ ਜਾਵੋਗੇ। ਇਕ ਪੈਰ ਨਾਲ ਕਦੇ ਕੋਈ ਤੁਰਿਆ ਹੈ?

**ਅਗਿਆਤ**

ਦਇਆ ਉਹ ਭਾਸ਼ਾ ਹੈ ਜਿਸਨੂੰ ਬੋਲੇ ਸੁਣ ਸਕਦੇ ਹਨ ਅਤੇ ਗੂੰਗੇ ਸਮਝ ਸਕਦੇ ਹਨ।

# ਦਾਨ

**ਚਾਣਕਯ**
*ਚਾਣਕਯ ਨੀਤੀ*

ਆਪਣੀ ਪਤਨੀ, ਘਰ ਦੀ ਰੋਟੀ, ਕਿਸਮਤ 'ਚ ਮਿਲੇ ਧਨ ਉੱਤੇ ਸਬਰ ਕਰਨਾ ਚਾਹੀਦਾ ਹੈ ਪਰ ਵਿਦਿਆ ਪੜ੍ਹਨ, ਸਿਮਰਨ ਕਰਨ, ਦਾਨ ਦੇਣ ਵਿਚ ਕਦੇ ਵੀ ਸਬਰ ਨਹੀਂ ਕਰਨਾ ਚਾਹੀਦਾ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1245*

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

**ਸ਼ੇਖ ਸਾਅਦੀ**

ਦਾਨ ਦੇਣ ਨਾਲ ਦੌਲਤ ਘਟਦੀ ਨਹੀਂ, ਸਗੋਂ ਵਧਦੀ ਹੈ।

**ਖ਼ਲੀਲ ਜਿਬਰਾਨ**
*ਪੈਗੰਬਰ*

ਜਦੋਂ ਤੁਸੀਂ ਆਪਣੇ ਮਾਲ ਮਤੇ ਵਿੱਚੋਂ ਕੁਝ ਦਿੰਦੇ ਹੋ ਤਾਂ ਤੁਹਾਡਾ ਦਿੱਤਾ ਬਹੁਤਾ ਅਰਥ ਨਹੀਂ ਰੱਖਦਾ।
ਪਰ ਜਦੋਂ ਤੁਸੀ ਆਪਣਾ ਆਪਾ ਕਿਸੇ ਦੇ ਹਵਾਲੇ ਕਰਦੇ ਹੋ, ਤਾਂ ਉਹ ਸਚਮੁੱਚ ਰੂਹਾਨੀ ਦੇਣ ਹੁੰਦੀ ਹੈ।

**ਖ਼ਲੀਲ ਜਿਬਰਾਨ**
*ਪੈਗੰਬਰ*

ਮੰਗੇ ਜਾਣ ਉੱਤੇ ਸਹਾਇਤਾ ਦੇਣੀ ਵੀ ਚੰਗੀ ਹੈ ਪਰ ਓਦੂੰ ਚੰਗੇਰਾ ਹੁੰਦਾ ਹੈ ਬਿਨ ਮੰਗਿਆਂ ਦੇ ਦੇਣਾ, ਕੇਵਲ ਸੂਝ ਦੀ ਚੁਪ ਚੁਪੀਤੀ ਬੋਲੀ ਸੁਣ ਕੇ।

**ਸਵਾਮੀ ਵਿਵੇਕਾਨੰਦ**
*ਪ੍ਰੇਮਯੋਗ*

ਦਾਨ ਤੋਂ ਵੱਡਾ ਕੋਈ ਹੋਰ ਧਰਮ ਨਹੀਂ ਹੈ। ਸਭ ਤੋਂ ਨੀਚ ਮਨੁੱਖ ਉਹ ਹੈ ਜਿਸਦਾ ਹੱਥ ਸਦਾ ਆਪਣੀ ਤਰਫ਼ ਰਹਿੰਦਾ ਹੈ। ਅਤੇ ਜੋ ਆਪਣੇ ਲਈ ਹੀ ਸਾਰੇ ਪਦਾਰਥਾਂ ਨੂੰ ਲੈਣ ਵਿਚ ਲੱਗਿਆ ਰਹਿੰਦਾ ਹੈ। ਅਤੇ ਸਭ ਤੋਂ ਉੱਤਮ ਮਨੁੱਖ ਉਹ ਹੈ, ਜਿਸਦਾ ਹੱਥ ਬਾਹਰ ਦੀ ਤਰਫ਼ ਹੈ ਅਤੇ ਜੋ ਦੂਸਰਿਆਂ ਨੂੰ ਦੇਣ ਵਿਚ ਲੱਗਿਆ ਰਹਿੰਦਾ ਹੈ। ਹੱਥ ਇਸ ਲਈ ਬਣਾਏ ਗਏ ਹਨ ਕਿ ਸਦਾ ਦਾਨ ਦਿੰਦੇ ਰਹੋ।

**ਧਨੀ ਰਾਮ ਚਾਤ੍ਰਿਕ**

ਝੁਰਦਾ ਸੀ ਇਕ ਬੁੱਧ ਗਿਆਨੀ, ਮੰਦਰ ਖੋਲ ਦੁਚਿੱਤਾ,
ਪੜ੍ਹੇ ਪਾਠ ਕੁਝ ਠੰਢ ਨਾ ਪਾਈ, ਕੀ ਕਰੀਏ ਹੁਣ ਕਿੱਤਾ?
ਕੋਲ ਖੜੇ ਕਿਰਸਾਣ ਕਿਹਾ :- ਇਹ ਕਹਿਬਤ ਯਾਦ ਨਾ ਤੈਨੂੰ?
'ਖਾਧੇ ਨਾਲੋਂ ਪੈਧਾ ਚੰਗਾ, ਪੈਧੇ ਨਾਲੋਂ ਦਿੱਤਾ।"

**ਡਾ. ਦੀਵਾਨ ਸਿੰਘ ਕਾਲੇਪਾਣੀ**
*ਫ਼ਕੀਰ ਦੀ ਸਦਾ*

ਦਿਓ-ਕਿ ਵਧੋਗੇ
ਵੰਡੋ- ਨਾ ਮੁੱਕੋਗੇ,
ਖੁਆਓ-ਕਿ ਖਾਓਗੇ
ਜਿਊਣ ਦਿਓ-ਕਿ ਜੀਵੋਗੇ।

**ਰਜਨੀਸ਼ ਓਸ਼ੋ**
*੧ਓ ਸਤਿਨਾਮੁ*

ਤੁਸੀਂ ਇਕ ਗਰੀਬ ਨੂੰ ਜੇ ਰੋਟੀ ਦਿੱਤੀ ਹੈ ਤਾਂ ਧੰਨਵਾਦ ਵੀ ਦਿਓ।

**ਰਜਨੀਸ਼ ਓਸ਼ੋ**
*ਕਸਤੂਰੀ ਕੁੰਡਲ ਬਸੈ*

ਅਮੁੱਕ ਹੈ ਤੁਹਾਡੇ ਕੋਲ ਦੇਣ ਲਈ। ਅਤੇ ਰਾਜ਼ ਇਹ ਹੈ ਕਿ ਤੁਸੀਂ ਜਿਤਨਾ ਦਿੰਦੇ ਹੋ ਉਤਨਾ ਹੀ ਤੁਹਾਡੇ ਕੋਲ ਵਧਦਾ ਹੈ। ਜਿਤਨਾ ਤੁਸੀਂ ਵੰਡਦੇ ਹੋ ਉਤਨਾ ਹੀ ਨਵਾਂ ਤੁਹਾਡੇ ਅੰਦਰ ਉਭਰਦਾ ਹੈ। ਕਿਉਂਕਿ ਤੁਹਾਡੇ ਅੰਦਰ ਪ੍ਰਮਾਤਮਾ ਲੁਕਿਆ ਹੈ। ਤੁਸੀਂ ਉਸਨੂੰ ਵੰਡ ਵੰਡ ਕੇ ਵੀ ਵੰਡ ਨਹੀਂ ਸਕੋਗੇ। ਤੁਸੀਂ ਆਪਣੇ ਹੀ ਹੱਥੀਂ ਕੰਜੂਸ ਹੋ ਗਏ ਹੋ। ਤੁਸੀਂ ਦਿੰਦੇ ਜਾਓਗੇ ਅਤੇ ਤੁਸੀਂ ਪਾਓਗੇ, ਤਾਜ਼ਾ ਨਿਕਲਦਾ ਆਉਂਦਾ ਹੈ। ਤੁਸੀਂ ਜਿਤਨਾ ਦੇਵੋਗੇ ਉਤਨਾ ਹੀ ਵਧੇਗਾ।

## ਦੁਸ਼ਟ

**ਚਾਣਕਯ**
*ਚਾਣਕਯ ਨੀਤੀ*

ਬੈਲ ਗੱਡੀ ਤੋਂ ਪੰਜ, ਘੋੜੇ ਤੋਂ ਦਸ, ਹਾਥੀ ਤੋਂ ਹਜ਼ਾਰ ਹੱਥ ਦੂਰ ਰਹਿਣਾ ਚਾਹੀਦਾ ਹੈ ਪਰ ਦੁਰਜਨ ਤੋਂ ਸਦਾ ਹੀ ਦੂਰ ਰਹਿਣਾ ਚਾਹੀਦਾ ਹੈ।

**ਚਾਣਕਯ**
*ਚਾਣਕਯ ਨੀਤੀ*

ਦੁਸ਼ਟ ਨੂੰ ਚੰਗੀ ਸਿੱਖਿਆ ਦਿੱਤੀ ਜਾਂਦੀ ਹੈ ਤਾਂ ਵੀ ਉਹ ਸਾਧੂ ਨਹੀਂ ਬਣਦਾ। ਜਿਵੇਂ ਨਿੰਮ ਦੇ ਰੁਖ ਨੂੰ ਦੁੱਧ ਘਿਓ ਨਾਲ ਪਏ ਸਿੰਜੀਏ, ਪਰ ਉਹ ਮਿੱਠਾ ਨਹੀਂ ਹੋ ਸਕਦਾ।

**ਚਾਣਕਯ**
*ਚਾਣਕਯ ਨੀਤੀ*

ਦੁਰਜਨ, ਨਿੰਦਕ ਅਤੇ ਸੱਪ - ਇਹਨਾਂ ਤਿੰਨਾ ਵਿਚੋਂ ਸੱਪ ਚੰਗਾ ਹੁੰਦਾ ਹੈ ਕਿਉਂਕਿ ਸੱਪ ਤਾਂ ਕਾਲ ਆਉਣ ਤੇ ਹੀ ਡੰਗਦਾ ਹੈ ਪਰ ਨਿੰਦਕ ਅਤੇ ਦੁਰਜਨ ਪੈਰ ਪੈਰ ਤੇ ਦੁੱਖ ਦਿੰਦਾ ਹੈ।

**ਪੰਚਤੰਤਰ**

ਦੁਸ਼ਟ ਆਦਮੀ ਨਾਲ ਦੋਸਤੀ ਜਾਂ ਦੁਸ਼ਮਣੀ ਨਾ ਕਰੋ। ਜੇ ਭਖਿਆ ਕੋਲਾ ਹੱਥ ਸਾੜਦਾ ਹੈ ਤਾਂ ਠੰਡਾ ਹੁੰਦਿਆ ਹੱਥ ਕਾਲੇ ਵੀ ਕਰਦਾ ਹੈ।

**ਗੁਰੂ ਗੋਬਿੰਦ ਸਿੰਘ**

ਪਾਪੀ ਦੇ ਮਾਰਨੇ ਕੋ ਪਾਪ ਮਹਾ ਬਲੀ ਹੈ।

## ਦੌਲਤ

**ਮਨੂ**
*ਮਨੂ ਸਿਮ੍ਰਿਤੀ*

ਸਭ ਪ੍ਰਕਾਰ ਦੀਆਂ ਸ਼ੁੱਧੀਆਂ ਵਿੱਚੋਂ ਧਨ ਦੀ ਸ਼ੁੱਧੀ ਸ੍ਰੇਸ਼ਟ ਮੰਨੀ ਜਾਂਦੀ ਹੈ। ਭਾਵ ਜੋ ਧਰਮ ਪੂਰਵਕ ਧਨ ਕਮਾਉਂਦਾ ਹੈ, ਉਹ ਸ਼ੁੱਧ ਹੈ। ਜੋ ਮਿੱਟੀ ਅਤੇ ਪਾਣੀ ਨਾਲ ਸ਼ੁੱਧ ਹੁੰਦਾ ਹੈ, ਉਹ ਅਸਲ ਵਿਚ ਸ਼ੁੱਧ ਨਹੀਂ ਸਗੋਂ ਇਮਾਨਦਾਰੀ ਨਾਲ ਧਨ ਕਮਾਉਣ ਵਾਲਾ ਹੀ ਸ਼ੁੱਧ ਮੰਨਿਆ ਜਾਂਦਾ ਹੈ।

| | |
|---|---|
| **ਚਾਣਕਯ**<br>*ਚਾਣਕਯ ਨੀਤੀ* | ਮਨੁੱਖ ਗਰੀਬੀ ਰੂਪੀ ਦੁੱਖਾਂ ਦੇ ਹਨੇਰੇ ਨੂੰ ਦੂਰ ਕਰਨ ਲਈ ਤੇ ਆਪਣੇ ਘਰ ਵਿਚ ਉਜਾਲਾ ਕਰਨ ਲਈ ਧਨ ਦੀ ਰੱਖਿਆ ਕਰੇ, ਕਿਉਂਕਿ ਅਮੀਰ ਆਦਮੀ ਸਾਰੇ ਪੱਖਿ ਤਾਕਤਵਰ ਹੁੰਦਾ ਹੈ ਅਤੇ ਤਾਕਤਵਰ ਆਦਮੀ ਕੋਲ ਦੁੱਖ ਅਤੇ ਮੁਸੀਬਤਾਂ ਆਉਣੋਂ ਡਰਦੀਆਂ ਹਨ। ਧਨ ਕਦੇ ਵੀ ਕਿਸੇ ਕੋਲ ਲੰਬੇ ਸਮੇਂ ਵਾਸਤੇ ਨਹੀਂ ਟਿਕਦਾ, ਇਸ ਲਈ ਧਨ ਦਾ ਉਪਯੋਗ ਚੰਗੇ ਕੰਮਾਂ ਲਈ ਕਰਨ ਵਾਸਤੇ ਉਸਦੀ ਰੱਖਿਆ ਕਰਨੀ ਚਾਹੀਦੀ ਹੈ। |
| **ਚਾਣਕਯ**<br>*ਚਾਣਕਯ ਨੀਤੀ* | ਜਿਸਦੇ ਪਾਸ ਧਨ ਹੈ ਉਸਦੇ ਹੀ ਬਹੁਤੇ ਦੋਸਤ ਤੇ ਰਿਸ਼ਤੇਦਾਰ ਹੁੰਦੇ ਹਨ। ਜਿਸ ਕੋਲ ਧਨ ਹੈ ਉਹ ਹੀ ਵਿਦਵਾਨ ਹੈ। ਭਾਵ ਇਸ ਸੰਸਾਰ ਵਿਚ ਆਦਮੀ ਦੇ ਗੁਣਾਂ ਨਾਲੋਂ ਧਨ ਦੀ ਮਹੱਤਤਾ ਜ਼ਿਆਦਾ ਹੈ। |
| **ਚਾਣਕਯ**<br>*ਚਾਣਕਯ ਨੀਤੀ* | ਕਮਾਏ ਧਨ ਨੂੰ ਦਾਨ ਕਰਨ ਤੇ ਚੰਗੇ ਕੰਮ ਤੇ ਖਰਚ ਕਰਨਾ ਹੀ ਉਸਦੀ ਰੱਖਿਆ ਹੈ ਕਿਉਂਕਿ ਤਲਾਅ ਦੇ ਪਾਣੀ ਦਾ ਵਹਿੰਦੇ ਰਹਿਣਾ ਹੀ ਠੀਕ ਹੁੰਦਾ ਹੈ। |
| **ਸ਼ਾਹ ਹੁਸੈਨ** | ਜਿਸ ਧਨ ਦਾ ਤੂੰ ਗਰਬ ਕਰੇਨੈਂ,<br>ਸੋ ਨਾਲਿ ਨ ਚਲਸਨ ਦੰਮਾਂ।<br>ਲੱਖਾਂ ਤੇ ਕਰੋੜਾਂ ਵਾਲੇ,<br>ਸੋ ਪਉਸਣ ਵਸਿ ਜੰਮਾਂ। |
| **ਗੁਰੂ ਨਾਨਕ ਦੇਵ**<br>*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 417* | ਪਾਪਾ ਬਾਝਹੁ ਹੋਵੈ ਨਾਹੀ, ਮੁਇਆ ਸਾਥਿ ਨ ਜਾਈ। |
| **ਚਾਸਰ**<br>*ਪਰੋਲੋਗ* | ਧਨ ਸਾਰੀਆਂ ਬੁਰਾਈਆਂ ਦੀ ਜੜ੍ਹ ਹੈ। |
| **ਜਾਰਜ ਸੈਵੀਲੇ, ਲਾਰਡ ਹੇਲੀਫੈਕਸ** | ਜਿਹੜੇ ਲੋਕ ਇਹ ਸੋਚਦੇ ਹਨ ਕਿ ਧਨ ਸਭ ਕੁਝ ਕਰ ਸਕਦਾ ਹੈ ਉਹਨਾਂ ਤੇ ਇਹ ਸ਼ੱਕ ਕੀਤਾ ਜਾ ਸਕਦਾ ਹੈ ਕਿ ਉਹ ਸਭ ਕੁਝ ਧਨ ਲਈ ਹੀ ਕਰਨਗੇ। |
| **ਸਵਿਫਟ** | ਦੌਲਤ ਕਿਸੇ ਰਾਸ਼ਟਰ ਦਾ ਲਹੂ ਹੁੰਦੀ ਹੈ। |
| **ਧਨੀ ਰਾਮ ਚਾਤ੍ਰਿਕ** | ਆਰਾਮ ਤਯਾਗ, ਖੁਦਾਈ ਬਰਕਤ ਹੋਵੇ ਜਿਸਦੇ ਪੱਲੇ,<br>ਪੇਸ਼ ਨਾ ਤਾਕਤ ਤੇ ਦੌਲਤ ਦੀ ਉਸਦੇ ਅੱਗੇ ਚੱਲੇ। |
| **ਇਕ ਫਰਾਂਸੀਸੀ ਕਹਾਵਤ** | ਇਕ ਮੂਰਖ ਵਿਅਕਤੀ ਧਨ ਕਮਾ ਸਕਦਾ ਹੈ ਪਰੰਤੂ ਇਸਨੂੰ ਖਰਚ ਕੇਵਲ ਇਕ ਸਿਆਣਾ ਮਨੁੱਖ ਹੀ ਕਰ ਸਕਦਾ ਹੈ। |

## ਦੁਨੀਆ

**ਵਾਰਿਸ ਸ਼ਾਹ**
*ਹੀਰ*

ਇਹ ਨਿਤ ਹੰਕਾਰ ਨਾ ਮਾਲ ਰਹਿੰਦਾ,
ਕਦੀ ਮੌਤ ਤਹਿਕੀਕ ਪਛਾਣਿਆ ਜੇ।
ਵਾਰਿਸ ਸ਼ਾਹ, ਸਰਾਇ ਦੀ ਰਾਤ ਵਾਂਗੂ,
ਦੁਨੀਆਂ ਖ਼ਾਬ ਖਿਆਲ ਕਰ ਜਾਣਿਆ ਜੇ।

**ਗੋਲਡਸੋਨੀ**

ਦੁਨੀਆ ਇਕ ਸੁੰਦਰ ਕਿਤਾਬ ਹੈ। ਜੋ ਵਿਅਕਤੀ ਇਸਨੂੰ ਪੜ੍ਹ ਨਹੀਂ ਸਕਦਾ, ਉਸਦੇ ਲਈ ਇਹ ਵਿਅਰਥ ਚੀਜ਼ ਹੈ।

**ਪ੍ਰੇਮਚੰਦ**

ਦੁਨੀਆ ਵਿਚ ਗਊ ਬਣਨ ਨਾਲ ਕੰਮ ਨਹੀਂ ਚੱਲਦਾ, ਜਿਤਨਾ ਡਰੋ, ਉਤਨਾ ਹੀ ਲੋਕ ਡਰਾਉਂਦੇ ਹਨ।

**ਬਾਵਾ ਬਲਵੰਤ**
*ਦੁਨੀਆ*

ਹਕੀਕਤ ਹੈ ਦੁਨੀਆ, ਸੱਚਾਈ ਹੈ ਦੁਨੀਆ
ਮਨੁੱਖਾਂ ਦੀ ਮਿਹਨਤ ਤੇ ਜੀਵਨ ਦੀ ਚਾਹ ਨੇ
ਸਗੋਂ ਹੋਰ ਸੁਹਣੀ ਬਣਾਈ ਹੈ ਦੁਨੀਅ।

**ਸ਼ਿਵ ਕੁਮਾਰ ਬਟਾਲਵੀ**
*ਲੂਣਾ*

ਏਥੇ ਕੋਈ ਕਿਸੇ ਨੂੰ
ਪਿਆਰ ਨਾ ਕਰਦਾ
ਪਿੰਡਾ ਹੈ ਪਿੰਡੇ ਨੂੰ ਲੜਦਾ
ਰੂਹਾਂ ਦਾ ਸਤਿਕਾਰ ਨਾ ਕਰਦਾ
ਇਕ ਦੂਜੇ ਦੀ
ਅੱਗ ਵਿਚ ਸੜਦਾ
ਇਕ ਦੂਜੇ ਦੇ ਪਾਲੇ ਠਰਦਾ
ਇਕ ਦੂਜੇ ਦੀ ਧੁੱਪ ਲਈ ਜਿਉਂਦਾ
ਇਕ ਦੂਜੇ ਦੀ,
ਛਾਂ ਲਈ ਮਰਦਾ,
ਦਿਨ ਦੀਵੀਂ ਲੋਕਾਂ ਤੋਂ ਡਰਦਾ
ਰਾਤ ਪਵੇ ਆਪੇ ਤੋਂ ਡਰਦਾ
ਕੋਹਲੂ ਵਾਲਾ ਚੱਕਰ ਚਲਦਾ
ਹਰ ਕੋਈ ਆਪਣਾ ਆਪਾ ਛਲਦਾ
ਆਪਣੇਂ ਸੰਗ ਹੀ ਧੋਖਾ ਕਰਦਾ।

## ਦੂਰੀ

**ਚਾਣਕਯ**
*ਚਾਣਕਯ ਨੀਤੀ*

ਜੋ ਆਦਮੀ ਕਿਸੇ ਦੇ ਦਿਲ ਵਿਚ ਵਸ ਗਿਆ ਹੋਵੇ ਉਹ ਦੂਰ ਰਹਿੰਦਿਆਂ ਵੀ ਦੂਰ ਨਹੀਂ ਪਰ ਜੋ ਦਿਲਾਂ 'ਚ ਨਹੀਂ ਉਹ ਨੇੜੇ ਰਹਿੰਦਿਆਂ ਵੀ ਦੂਰ ਹੈ।

**ਟੀ. ਕੈਂਪਬੈੱਲ**
*ਦਿ ਪਲੈਯਰ ਆਫ਼ ਹੋਪ*

ਦੂਰੀ ਕਿਸੇ ਦ੍ਰਿਸ਼ ਨੂੰ ਆਕਰਸ਼ਣ ਪ੍ਰਦਾਨ ਕਰਦੀ ਹੈ।

**ਇਕ ਪੰਜਾਬੀ ਕਹਾਵਤ**

ਦੂਰ ਦੇ ਢੋਲ ਸੁਹਾਵਣੇ ਹੁੰਦੇ ਹਨ।

**ਇਕ ਕਹਾਵਤ**

ਅੱਖੋਂ ਦੂਰ, ਦਿਲੋਂ ਦੂਰ।

## ਧਰਤੀ

**ਮਹਾਤਮਾ ਬੁੱਧ**
*ਧੰਮਪੱਦ*

ਧਰਤੀ ਹੈ ਰਮਣੀਕ ਜਿਥੇ ਰਹਿਣ ਚਰਿੱਤਰਵਾਨ,
ਭਾਵੇਂ ਉਹ ਹੈ ਬਸਤੀ, ਜੰਗਲ ਜਾਂ ਇਕ ਖੁਸ਼ਕ ਸਥਾਨ,
ਜਿਸ ਧਰਤੀ ਦੇ ਉਪਰ ਵੱਸਣ ਅਰੱਹਤ ਨਿਰਮਲ ਬੰਦੇ,
ਉਹ ਧਰਤੀ ਹੈ ਸੱਚੀ ਮੁਚੀ ਜਗ ਵਿਚ ਸੁਰਗ ਸਮਾਨ।
*ਅਨੁਵਾਦ–ਪ੍ਰੋ. ਹਰਨਾਮ ਦਾਸ*

**ਚਾਣਕਯ**

ਇਹ ਧਰਤੀ ਸੱਚ ਤੇ ਟਿਕੀ ਹੈ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ 3*

ਜੇ ਕੋ ਬੁਝੈ ਹੋਵੈ ਸਚਿਆਰੁ ॥
ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥

**ਭਾਈ ਗੁਰਦਾਸ**
*ਵਾਰ4 ਪਉੜੀ 2*

ਸਭ ਦੂੰ ਨੀਵੀ ਧਰਤੀ ਹੈ ਆਪੁ ਗਵਾਇ ਹੋਈ ਓਡੀਣੀ।
ਧੀਰਜੁ ਧਰਮੁ ਸੰਤੋਖੁ ਦ੍ਰਿੜੁ ਪੈਰਾ ਹੇਠਿ ਰਹੈ ਲਿਵਲੀਣੀ।
ਸਾਧ ਜਨਾ ਦੇ ਚਰਣ ਛੁਹਿ ਆਢੀਣੀ ਹੋਈ ਲਾਖੀਣੀ।
ਅੰਮ੍ਰਿਤ ਬੂੰਦ ਸੁਹਾਵਣੀ ਛਹਬਰ ਛਲਕ ਰੇਣ ਹੋਇ ਰੀਣੀ।
ਮਿਲਿਆ ਮਾਣੁ ਨਿਮਾਣਿਐ ਪਿਰਮ ਪਿਆਲਾ ਪੀਇ ਪਤੀਣੀ।
ਜੋ ਬੀਜੈ ਸੋਈ ਲੁਣੈ ਸਭ ਰਸ ਕਸ ਬਹੁ ਰੰਗ ਰੰਗੀਣੀ।
ਗੁਰਮੁਖਿ ਸੁਖ ਫਲੁ ਹੈ ਮਸਕੀਣੀ।

**ਖ਼ਲੀਲ ਜਿਬਰਾਨ**
*ਪੈਗੰਬਰ*

ਧਰਤੀ ਦੀਆਂ ਸੁਗਾਤਾਂ ਦੇ ਵੰਡ ਵੰਡਾਅ ਨਾਲ ਹੀ ਤੁਹਾਨੂੰ ਰੱਜ ਆਵੇਗਾ ਤਸੱਲੀ ਮਿਲੇਗੀ। ਪਰ ਜੇ ਇਹ ਵੰਡ ਵੰਡਾਅ ਪਿਆਰ ਤੇ ਕਿਰਪਾ ਪੂਰਵਕ ਨਿਆਂ ਨਾਲ ਨਹੀਂ ਹੁੰਦਾ ਤਾਂ ਇਹ ਕਈਆਂ ਨੂੰ ਲਾਲਚੀ ਬਣਾ ਦੇਵੇਗਾ ਤੇ ਕਈਆਂ ਨੂੰ ਭੁੱਖੇ ਰੱਖ ਛੱਡੇਗਾ।

**ਖ਼ਲੀਲ ਜਿਬਰਾਨ**
*ਪੈਗੰਬਰ*

ਧਰਤੀ ਦੀ ਪਰਮ ਆਤਮਾ ਉਤਨਾ ਚਿਰ ਹਵਾ ਦੇ ਗਦੇਲਿਆਂ ਉਤੇ ਸੁਖ ਦੀ ਨੀਂਦਰ ਨਹੀਂ ਸੌਂਵੇਗੀ ਜਦ ਤਕ ਤੁਹਾਡੇ ਸਾਰਿਆਂ ਵਿੱਚੋ ਇਕ ਇਕ ਦੀਆਂ ਲੋੜਾਂ ਪੂਰੀਆਂ ਨਾ ਹੋ ਜਾਣ।

**ਸੰਤ ਰਾਮ ਉਦਾਸੀ**

ਮਾਂ ਧਰਤੀਏ ! ਤੇਰੀ ਗੋਦ ਨੂੰ ਚੰਨ ਹੋਰ ਬਥੇਰੇ
ਤੂੰ ਮਘਦਾ ਰਹੀਂ ਵੇ ਸੂਰਜਾ ! ਕੰਮੀਆਂ ਦੇ ਵਿਹੜੇ।

**ਅਗਿਆਤ**

ਬੁੱਢੇ ਗਗਨਾਂ ਦੀ ਹਿੱਕ ਉਤੇ
ਕਦ ਤੀਕ ਚਿੱਤਰ ਤੂੰ ਵਾਹੇਂਗਾ?
ਆ ਜ਼ੁਲਫ਼ ਸਵਾਰੀਏ ਧਰਤੀ ਦੀ,
ਆ ਗੱਲ ਕਰੀਏ ਕੋਈ ਨੇੜੇ ਦੀ।

## ਧੀਰਜ

**ਸ਼ੇਖ਼ ਫਰੀਦ**
*ਪੰਨਾ 1381*

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ
ਦਰਵੇਸ਼ਾ ਨੋ ਲੋੜੀਐ ਰੁਖਾਂ ਦੀ ਜੀਰਾਂਦਿ

**ਕਬੀਰ**

ਧੀਰੇ ਧੀਰੇ ਰੇ ਮਨਾ, ਧੀਰੇ ਸਭ ਕੁਝ ਹੋਏ,
ਮਾਲੀ ਸੀਂਚੇ ਸੌ ਘੜਾ, ਰਿਤੁ ਆਏ ਫਲ ਹੋਏ।

**ਸ਼ੇਖ਼ ਸਾਅਦੀ**

ਧੀਰਜ ਜੀਵਨ ਦੇ ਉਦੇਸ਼ ਦਾ ਦਰਵਾਜ਼ਾ ਖੋਲ ਦਿੰਦਾ ਹੈ, ਕਿਉਂਕਿ ਧੀਰਜ ਤੋਂ ਬਿਨਾਂ ਉਸ ਦਰਵਾਜ਼ੇ ਦੀ ਕੋਈ ਹੋਰ ਕੁੰਜੀ ਨਹੀਂ ਹੈ।

**ਪਲਾਟਸ**

ਸੰਕਟ ਵਿਚ ਧੀਰਜ ਧਾਰਨ ਕਰਨ ਨਾਲ ਅੱਧੀ ਲੜਾਈ ਜਿੱਤੀ ਜਾਂਦੀ ਹੈ।

**ਰੂਸੋ**

ਧੀਰਜ ਕੌੜਾ ਹੁੰਦਾ ਹੈ ਪਰੰਤੂ ਇਸਦਾ ਫਲ ਮਿੱਠਾ ਹੁੰਦਾ ਹੈ।

**ਗੁਰਮੁਖ ਸਿੰਘ ਮੁਸਾਫ਼ਿਰ**
*ਕੀੜੀ*

ਧਨ ਦੇ ਪੱਕੇ, ਧੀਰਜ ਵਾਲੇ,
ਤੋਰ ਨਾ ਛੱਡਣ, ਪੈਣ ਨਾ ਕਾਹਲੇ।
ਨਦੀਆਂ ਚਾਲ ਗੰਭੀਰ ਚਲਦੀਆਂ,
ਸ਼ਹੁ ਸਾਗਰ ਵਿਚ ਜਾ ਰਲਦੀਆਂ।

**ਅਗਿਆਤ**

ਕਰਮਹੀਣ ਨਰ ਕਿਸੇ ਨੂੰ ਜੇ ਬਿਪਤਾ ਪੈ ਜਾਏ,
ਧੀਰਜ ਦੇ ਪ੍ਰਤਾਪ ਤੇ ਉਸਦਾ ਪਾਰ ਸੁ ਪਾਏ।

## ਧੀਆਂ

**ਮਨੂ**
*ਮਨੂ ਸਿਮ੍ਰਿਤੀ*

ਕੰਨਿਆ ਕੁਆਰੀ ਭਾਵੇਂ ਸਾਰੀ ਜ਼ਿੰਦਗੀ ਪਿਉ ਦੇ ਘਰ ਕ ਦੇਵੇ ਪਰ ਦੁਰਾਚਾਰੀ ਅਤੇ ਗੁਣਹੀਣ ਵਰ ਨਾਲ ਉਸਦੀ ਸ਼ਾਦ ਨਾ ਕਰੇ।

**ਮਨੂ**
*ਮਨੂ ਸਿਮ੍ਰਿਤੀ*

ਜੇ ਕੰਨਿਆਂ ਪਿਤਾ ਦੁਆਰਾ ਯੋਗ ਵਰ ਦੀ ਤਲਾਸ਼ ਨਾ ਕਰਨ ਤੇ ਆਪਣੇਂ ਆਪ ਹੀ ਆਪਣਾ ਵਿਆਹ ਕਿਸੇ ਯੋਗ ਵਰ ਨਾਲ ਕਰਵਾ ਲੈਂਦੀ ਹੈ ਉਹ ਕੰਨਿਆਂ ਅਤੇ ਉਸ ਦਾ ਪਤੀ ਕਿਸੇ ਪ੍ਰਕਾਰ ਦੇ ਦੋਸ਼ ਦੇ ਭਾਗੀ ਨਹੀਂ ਹੁੰਦੇ।

**ਮਨੂ**
*ਮਨੂ ਸਿਮ੍ਰਿਤੀ*

ਪੁੱਤਰ ਪਿਤਾ ਦੀ ਆਤਮਾ ਹੈ ਇਸ ਲਈ ਪੁੱਤਰ ਦੇ ਸਮਾਨ ਹੀ ਪੁੱਤਰੀ ਵੀ ਪਿਤਾ ਦੀ ਆਤਮਾ ਹੀ ਹੈ। ਪਿਤਾ ਦੇ ਮਰਨ ਤੋਂ ਬਾਅਦ ਪੁੱਤਰੀ ਨੂੰ ਵੀ ਪਿਓ ਦੀ ਜਾਇਦਾਦ ਪ੍ਰਾਪਤ ਕਰਨ ਦਾ ਅਧਿਕਾਰ ਹੈ।

**ਵਾਰਿਸ ਸ਼ਾਹ**
*ਹੀਰ*

ਅੰਮਾ, ਬਸ ਕਰ, ਗਾਲੀਆਂ ਦੇ ਨਾਹੀ,
ਗਾਲੀ ਦਿੱਤਿਆਂ ਵੱਡਾ ਹੀ ਪਾਪ ਆਵੇ।
ਨੀਉਂ ਰੱਬ ਦੀ ਪੁੱਟਣੀ ਬਹੁਤ ਔਖੀ,
ਧੀਆਂ ਮਾਰਿਆਂ ਬੜਾ ਸਰਾਪ ਆਵੇ।

**ਵਾਰਿਸ ਸ਼ਾਹ**
*ਹੀਰ*

ਹੁਕਮ ਵਿਚ ਜੇ ਧੀਉ ਨਾ ਰਖੀਆਂ ਈ,
ਸਭੇ ਸਾੜ ਸੁਟੂ ਘਰ ਬਾਰ, ਅੰਮਾਂ।
ਵਾਰਿਸ ਸ਼ਾਹ, ਜੇਕਰ ਧੀਉ ਬੁਰੀ ਹੋਵੇ,
ਦੇਈਏ ਰੋੜ੍ਹ ਸਮੁੰਦਰੋਂ ਪਾਰ, ਅੰਮਾਂ।

**ਵਾਰਿਸ ਸ਼ਾਹ**
*ਹੀਰ*

ਵਾਰਿਸ ਸ਼ਾਹ, ਨਾ ਬੇਟੀਆਂ ਜਿਨਾਂ ਜਾਈਆਂ,
ਉਹ ਕੀ ਜਾਣਦੇ ਕਦਰ ਜਵਾਈਆਂ ਦੀ।

**ਸ਼ਾਹ ਹੁਸੈਨ**

ਇਕ ਦਿਨ ਤੈਨੂੰ ਸੁਪਨਾ ਥੀਸਨਿ
ਗਲੀਆਂ ਬਾਬਲ ਵਾਲੀਆਂ ਵੇ
ਉਡਿ ਗਏ ਭਉਰ ਫੁਲਾਂ ਦੇ ਕੋਲੋਂ
ਸਣ ਪੱਤਰ ਸਣ ਡਾਲੀਆਂ॥
ਜਿਤੁ ਤਨਿ ਲੱਗੀ ਸੋਈ ਤਨਿ ਜਾਣੇ
ਹੋਰ ਗੱਲਾਂ ਕਰਨ ਸੁਖਾਲੀਆਂ॥

**ਹਾਸ਼ਮ**

ਧੀਆਂ ਸੋਹਣ ਨਹੀਂ ਘਰ ਮਾਪਿਆਂ,
ਜੇ ਸੈ ਰਾਜ ਕਮਾਵਣ।

**ਗੁਰੂ ਹਰਗੋਬਿੰਦ ਸਿੰਘ**

ਸ਼ੀਲ ਖਾਨ ਕੰਨਿਆ ਇਕ ਹੋਵੇ
ਨਹੀਂ ਤਾਂ ਮਾਂ ਗ੍ਰਿਹਸਥ ਵਿਗੋਵੇ।

**ਅੰਮ੍ਰਿਤਾ ਪ੍ਰੀਤਮ**
*ਕੰਨਿਆਂ ਦਾਨ*

ਰੱਤੀ ਮਹਿੰਦੀ ਨਾਲ ਲਬੇੜੀ
ਸੂਹੇ ਸਾਲੂ ਵਿਚ ਲਪੇਟੀ
ਪੀਲੇ ਸੋਨੇ ਨਾਲ ਵਲ੍ਹੇਟੀ
ਮਾਸ ਦੀ ਬੋਟੀ
ਕੁੱਖ ਦੀ ਬੇਟੀ

ਵਾਹ ਵਾਹ ਦਾਨੀ
ਵਾਹ ਵਾਹ ਦਾਤੇ
ਕਿੱਡੇ ਕਰਮ ਕਮਾਣ
ਜਿਹੜੀ ਝੋਲੀ ਤੱਕਣ
ਉਹੋ ਹੀ ਪਰਵਾਨ
ਕਰਦੇ ਜਾਂਦੇ ਦਾਨ
ਖਟਦੇ ਜਾਂਦੇ ਪੁੰਨ
ਗੰਗਾ ਦਾ ਇਸਨਾਨ

ਸ਼ਿਵ ਕੁਮਾਰ ਬਟਾਲਵੀ
ਲੂਣਾ

ਧੀਆਂ ਦੇ ਦੁਖ
ਡਾਢੇ ਵੇ ਲੋਕਾ
ਵਿਰਲਾ ਤਾਂ ਜਾਣੇ ਕੋਈ
ਧੀ ਤੇ ਤਿਤਲੀ
ਲੋਕੀ ਆਖਣ
ਵੇਖੀ ਨਾ ਜਾਂਦੀ ਸੋਈ
ਧੀਆਂ, ਧਰੇਕਾ
ਸਾਵੀਆਂ ਸੁੰਹਦੀਆ
ਮਿਰਗਾਂ ਸੰਗ ਖੁਸ਼ਬੋਈ
ਧੀਆਂ ਦੀ ਧੁੱਪ
ਚਾਰ ਦਿਹਾੜੇ
ਫਿਰ ਹੋਈ ਨਾ ਹੋਈ
ਦੁਖੀਆ ਧੀ ਦਾ
ਦੁਖੀਆ ਬਾਬਲ
ਅਜ ਕਰੇ ਅਰਜ਼ੋਈ
ਸੁਣੀ ਵੇ ਲੋਕਾ
ਦੇਵਾਂ ਮੈ ਹੋਕਾ
ਧੀਆਂ ਨਾ ਜੰਮੇ ਕੋਈ।

ਸ਼ਿਵ ਕੁਮਾਰ ਬਟਾਲਵੀ
ਲੂਣਾ

ਧੀਆਂ ਤਾਂ ਧਨ ਨੇ ਹੁੰਦੀਆਂ
ਧੀਆਂ ਦੇ ਜੇਡ ਨਾ ਕੋਈ
ਇਹ ਧਨ ਵਧਿਆ
ਮਾਨ ਵਧੇਂਦੇ
ਕੁਲ ਦੀ ਵਧੇ ਖੁਸ਼ਬੋਈ।

ਸ਼ਿਵ ਕੁਮਾਰ ਬਟਾਲਵੀ
ਲੂਣਾ

ਧੀਆਂ ਜੇ ਲੋਕਾ
ਨਿਕਲਣ ਮੈਲੀਆਂ
ਦੇਂਦੀਆਂ ਪੱਤ ਗਵਾ
ਧੀਆਂ ਜੇ ਲੋਕਾ
ਹੋਣ ਕਰੂਪੀਆਂ
ਕੌਣ ਖੜੇ ਪਰਨਾ?

ਧੀਆਂ ਜੇ ਲੋਕਾ
ਹੋਣ ਸੁਨੱਖੀਆਂ
ਦੇਂਦਾ ਹੀ ਲੋਕ ਡਰਾ
ਧੀਆਂ ਜੇ ਲੋਕਾ
ਹੋਵਣ ਵਿਧਵਾ
ਲਗਦੀ ਆ ਤੁਹਮਤ ਆ
ਧੀਆਂ ਜੇ ਲੋਕਾ
ਹੋਵਣ ਫੁਟੱੜਾਂ
ਰੋਜ਼ ਹੱਡਾਂ ਦਾ ਖਾ
ਧੀਆਂ ਤਾਂ ਲੋਕਾ
ਜੰਮਦੀਆਂ ਮਾਰੀਏ
ਧੀਆਂ ਦਾ ਕਾਸ ਵਿਸਾਹ।

**ਸੰਤ ਰਾਮ ਉਦਾਸੀ**
*ਡੋਲੀ*

ਧਰਤੀ ਤਿਹਾਈ ਜਿਉਂ ਪਸੀਨਾ ਮੰਗੇ ਕਾਮਿਆਂ ਦਾ,
ਮਾਂਗ ਮੇਰੀ ਮੰਗਦੀ ਸੰਧੂਰ।

**ਸੰਤ ਰਾਮ ਉਦਾਸੀ**

ਧੀਏ ਕਿਹੜੇ ਨੀ ਭੜੋਲੇ ਵਿਚ ਡੱਕ ਲਾਂ
ਮੈਂ ਤੇਰੀਆਂ ਜੁਆਨ ਸੱਧਰਾਂ
ਵੱਢ ਖਾਣੀਆਂ ਸੱਸਾਂ ਦਾ ਰੂਪ ਧਾਰਿਆ,
ਹੈ ਸਾਡੀਆਂ ਸਮਾਜੀ ਕਦਰਾਂ।

**ਸ.ਸ.ਮੀਸ਼ਾ**
*ਪ੍ਰਾਹੁਣੀ*

ਕੁੜੀਆਂ ਵਧਣ ਕੌੜੀ ਵੇਲ ਦੇ ਵਾਂਗੂੰ
ਜੰਮੀ ਅੱਜ ਭਲਕੇ ਮੁਟਿਆਰ।
ਢੂੰਡੇ ਇਸ ਲਈ ਹੁਣੇ ਪ੍ਰਾਹੁਣਾ,
ਚੜ੍ਹ ਗਿਆ ਜਾਣੋਂ ਸਿਰ 'ਤੇ ਭਾਰ।

**ਹਰਿਭਜਨ ਸਿੰਘ**
*ਧਰਤੀ ਦੇ ਹੇਠਾਂ*

ਧਰਤੀ ਦੇ ਹੇਠਾਂ
ਧੌਲ ਹੈ ਧਰਮ ਹੈ
ਇਕ ਮੇਰੀ ਧੀ ਹੈ
ਧਰਤੀ ਤਾਂ ਬੋਝ ਹੈ
ਦੁੱਖ ਹੈ ਕੋਝ ਹੈ
ਸਹਿੰਦੀ ਹੈ ਧੀ
ਪਰ ਕਹਿੰਦੀ ਨਾ ਸੀ ਹੈ।

**ਪ੍ਰੋ. ਅਜਮੇਰ ਸਿੰਘ ਔਲਖ**
*ਜਦੋਂ ਬੋਹਲ ਰੋਂਦੇ ਹਨ*

ਧੀਆਂ ਦੇ ਤਨ ਮਾਏ,
ਰਹਿਣ ਨੀ ਕਜੋਂਦੇ,
ਧੀਆਂ ਨਾ ਮੰਗਣ ਕੁੱਝ ਹੋਰ।
ਨੀ ਅੰਮੀਏ, ਧੀਆਂ ਦਾ ਮਾਵਾਂ ਤਕ ਜ਼ੋਰ।

**ਪੰਜਾਬੀ ਲੋਕ ਗੀਤ**

ਗਲੀਆਂ ਤਾਂ ਹੋਈਆਂ ਬਾਬਲ ਭੀੜੀਆਂ,
ਮੈਨੂੰ ਅੰਗਣਾ ਹੋਇਆ ਪਰਦੇਸ ਵੇ,

ਸਾਂਭ ਬਾਬਲ ਘਰ ਆਪਣਾ,
ਧੀ ਚਲੀ ਬਿਗਾਨੇ ਦੇਸ ਵੇ,
ਦੇਸਾਂ ਦਾ ਰਾਜਾ ਬਾਪ ਛੋੜਿਆ,
ਮਾਂ ਮਹਿਲਾਂ ਦੀ ਰਾਣੀ ਵੇ,
ਪੱਟੀਆਂ ਲਿਖਦੇ ਵੀਰ ਛੋੜੇ,
ਛੋੜਿਆ ਸਭ ਘਰ ਬਾਰ ਵੇ,
ਆਲੇ ਤੇ ਛੋਲੇ ਮੇਰੀਆਂ ਗੁੱਡੀਆਂ,
ਲੱਥਾ ਨਹੀਂ ਖੇਡਣ ਦਾ ਚਾਉ ਵੇ,
ਸਖੀਆਂ ਸਹੇਲੀਆਂ ਵਿਛੜੀਆਂ,
ਮੇਰੋ ਰੋਂਦੇ ਨੇ ਭੈਣ ਭਰਾਉ ਵੇ।

**ਪੰਜਾਬੀ ਲੋਕ ਗੀਤ**

ਸਾਡਾ ਚਿੜੀਆਂ ਦਾ ਚੰਬਾ ਵੇ, ਬਾਬਲ ਅਸੀ ਉੱਡ ਵੇ ਜਾਣਾ
ਸਾਡੀ ਲੰਬੀ ਉਡਾਰੀ ਵੇ ਬਾਬਲ, ਕਿਹੜੇ ਦੇਸ ਵੇ ਜਾਣਾ।

**ਪੰਜਾਬੀ ਲੋਕ ਗੀਤ**

ਆਹ ਲੈ ਮਾਏ ਸਾਂਭ ਕੁੰਜੀਆਂ
ਧੀਆਂ ਕਰ ਚੱਲੀਆਂ ਸਰਦਾਰੀ
ਚਾਰ ਦਿਨ ਮੌਜਾਂ ਮਾਣ ਕੇ
ਲਾ ਕੇ ਸੁੱਖਾਂ ਦੇ ਸਮੁੰਦਰਾਂ 'ਚ ਤਾਰੀ।

**ਲੋਕ ਕਥਨ**

ਰੱਬਾ ਜੇ ਧੀਆਂ ਦਿੱਤੀਆ ਹਨ ਤਾਂ ਬਹੁਤ ਸਾਰਾ ਧਨ ਵੀ ਦੇਈਂ।

**ਲੋਕ ਅਖਾਣ**

ਧੀਆਂ ਧਨ ਬੇਗਾਨਾ।

**ਅਗਿਆਤ**

ਐਵੇਂ ਨਾ ਤੂੰ ਝੁਰ ਬਾਬਲਾ
ਤੇਰੀ ਪੁੱਤਾਂ ਵਰਗੀ ਧੀ
ਵੇਖ ਲੈਣ ਦੇ ਦੁਨੀਆਂ ਮੈਨੂੰ
ਮੈਂ ਵੀ ਰੱਬ ਦਾ ਜੀਅ।

**ਭਾਰਤੀ ਸਿਹਤ ਤੇ ਪਰਿਵਾਰ ਕਲਿਆਣ ਮੰਤਰਾਲੇ ਦਾ ਨਾਹਰਾ**

ਧੀ ਜੰਮੀ ਵੰਡੋ ਮਠਿਆਈ
ਇਹ ਸਾਕਾਰ ਲੱਛਮੀ ਆਈ।

**ਪੰਜਾਬੀ ਕਹਾਵਤ**

ਜੱਥਲ ਪੁੱਤ ਨਾ ਜੰਮੀਏ
ਧੀ ਅੰਨ੍ਹੀ ਚੰਗੀ।

## ਧਰਮ

**ਮਨੂ**
*ਮਨੂ ਸਿਮ੍ਰਤੀ*

ਪਰਲੋਕ ਵਿਚ ਮਾਂ, ਬਾਪ, ਇਸਤਰੀ ਅਤੇ ਭਾਈਚਾਰਾ ਸਹਾਇਤਾ ਲਈ ਨਹੀਂ ਹੁੰਦੇ, ਸਿਰਫ਼ ਧਰਮ ਹੀ ਸਹਾਇਤਾ ਕਰਦਾ ਹੈ।

**ਮਹਾਤਮਾ ਬੁੱਧ**
*ਧੰਮਪੱਦ*

ਧਰਮ ਤੋਂ ਵੰਚਿਤ ਹੋ ਕੇ ਜੀਣਾ, ਸੌ ਸਾਲਾਂ ਤਕ ਹੈ ਬੇਫਲ,
ਧਰਮ ਨੂੰ ਜਾਣ ਕੇ ਇਕ ਦਿਨ ਜੀਣਾ, ਹੈ ਦਿੱਵ ਕੰਮ ਅਟੱਲ,
ਕੇਵਲ ਧਰਮ ਹੀ ਕਰ ਸਕਦਾ ਹੈ ਜੀਵਨ ਦਾ ਕਲਿਆਣ,
ਧਰਮ ਦੇ ਬਾਝੋਂ ਜੀਵਨ ਜਾਂਦੇ ਵਿਸ਼ਿਆਂ ਅੰਦਰ ਗਲ।
*ਅਨੁਵਾਦ- ਪ੍ਰੋ. ਹਰਨਾਮ ਦਾਸ*

**ਚਾਣਕਯ**
*ਚਾਣਕਯ ਨੀਤੀ*

ਜਿਸ ਧਰਮ ਵਿਚ ਦਯਾ ਭਾਵ ਨਹੀਂ ਉਸਨੂੰ ਛੱਡ ਦੇਣਾ ਚਾਹੀਦਾ ਹੈ।

**ਚਾਣਕਯ**
*ਚਾਣਕਯ ਨੀਤੀ*

ਧਨ, ਪ੍ਰਾਣ, ਜ਼ਿੰਦਗੀ, ਘਰ-ਬਾਰ ਸਭ ਨਾਸ਼ਵਾਨ ਹੈ। ਕੇਵਲ ਧਰਮ ਸਥਿਰ ਹੈ। ਇਸ ਲਈ ਧਰਮ 'ਚ ਹੀ ਰੁਚੀ ਰੱਖਣੀ ਚਾਹੀਦੀ ਹੈ।

**ਚਾਣਕਯ**
*ਚਾਣਕਯ ਨੀਤੀ*

ਧਰਮ ਤੋਂ ਬਿਨਾਂ ਮਨੁੱਖ ਜਿਉਂਦਾ ਮੁਰਦੇ ਸਮਾਨ ਹੈ।
ਧਰਮਸ਼ੀਲ ਪ੍ਰਾਣੀ ਮਰਨ ਤੇ ਵੀ ਅਮਰ ਹੁੰਦਾ ਹੈ।

**ਕਾਰਲ ਮਾਰਕਸ**
*ਇਨਟਰੋਡਕਸ਼ਨ ਟੂ ਕਰਿਟੀਕ ਆਫ ਹੀਗਲ*

ਧਰਮ ਲੋਕਾਂ ਲਈ ਅਫ਼ੀਮ ਹੈ।

**ਸਵਾਮੀ ਵਿਵੇਕਾਨੰਦ**

ਧਰਮ ਅਜਿਹੀ ਵਸਤੂ ਨਹੀਂ ਹੈ ਕਿ ਦਵਾਈ ਦੀ ਗੋਲੀ ਵਾਂਗ ਨਿਗਲ ਲਈ ਜਾਵੇ। ਇਸ ਲਈ ਲਗਾਤਾਰ ਅਤੇ ਬਹੁਤ ਅਭਿਆਸ ਦੀ ਲੋੜ ਹੈ। ਹੌਲੀ ਹੌਲੀ ਅਤੇ ਲਗਾਤਾਰ ਅਭਿਆਸ ਨਾਲ ਮਨ ਕਾਬੂ ਵਿਚ ਲਿਆਂਦਾ ਜਾ ਸਕਦਾ ਹੈ।

**ਸਵਾਮੀ ਵਿਵੇਕਾਨੰਦ**

ਧਰਮ ਉਹ ਚੀਜ਼ ਹੈ ਜਿਸ ਨਾਲ ਪਸ਼ੂ ਮਨੁੱਖ ਤਕ ਅਤੇ ਮਨੁੱਖ ਪ੍ਰਮਾਤਮਾ ਤਕ ਉੱਠ ਸਕਦਾ ਹੈ।

**ਟੈਨੀਸਨ**
*ਇਨ ਮੈਮੋਰੀਅਮ*

ਇਮਾਨਦਾਰ ਸ਼ੰਕਾ ਦੁਨੀਆ ਦੇ ਅੱਧੇ ਧਰਮਾਂ ਨਾਲੋਂ ਵਧੇਰੇ ਧਾਰਮਿਕ ਹੁੰਦਾ ਹੈ।

**ਸੱਵਿਫਟ**
*ਥਾਟਸ ਆਨ ਵੇਰੀਅਸ ਸਬਜੈਕਟਸ*

ਸਾਡੇ ਕੋਲ ਨਫ਼ਰਤ ਸਿਖਾਉਣ ਵਾਲੇ ਬਹੁਤ ਧਰਮ ਹਨ ਪਰੰਤੂ ਇਕ ਦੂਜੇ ਨੂੰ ਪਿਆਰ ਕਰਨਾ ਸਿਖਾਉਣ ਵਾਲੇ ਬਹੁਤ ਘੱਟ।

**ਥਾਮਸ ਪੇਨ**
*ਦਿ ਰਾਈਟਸ ਆਫ ਮੈਨ*

ਹਰ ਉਹ ਧਰਮ ਚੰਗਾ ਹੈ ਜਿਹੜਾ ਮਨੁੱਖ ਨੂੰ ਚੰਗਾ ਬਣਨਾ ਸਿਖਾਉਂਦਾ ਹੈ।

**ਮਹਾਤਮਾ ਗਾਂਧੀ**

ਧਰਮ ਦਾ ਅਰਥ ਕਿਸੇ ਵਿਸ਼ੇਸ਼ ਪ੍ਰਕਾਰ ਦਾ ਵਿਸ਼ਵਾਸ ਜਾਂ ਮਤ ਨਹੀਂ ਜਿਵੇਂ ਹਿੰਦੂ ਧਰਮ ਜਾਂ ਮੁਸਲਿਮ ਧਰਮ, ਇਹ ਵਿਸ਼ਵ ਦੇ ਨਿਯਮਤ ਨੈਤਿਕ ਸ਼ਾਸ਼ਨ ਵਿਚ ਵਿਸ਼ਵਾਸ ਹੈ।

**ਪ੍ਰੇਮ ਚੰਦ**

ਧਰਮ ਸੇਵਾ ਦਾ ਨਾਮ ਹੈ, ਲੁੱਟ ਅਤੇ ਕਤਲ ਦਾ ਨਹੀਂ।

**ਪ੍ਰੋ. ਪੂਰਨ ਸਿੰਘ**
*ਮਜ਼੍ਹਬ, ਖੁੱਲ੍ਹੇ ਲੇਖ*

ਮਜ਼੍ਹਬ ਸਭ ਥੀਂ ਉੱਚਾ, ਸੁੱਚਾ, ਤੀਖਣ ਤੇ ਜੀਂਦਾ ਧਿਆਨੀ ਪਿਆਰ ਹੈ। ਇਸ ਅੰਦਰੂਨੀ ਉੱਚੀ ਸੁਰਤ ਤੇ ਖੇਤ ਨੂੰ ਰਸਮਾਂ, ਰਵਾਜ਼ਾਂ, ਕਾਨੂੰਨਾਂ, ਪਾਪ-ਪੁੰਨਾਂ ਦੀਆਂ ਬਹਿਸਾਂ, ਜਗਤ ਦੀ ਉਤਪਤੀ ਹੋਣ ਦੀ ਫਿਲਾਸਫ਼ੀ ਦੇ ਝਗੜਿਆਂ ਵਿਚ ਸੁੱਟ ਕੇ ਕਦੀ ਕੁਝ ਕਹਿਣਾ, ਕਦੀ ਕੁਝ ਕਹਿਣਾ ਤੇ ਮਨਘੜਤ ਗੱਲਾਂ ਦੀਆਂ ਕੂੜੀਆਂ ਉਲਝਣਾਂ ਵਿਚ ਇਹ ਭੁੱਲ ਜਾਣਾ ਕਿ ਮਜ਼੍ਹਬ ਇਕ ਧਿਆਨ ਪਿਆਰ ਹੈ, ਸਾਡੇ ਆਪਣੇ ਨੀਵੇਂ ਵਲਵਲਿਆਂ ਤੇ ਜਜ਼ਬਾਤਾਂ ਦਾ ਨਤੀਜਾ ਹੈ।

**ਧਨੀ ਰਾਮ ਚਾਤ੍ਰਿਕ**

ਨਾ ਕੋਈ ਠਾਕੁਰ (ਤੇ) ਨਾ ਕੋਈ ਪੂਜਕ,
ਸਭ ਰੋਟੀ ਦੇ ਉਪਰਾਲੇ
ਚਿਟੀਆਂ ਪੱਗਾਂ (ਤੇ) ਦੂਹਰੇ ਟਿਕੇ,
ਅੰਦਰੋਂ ਹਿਰਦੇ ਕਾਲੇ,
ਹੱਥ ਵਿਚ ਮਾਲਾ (ਤੇ) ਮੂੰਹ ਵਿਚ ਮੰਤਰ,
ਕੱਛ ਵਿਚ ਤੇਜ਼ ਕਟਾਰੀ,
ਐਸੇ ਠੱਗਾਂ ਨਾਲੋਂ ਚੰਗੇ,
ਖੀਸੇ ਕਤਰਨ ਵਾਲੇ।

**ਧਨੀ ਰਾਮ ਚਾਤ੍ਰਿਕ**

ਬ੍ਰਾਹਮਣ-ਖਤਰੀ ਟਿਕਿਆਂ ਵਾਲੇ, ਜਾਤਾਂ ਦੇ ਹੰਕਾਰੀ,
ਸੰਤ ਮਹੰਤ, ਸੰਭਾਲੀ ਬੈਠੇ ਰੱਬ ਦੀ ਠੇਕੇਦਾਰੀ।
ਛੂਹ ਛਾਇਆ ਦਾ ਕੋਹੜ ਸੰਭਾਲੀ,
ਤੁਰਦਿਆਂ ਸ਼ਰਮ ਨਾ ਆਵੇ,
ਮਨੁੱਖਤਾ ਦੇ ਜੌਹਰ ਬਾਝੋਂ ਲਾਹਨਤ ਹੈ ਇਹ ਸਾਰੀ।

**ਈਸ਼ਰ ਸਿੰਘ ਈਸ਼ਰ**

ਕਿਸੇ ਪਾਈ ਸਾੜ੍ਹੀ ਤਾਂ ਮਜ਼੍ਹਬ ਨੂੰ ਖਤਰਾ
ਕਿਸੇ ਬੱਧੀ ਦਾੜ੍ਹੀ ਤਾਂ ਮਜ਼੍ਹਬ ਨੂੰ ਖਤਰਾ
ਕਿਸੇ ਇੱਟ ਉਖਾੜੀ ਤਾਂ ਮਜ਼੍ਹਬ ਨੂੰ ਖਤਰਾ
ਕਿਤੇ ਵੱਜੀ ਤਾੜੀ ਤਾਂ ਮਜ਼੍ਹਬ ਨੂੰ ਖਤਰਾ
ਇਹ ਮਜ਼੍ਹਬ ਨਾ ਹੋਇਆ ਹੋਈ ਮੋਮਬਤੀ
ਪਿਘਲ ਗਈ ਫੌਰਨ ਲੱਗੀ ਧੁੱਪ ਤੱਤੀ।

**ਰਜਨੀਸ਼ ਓਸ਼ੋ**
*ਕਸਤੂਰੀ ਕੁੰਡਲ ਬਸੈ*

ਧਰਮ ਹੈ ਵਿਅਕਤੀ ਅਤੇ ਅਸਤਿਤਵ ਦੇ ਵਿਚਕਾਰ ਪ੍ਰੇਮ ਦੀ ਇਕ ਪ੍ਰਤੀਤੀ- ਅਜਿਹੇ ਪ੍ਰੇਮ ਦੀ ਜਿਥੇ ਬੂੰਦ ਗੁਆ ਦਿੰਦੀ ਹੈ ਆਪਣੇ ਨੂੰ ਸਾਗਰ ਵਿਚ ਅਤੇ ਬੂੰਦ ਸਾਗਰ ਹੋ ਜਾਂਦੀ ਹੈ, ਜਿਥੇ ਸਾਗਰ ਗੁਆ ਦਿੰਦਾ ਹੈ ਆਪਣੇ ਨੂੰ ਬੂੰਦ ਵਿਚ ਅਤੇ ਬੂੰਦ ਹੋ ਜਾਂਦਾ ਹੈ।

**ਰਜਨੀਸ਼ ਓਸ਼ੋ**
*ਸੰਭੋਗ ਤੋਂ ਸਮਾਧੀ ਵੱਲ*

ਧਰਮ ਨੂੰ ਮੈਂ ਜੀਣ ਦੀ ਕਲਾ ਆਖਦਾ ਹਾਂ। ਧਰਮ ਜੀਵਨ ਦਾ ਤਿਆਗ ਨਹੀਂ ਹੈ, ਜੀਵਨ ਦੀਆਂ ਗਹਿਰਾਈਆਂ ਵਿਚ ਉਤਰਨ

ਦੀਆਂ ਪੌੜੀਆ ਹਨ। ਧਰਮ ਜੀਵਨ ਦੀ ਤਰਫ਼ ਪਿੱਠ ਕਰ ਲੈਣਾ ਨਹੀਂ ਹੈ, ਧਰਮ ਜੀਵਨ ਦੀ ਤਰਫ਼ ਪੂਰੀ ਤਰ੍ਹਾਂ ਅੱਖ ਖੋਲ੍ਹਣਾ ਹੈ। ਧਰਮ ਜੀਵਨ ਤੋਂ ਨੱਸਣਾ ਨਹੀਂ ਹੈ, ਜੀਵਨ ਨੂੰ ਪੂਰਾ ਕਲਾਵੇ ਵਿਚ ਲੈਣ ਦਾ ਨਾ ਹੈ।
ਧਰਮ ਹੈ ਜੀਵਨ ਦਾ ਪੂਰਾ ਸਾਖਿਆਤਕਾਰ।

ਦਰਸ਼ਨ ਸਿੰਘ 'ਅਵਾਰਾ'

ਹੋਂਦੀ ਕੈਸੀ ਸੁਹਣੀ ਦੁਨੀਆਂ।
ਦਿਲ ਖਿਚਵੀਂ ਮਨਮੋਹਣੀ ਦੁਨੀਆਂ।
ਸਾਬਤ ਦਿਲ ਤੇ ਹਸਦੇ ਚਿਹਰੇ।
ਕੋਈ ਨਾ ਏਥੇ ਦਿਸਦਾ ਰੋਂਦਾ।
ਜੇਕਰ ਜਗ ਵਿਚ ਮਜ਼੍ਹਬ ਨਾ ਹੋਂਦਾ।
ਬੰਦਿਆਂ ਵਿਚ ਨਾ ਪੈਂਦੀਆਂ ਵੰਡੀਆਂ।
ਕਿਤੇ ਨਾ ਦਿਸਦੇ ਝਗੜੇ ਝੰਡੀਆਂ।
ਸੰਖੋਂ ਖਿਝ ਕੇ, ਬਾਂਗੋ ਚਿੜ੍ਹ ਕੇ,
ਖ਼ੂਨ ਫ਼ਸਾਦ ਕਿਤੇ ਨਾ ਹੋਂਦਾ।
ਜੇਕਰ ਜਗ ਵਿਚ ਮਜ਼੍ਹਬ ਨਾ ਹੋਂਦਾ।

## ਨਿਰਮਾਣਤਾ

ਸ਼ੇਖ ਫਰੀਦ
*ਪੰਨਾ 1381*

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥

ਸ਼ੇਖ ਫਰੀਦ
*ਪੰਨਾ 1379*

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥

ਸ਼ੇਖ ਫਰੀਦ
*ਪੰਨਾ 1379*

ਰੁਖੀ ਸੁਖੀ ਖਾਇਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਉ ॥

ਸ਼ੇਖ ਫਰੀਦ

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 4*

ਸਭਿ ਗੁਣ ਤੇਰੇ ਮੈ ਨਾਹੀ ਕੋਇ ॥

ਗੁਰੂ ਨਾਨਕ ਦੇਵ
*ਪੰਨਾ 15*

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥

| | |
|---|---|
| ਗੁਰੂ ਨਾਨਕ ਦੇਵ<br>*ਪੰਨਾ 156* | ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥<br>ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ |
| ਕਬੀਰ<br>*ਪੰਨਾ 1372* | ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥<br>ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥ |
| ਕਬੀਰ<br>*ਪੰਨਾ 1375* | ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥<br>ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥ |
| ਗੁਰੂ ਅਰਜਨ ਦੇਵ<br>*ਪੰਨਾ 827* | ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥ |
| ਵਾਰਿਸ ਸ਼ਾਹ<br>*ਹੀਰ* | ਸਾਢੇ ਤਿੰਨ ਹਥ ਮਿਲਖ ਜ਼ਮੀਨ ਤੇਰੀ,<br>ਵਾਰਿਸ ਸ਼ਾਹ, ਕਿਉਂ ਵਲੇ ਵਲਾਣਿਆਂ ਨੂੰ। |
| ਸ਼ਾਹ ਹੁਸੈਨ | ਮੰਦੀ ਹਾਂ ਕਿ ਚੰਗੀ ਹਾਂ<br>ਭੀ ਸਾਹਿਬ ਤੇਰੀ ਬੰਦੀ ਹਾਂ। |
| ਸ਼ਾਹ ਹੁਸੈਨ | ਰੱਬਾ ਮੇਰੇ ਹਾਲ ਦਾ ਮਹਿਰਮ ਤੂੰ।<br>ਅੰਦਰ ਤੂੰ ਹੈ ਬਾਹਿਰ ਤੂੰ ਹੈ ਰੋਮਿ ਰੋਮਿ ਵਿਚ ਤੂੰ।<br>ਤੂੰ ਹੈ ਤਾਣਾ ਤੂੰ ਹੈ ਮਾਣਾ ਸਭੁ ਕਿਛ ਮੇਰਾ ਤੂੰ।<br>ਕਹੈ ਹੁਸੈਨ ਫਕੀਰ ਨਿਮਾਣਾ, ਮੈ ਨਾਹੀ ਸਭ ਤੂੰ। |
| ਨਿਊਟਨ | ਮੈਂ ਆਪਣੇ ਆਪ ਨੂੰ ਇਕ ਬੱਚੇ ਵਾਂਗ ਸਮਝਦਾ ਹਾਂ ਜਿਹੜਾ ਸਮੁੰਦਰ ਦੇ ਕਿਨਾਰੇ ਖੇਡ ਰਿਹਾ ਹੋਵੇ ਅਤੇ ਇਧਰ ਉਧਰ ਤੋਂ ਛੋਟੇ ਛੋਟੇ ਪੱਥਰ ਦੇ ਟੁਕੜੇ ਚੁੱਕ ਰਿਹਾ ਹੋਵੇ ਜਦੋਂ ਕਿ ਸੱਚ ਦਾ ਅਥਾਹ ਸਮੁੰਦਰ ਮੇਰੇ ਸਾਹਮਣੇ ਅਣਜਾਣਿਆ ਪਿਆ ਹੈ। |

## ਨਾਸ਼ਵਾਨਤਾ

| | |
|---|---|
| ਮਹਾਤਮਾ ਬੁੱਧ<br>*ਧੰਮਪਦ* | ਇਹ ਸਰੀਰ ਹੈ ਮਿਥਿਆਵਾਦੀ, ਰੋਗੀ ਸੋਗੀ ਛਿੰਨ ਭੰਗਰ,<br>ਇਹ ਢੇਰ ਹੈ ਕੂੜੇ ਵਾਲਾ, ਰਹਿ ਸਕਦਾ ਇਹ ਨਹੀਂ ਥਿਰ,<br>ਆਵਣ ਜਾਵਣ ਪਏ ਮੁਸਾਫ਼ਿਰ, ਦੁਨੀਆ ਅੰਦਰ ਧੁਰ ਤੋਂ,<br>ਜੋ ਜੰਮਿਐ ਇਸ ਜਗ ਦੇ ਅੰਦਰ ਉਸਨੇ ਜਾਣੈ ਓੜਕ ਮਰ।<br>*ਅਨੁਵਾਦ-ਪ੍ਰੋ. ਹਰਨਾਮ ਦਾਸ* |
| ਸ਼ੇਖ ਫਰੀਦ<br>*ਪੰਨਾ 1381* | ਚਲਿ ਚਲਿ ਗਈਆ ਪੰਖੀਆ ਜਿਨੀ ਵਸਾਏ ਤਲ ॥<br>ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥ |

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 23*

ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥

**ਗੁਰੂ ਨਾਨਕ ਦੇਵ**
*ਪੰਨਾ 474*

ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥

**ਗੁਰੂ ਨਾਨਕ ਦੇਵ**
*ਪੰਨਾ 936*

ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥

**ਗੁਰੂ ਅਰਜਨ ਦੇਵ**
*ਪੰਨਾ 379*

ਰਾਜ ਮਿਲਨ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋਆਨੀ ॥
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥

**ਗੁਰੂ ਤੇਗ ਬਹਾਦਰ**
*ਪੰਨਾ 1427*

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥

**ਗੁਰੂ ਤੇਗ ਬਹਾਦਰ**
*ਪੰਨਾ 1428*

ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥

**ਗੁਰੂ ਤੇਗ ਬਹਾਦਰ**
*ਪੰਨਾ 1428*

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥

**ਵਾਰਿਸ ਸ਼ਾਹ**
*ਹੀਰ*

ਵਾਰਿਸ ਸ਼ਾਹ, ਵਿਸਾਹ ਕੀ ਜ਼ਿੰਦਗੀ ਦਾ,
ਸਾਡੀ ਉਮਰ ਹੈ ਨਕਸ਼ ਪਤਾਸਿਆਂ ਤੇ।

**ਹਾਸ਼ਮ ਸ਼ਾਹ**

ਨਦੀਆਂ ਨੀਰ ਵਹਿਣ ਨਿਤ ਤਾਰੂ, ਇਹ ਕਦੀ ਨ ਹੋਵਣ ਹਲਕੇ।
ਜੋ ਜਲ ਅਜ ਗਿਆ ਇਸ ਰਾਹੀਂ, ਸੋ ਫੇਰ ਨ ਆਵੇ ਭਲਕੇ।
ਏਵੇਂ ਰਹਿਗੁ ਜਹਾਨ ਵਸੇਂਦਾ, ਪਰ ਅਸੀ ਨਾਂ ਬਹਿਸਾਂ ਰਲਕੇ।
ਹਾਸ਼ਮ ਕੌਣ ਕਰਗੁ ਦਿਲਬਰੀਆਂ, ਇਸ ਖਾਕ ਮਿੱਟੀ ਵਿਚ ਰਲਕੇ।

**ਹਾਸ਼ਮ ਸ਼ਾਹ**

ਇਕਸੇ ਤਾਰ ਬਹਾਰ ਨ ਰਹਿੰਦੀ, ਨਹੀਂ ਇਕਸੇ ਤੌਰ ਜ਼ਮਾਨਾ।
ਹਰ ਇਕ ਚਾਲ ਨਹੀਂ ਅਲਬੇਲੀ, ਨਹੀਂ ਹਰਦਮ ਜ਼ੋਰ ਜਵਾਨਾ।
ਰੋਵਣ ਸੋਗ ਹਮੇਸ਼ ਨ ਹੋਵੇ, ਨਹੀਂ ਨਿਤ ਨਿਤ ਰਾਗ ਬਹਾਨਾ।
ਹਾਸ਼ਮ ਬੈਠ ਗਈਆ ਲਖ ਡਾਰਾਂ, ਇਹ ਜਗਤ ਮੁਸਾਫਰ ਖਾਨਾ।

**ਹਾਸ਼ਮ ਸ਼ਾਹ**

ਦੁਨੀਆ ਵਹਿਣ ਨਦੀ ਦਾ ਹਾਸ਼ਮ ਅਤੇ ਤੂੰ ਹੈਂ ਵਿਚ ਪਤਾਸਾ,
ਪਲ ਫਲ ਵਾਸਾ।

**ਸ਼ਾਹ ਹੁਸੈਨ**

ਕਹੇ ਹੁਸੈਨ ਫਕੀਰ ਨਿਮਾਣਾ
ਦੁਨੀਆਂ ਛੋੜਿ ਆਖਿਰ ਮਰ ਜਾਣਾ
ਨਰੁ ਕੂੜਾ ਮਾਨ ਕਰੇਂਦਾ ਈ।

**ਕਹਾਵਤ**

ਸਦਾ ਨਾ ਬਾਗੀਂ ਬੁਲਬੁਲ ਬੋਲੇ, ਸਦਾ ਨਾ ਐਸ਼ ਬਹਾਰਾਂ।
ਸਦਾ ਨਾ ਰਾਜ ਖੁਸ਼ੀ ਦੇ ਹੁੰਦੇ, ਸਦਾ ਨਾ ਮਜਲਸ ਯਾਰਾਂ।

*ਗੀਤਾ*

ਜੋ ਜਮਿਏ ਉਸ ਮਰਨੇ ਓੜਕ
ਜਿਸ ਮਰਣੇ ਉਸ ਜਮਣੇ ਆਖਰ,
ਹੋਣੀ ਨੂੰ ਕੋਈ ਰੋਕ ਨਾ ਸਕੇ,
ਹੋਣੀ ਤੇ ਕੋਈ ਸ਼ੋਕ ਨ ਕਰ।
*ਅਨੁਵਾਦ –ਪ੍ਰੋ. ਹਰਨਾਮ ਦਾਸ*

# ਨੇਕੀ

**ਕੁਰਾਨ**

ਨਾ ਤੁਹਾਡੀ ਦੌਲਤ ਤੁਹਾਨੂੰ ਪ੍ਰਮਾਤਮਾ ਦੇ ਨੇੜੇ ਲਿਜਾ ਸਕਦੀ ਹੈ ਅਤੇ ਨਾ ਤੁਹਾਡੇ ਬਾਲ ਬੱਚੇ। ਪ੍ਰਮਾਤਮਾ ਦੇ ਨਜ਼ਦੀਕ ਉਹੀ ਜਾ ਸਕਦਾ ਹੈ ਜੋ ਨੇਕ ਕੰਮ ਕਰੇ।

**ਸ਼ੇਖ ਫਰੀਦ**
*ਪੰਨਾ 1381–82*

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨ ਨ ਹੰਢਾਇ ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥

**ਭਾਈ ਗੁਰਦਾਸ**
*ਵਾਰ 29 ਪਉੜੀ ॥*

ਦੇਖਿ ਪਰਾਈਆ ਚੰਗੀਆ ਮਾਵਾ ਭੈਣਾ ਧੀਆ ਜਾਣੈ ॥
ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ ॥

**ਸਿਸਰੋ**

ਨੇਕੀ ਆਪਣਾਂ ਫਲ ਆਪ ਹੈ।

**ਜੇ. ਆਰ. ਲੋਵੈਲ**

ਨੇਕੀ, ਨੇਕੀ ਨੂੰ ਜਨਮ ਦਿੰਦੀ ਹੈ।

**ਵਾਰਿਸ ਸ਼ਾਹ**
*ਹੀਰ*

ਵਾਰਿਸ ਸ਼ਾਹ, ਓਹ ਸਦਾ ਈ ਜੀਂਵਦੇ ਨੀ,
ਜਿਹਨਾਂ ਕੀਤੀਆਂ ਨੇਕ ਕਮਾਈਆਂ ਨੇ। •

**ਜਾਹਨ ਵੈਜ਼ਲੇ**
*ਰੂਲਜ਼ ਆਫ ਕੰਡਕਟ*

ਜਿਤਨੀ ਨੇਕੀ ਕਰ ਸਕਦੇ ਹੋ ਕਰੋ,
ਹਰ ਢੰਗ ਨਾਲ ਨੇਕੀ ਕਰੋ,
ਹਰ ਸਥਾਨ ਤੇ ਨੇਕੀ ਕਰੋ,
ਹਰ ਸਮੇਂ ਤੇ ਨੇਕੀ ਕਰੋ,
ਹਰ ਵਿਅਕਤੀ ਨਾਲ ਨੇਕੀ ਕਰੋ,
ਜਿਤਨੀ ਦੇਰ ਕਰ ਸਕਦੇ ਹੋ, ਨੇਕੀ ਕਰੋ।

**ਸੈਮਜ਼ ਸ਼ਰਲੇ**
*ਡੈਥ ਦਾ ਲੈਵਲਰ*

ਕੇਵਲ ਨੇਕ ਵਿਅਕਤੀਆਂ ਦੇ ਕਾਰਨਾਮੇ
ਖੁਸ਼ਬੂ ਦਿੰਦੇ ਹਨ ਅਤੇ ਖਿਲਦੇ ਹਨ ਉਹਨਾਂ ਦੀ ਮਿੱਟੀ ਵਿਚੋਂ।

ਥੀ. ਟੀ. ਕੈਂਪਬੈਲ

ਨੇਕੀ ਦੀ ਖਾਤਰ ਜੇ ਸਾਨੂੰ ਚੀਥੜੇ ਵੀ ਪਹਿਨਣੇ ਪੈਣ ਤਾਂ ਉਹ ਸ਼ਾਹੀ ਲਿਬਾਸ ਹੁੰਦੇ ਹਨ।

ਲਾਲਾ ਹਰਦਿਆਲ
*ਹਿੰਟਸ ਫਾਰ ਸੈਲਫ ਕਲਚਰ*

ਨੇਕੀ ਇਸ ਦੁਨੀਆ ਵਿਚ ਹੀ ਆਪਣਾ ਫਲ ਆਪ ਹੈ ਕਿਉਂਕਿ ਤੁਸੀਂ ਇਸ ਨਾਲ ਪ੍ਰਗਤੀ ਕਰਦੇ ਹੋ। ਬਦੀ ਇਸ ਧਰਤੀ ਉਪਰ ਆਪਣੀ ਸਜ਼ਾ ਆਪ ਹੈ ਕਿਉਂਕਿ ਇਹ ਪ੍ਰਗਤੀ ਵਿਚ ਰੁਕਾਵਟ ਪਾਉਂਦੀ ਹੈ।

## ਨਿਮਰਤਾ

ਕਨਫਿਊਸ਼ੀਅਸ

ਨਿਮਰਤਾ ਸਦਗੁਣਾਂ ਦਾ ਅਧਾਰ ਹੈ।

ਸ਼ੇਖ ਫਰੀਦ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1378*

ਫਰੀਦਾ ਜੋ ਤੈ ਮਾਰਨਿ ਮੁੱਕੀਆਂ ਤਿਨਾ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਇਐ ਪੈਰ ਤਿਨਾ ਦੇ ਚੁੰਮਿ।

ਸ਼ੇਖ ਫਰੀਦ
*ਪੰਨਾ 1378*

ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥
ਇਕ ਛਿਜਹਿ ਬਿਆ ਲਤਾੜੀਅਹਿ ॥
ਤਾ ਸਾਈ ਦੈ ਦਰਿ ਵਾੜੀਅਹਿ ॥

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 470*

ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥

ਗੁਰੂ ਨਾਨਕ ਦੇਵ
*ਪੰਨਾ 47*

ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥

ਕਬੀਰ

ਬੁਰਾ ਜੋ ਦੇਖਨ ਮੈ ਚਲਾ, ਬੁਰਾ ਨਾ ਮਿਲਿਆ ਕੋਇ ॥
ਜੋ ਦਿਲ ਖੋਜਾ ਆਪਨਾ, ਮੁਝ ਸੇ ਬੁਰਾ ਨਾ ਕੋਇ ॥

ਰਬਿੰਦਰਨਾਥ ਟੈਗੋਰ

ਫਲ ਨਾਲ ਲੱਦਿਆ ਰੁੱਖ ਹਮੇਸ਼ਾ ਨੀਵਾਂ ਹੁੰਦਾ ਹੈ। ਇਸ ਲਈ ਜੇਕਰ ਤੁਸੀਂ ਮਹਾਨ ਬਣਨਾ ਚਾਹੁੰਦੇ ਹੋ ਤਾਂ ਨੀਵੇਂ ਅਤੇ ਸਨਿਮਰ ਬਣੋ।

ਮਹਾਤਮਾ ਗਾਂਧੀ

ਜਿਹਨਾਂ ਵਿਚ ਨਿਮਰਤਾ ਨਹੀਂ ਆਉਂਦੀ ਉਹ ਨਿਮਰਤਾ ਦਾ ਸਦਉਪਯੋਗ ਨਹੀਂ ਕਰ ਸਕਦੇ।

ਭਾਈ ਵੀਰ ਸਿੰਘ

ਸਾਗਰ ਪੁੱਛਦਾ :–'ਨਦੀਏ ! ਸਾਰੇ
ਬੂਟੇ ਬੂਟੀਆਂ ਲਯਾਵੇਂ,
'ਪਰ ਨਾ ਕਦੀ ਬੈਂਤ ਦਾ ਬੂਟਾ,

ਏਥੇ ਆਣ ਪੁਚਾਵੇਂ" ?
ਨਦੀ ਆਖਦੀ:- 'ਆਕੜ ਵਾਲੇ,
ਸਭ ਬੂਟੇ ਪਟ ਸੱਕਾਂ,'
'ਪਰ ਜੋ ਝੁਕੇ, ਵਗੇ ਰਉਂ ਰੁਖ ਨੂੰ
ਪੇਸ਼ ਨ ਉਸ ਤੇ ਜਾਵੇ।

ਧਨੀ ਰਾਮ ਚਾਤ੍ਰਿਕ

ਆਪਾ ਗਾਲ ਕੇ ਬੀਜ ਦਾ ਰੁੱਖ ਬਣਦਾ,
ਨੀਵੇਂ ਹੋਇ, ਉੱਚੀ ਪਦਵੀ ਪਾਈ ਦੀ ਏ।
ਪੈਰੀਂ ਡਿੱਗ ਕੇ ਵੇਲ ਚੜ੍ਹ ਸਿਖਰ ਜਾਏ,
ਕਰਾਮਾਤ ਇਹ ਸਾਰੀ ਨਰਮਾਈ ਦੀ ਏ।

ਧਨੀ ਰਾਮ ਚਾਤ੍ਰਿਕ

ਨੀਵੇਂ ਹੋਇਆਂ, ਰਹੀਏ ਬੜੇ ਸੁਖਾਲੇ,
ਰੁੱਖ ਹਨੇਰੀ ਭੰਨਗੀ ਜਾਏ, ਘਾਹ ਅਨੰਦ ਮਨਾਏ।

# ਨਿੰਦਾ

ਮਹਾਂਭਾਰਤ

ਆਪਣੀ ਨਿੰਦਾ ਸਹਿਣ ਕਰਨ ਦੀ ਸ਼ਕਤੀ ਰੱਖਣ ਵਾਲਾ ਵਿਅਕਤੀ ਵਿਸ਼ਵ ਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ।

ਚਾਣਕਯ
*ਚਾਣਕਯ ਨੀਤੀ*

ਪੰਛੀਆਂ ਵਿਚ ਕਾਂ, ਪਸ਼ੂਆਂ ਵਿਚ ਕੁੱਤਾ, ਆਦਮੀਆਂ ਵਿਚ ਨਿੰਦਕ ਅਤੇ ਰਿਸ਼ੀਆਂ ਵਿਚ ਬੁਰੇ ਆਚਰਨ ਵਾਲਾ ਨੀਚ ਕਹਾਉਂਦਾ ਹੈ।

ਹਜ਼ਰਤ ਮੁਹੰਮਦ

ਨਿੰਦਕ ਲਈ ਮੁਕਤੀ ਦੇ ਦਰਵਾਜ਼ੇ ਬੰਦ ਹਨ।

ਕਬੀਰ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 339*

ਨਿੰਦਾ ਹੋਇ ਤ ਬੈਕੁੰਠਿ ਜਾਈਐ ॥
ਨਾਮੁ ਪਦਾਰਥੁ ਮਨਹਿ ਬਸਾਈਐ ॥
ਰਿਦੈ ਸੁਧ ਜਉ ਨਿੰਦਾ ਹੋਇ ॥
ਹਮਰੇ ਕਪਰੇ ਨਿੰਦਕੁ ਧੋਇ ॥
ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥
ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ।

ਗੁਰੂ ਅਮਰਦਾਸ
*ਪੰਨਾ 755*

ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥

ਗੁਰੂ ਅਰਜਨ ਦੇਵ
*ਪੰਨਾ 373*

ਅਰੜਾਵੈ ਬਿਲਲਾਵੈ ਨਿੰਦਕੁ ॥
ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥

ਗੁਰੂ ਅਰਜਨ ਦੇਵ
*ਪੰਨਾ 823*

ਨਿੰਦਕੁ ਐਸੇ ਹੀ ਝਰਿ ਪਰੀਐ॥
ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ॥

ਗੁਰੂ ਅਰਜਨ ਦੇਵ
*ਪੰਨਾ 1147*

ਪ੍ਰਥਮੇ ਛੋਡੀ ਪਰਾਈ ਨਿੰਦਾ॥
ਉਤਰਿ ਗਈ ਸਭ ਮਨ ਕੀ ਚਿੰਦਾ॥

ਹਾਸ਼ਮ

'ਹਾਸ਼ਮ', ਹਮ ਬਾਸਨ ਸਭੇ, ਕੀਏ ਏਕ ਕਰਤਾਰ।
ਜਿਸ ਬਾਸਨ ਕੋ ਨਿੰਦੀਏ, ਨਿੰਦਿਆ ਹੋ ਕਰਤਾਰ।

ਸਵਾਮੀ ਵਿਵੇਕਾਨੰਦ

ਜੇਕਰ ਕੋਈ ਤੁਹਾਡੇ ਨਜ਼ਦੀਕ ਕਿਸੇ ਹੋਰ ਸਾਥੀ ਦੀ ਨਿੰਦਿਆ ਕਰਨਾ ਚਾਹੁੰਦਾ ਹੈ ਤਾਂ ਤੁਸੀ ਉਸਦੀ ਤਰਫ਼ ਬਿਲਕੁਲ ਧਿਆਨ ਨਾ ਦੇਵੋ। ਇਹਨਾਂ ਗੱਲਾਂ ਨੂੰ ਸੁਣਨਾ ਵੀ ਪਾਪ ਹੈ, ਉਸ ਨਾਲ ਭਵਿੱਖ ਵਿਚ ਵਿਵਾਦ ਦਾ ਸੂਤਰ ਬਣਨਾ ਪੈਂਦਾ ਹੈ।

ਧਨੀ ਰਾਮ ਚਾਤ੍ਰਿਕ

ਜੀਆ, ਨਿੰਦਾ ਚੁਗਲੀ ਦਾ ਤੂੰ, ਕਾਹਨੂੰ ਹੋ ਗਿਓਂ ਆਦੀ?
ਐਬ ਪਰਾਏ ਫੋਲ ਫੋਲ ਕੇ, ਕਰਨਾ ਏ ਰੋਜ਼ ਮੁਨਾਦੀ।
ਫੋਲ ਪਰਾਏ ਔਗੁਣ ਥੱਬੇ, ਕੁਝ ਨਾ ਆਪਣੇ ਪੱਲੇ।
ਜੇ ਅਗਲੇ ਦੇ ਗੁਣ ਟੋਹੀਏ ਤਾਂ ਠੰਢ ਪਏ ਇਸ ਗੱਲੇ।
ਪਰ ਜੇ ਕੁਝ ਐਬਾਂ ਉਤੇ ਪੜਦਾ ਪਾ, ਚੁੱਪ ਰਹੀਏ।
ਨੇਕੀ ਬਦੀ ਦੂਹਾਂ ਤੋਂ ਨਿਆਰੇ, ਰਹੀਏ ਬੈਠ ਸੁਖੱਲੇ।

ਜਸਵੰਤ ਸਿੰਘ ਕੰਵਲ
*ਪੂਰਨਮਾਸ਼ੀ*

ਚੁਗਲਖੋਰ ਆਪਣੀ ਜ਼ਮੀਰ ਨਾਲ ਜ਼ਬਰਦਸਤੀ ਕਰਕੇ ਕੁਝ ਸਮੇਂ ਲਈ ਭਾਵੇਂ ਖੁਸ਼ ਹੋ ਜਾਵੇ ਪਰ ਅਸਲੀਅਤ ਦਾ ਨੰਗਾ ਅਸਰ ਉਸਦੀ ਥੋਥੀ ਖੁਸ਼ੀ ਨੂੰ ਸਦੀਵੀ ਪਛਤਾਵੇ ਵਿਚ ਬਦਲ ਦੇਂਦਾ ਹੈ।

ਤਾਮਿਲ ਕਹਾਵਤ

ਨਿੰਦਕ ਅਤੇ ਜ਼ਹਿਰੀਲੇ ਸੱਪ ਦੋਨਾਂ ਦੀਆਂ ਦੋ-ਦੋ ਜੀਭਾਂ ਹੁੰਦੀਆਂ ਹਨ।

ਸ਼ੇਕਸਪੀਅਰ

ਹਰੇਕ ਦੀ ਨਿੰਦਾ ਸੁਣੋ ਪਰ ਆਪਣਾ ਫੈਸਲਾ ਗੁਪਤ ਰੱਖੋ।

## ਨਫ਼ਰਤ

ਮਹਾਤਮਾ ਗਾਂਧੀ

ਪਾਪ ਨਾਲ ਨਫ਼ਰਤ ਕਰੋ, ਪਾਪੀ ਨਾਲ ਨਹੀਂ।

ਮਹਾਤਮਾ ਗਾਂਧੀ

ਨਫ਼ਰਤ ਨਾਲ ਨਫ਼ਰਤ ਖਤਮ ਨਹੀਂ ਹੋ ਜਾਂਦੀ, ਸਗੋਂ ਪਿਆਰ ਨਾਲ ਖਤਮ ਹੁੰਦੀ ਹੈ— ਇਹੋ ਹੀ ਸਦੀਵੀ ਸੱਚ ਹੈ।

ਮਹਾਤਮਾ ਗਾਂਧੀ

ਦੂਸਰਿਆਂ ਨੂੰ ਨਫ਼ਰਤ ਕਰਨਾ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਕਿ ਇਕ ਚੂਹੇ ਤੋਂ ਛੁਟਕਾਰਾ ਪਾਉਣ ਲਈ ਤੁਸੀਂ ਆਪਣੇ ਹੀ ਘਰ ਨੂੰ ਫੂਕ ਬੈਠੋ।

ਇਕ ਕਥਨ

ਜਿਸ ਤਰ੍ਹਾਂ ਅੱਗ ਨੂੰ ਅੱਗ ਨਾਲ ਨਹੀਂ ਬੁਝਾਇਆ ਜਾ ਸਕਦਾ ਬਿਲਕੁਲ ਉਸੇ ਤਰ੍ਹਾਂ ਨਫ਼ਰਤ ਨੂੰ ਵੀ ਨਫ਼ਰਤ ਨਾਲ ਖਤਮ ਨਹੀਂ ਕੀਤਾ ਜਾ ਸਕਦਾ।

## ਨਾਮ

ਸ਼ੈਕਸਪੀਅਰ
*ਰੋਮੀਓ ਐਂਡ ਜੂਲੀਅਟ*

ਨਾਮ ਵਿਚ ਕੀ ਹੈ? ਗੁਲਾਬ ਨੂੰ ਕਿਸੇ ਵੀ ਨਾਮ ਨਾਲ ਪੁਕਾਰ ਲਵੋ ਉਸਦੀ ਸੁਗੰਧੀ ਵਿਚ ਕੋਈ ਫਰਕ ਨਹੀਂ ਪੈਂਦਾ।

ਪ੍ਰੋ. ਪੂਰਨ ਸਿੰਘ
*ਖੁੱਲ੍ਹੇ ਘੁੰਡ*

ਮੁੜ, ਮੁੜ, ਪਿੱਛੇ, ਅੱਗੇ ਮੈਂ ਵੇਖਦਾ,
ਨਾਮ ਕੀ ਚੀਜ਼ ਹੈ, ਨਾਮ ਮੈਨੂੰ ਧਰੂਕਦਾ,
ਮੈ ਆਪਣੇ ਨਾਮ 'ਤੇ ਕਿਉਂ ਬੋਲਦਾ ?
ਨਾਮ ਕੀ ਹੈ? ਹੋਰ ਕੋਈ ਨਾਮ ਹੋਵੇ,
ਫਰਕ ਕੀ ਹੈ?
ਮੈਂ ਅਚਰਜ ਹੋ ਵੇਖਦਾ ਨਾਮ ਆਪਣੇ ਨੂੰ,
ਮੁੜ, ਮੁੜ ਵੇਖਦਾ ਇਹ ਕੀ ਹੈ?

## ਨਿਰਲੇਪਤਾ

ਮਹਾਤਮਾ ਬੁੱਧ
*ਧੰਮਪਦ*

ਜਿਹੜਾ ਮਾਇਕ ਵਸਤਾਂ ਅੰਦਰ ਨਾ ਹੋਵੇ ਗਲਤਾਨ,
ਜਿਹੜਾ ਹੋਵੇ ਗਿਆਨੀ ਜਿਸ ਨੇ ਅੰਮ੍ਰਿਤ ਕੀਤੇ ਪਾਨ,
'ਇਹ ਕੈਸਾ ਹੈ ਉਹ ਕੈਸਾ ਹੈ' ਦਾ ਸੰਸਾ ਜੋ ਨਹੀਂ ਕਰਦਾ,
ਉਹੀ ਸੱਚੀ ਮੁੱਚੀ ਹੋਵੇ ਬ੍ਰਹਮ ਵੇਤਾ ਪਰਵਾਨ।
*ਅਨੁਵਾਦ–ਪ੍ਰੋ. ਹਰਨਾਮ ਦਾਸ*

ਖ਼ਲੀਲ ਜਿਬਰਾਨ
*ਪੈਗੰਬਰ*

ਆਪੋ ਵਿਚ ਰਲ ਕੇ ਗਾਵੋ ਤੇ ਨੱਚੋ, ਖੁਸ਼ੀਆਂ ਮਨਾਵੋ, ਪਰ ਤਾਂ ਵੀ ਤੁਸੀਂ ਦੋਵੇਂ ਇਜ ਰਹੋ ਜਿਵੇਂ ਇਕੱਲੇ ਹੁੰਦੇ ਹੋ। ਉਵੇਂ ਹੀ ਜਿਵੇਂ ਵੀਣਾ ਦੀਆਂ ਸਾਰੀਆਂ ਤਾਰਾਂ ਇਕੋ ਹੀ ਸੰਗੀਤ ਨਾਲ ਥਰਥਰਾਂਦਿਆਂ ਹੋਇਆਂ ਵੀ ਇਕ ਦੂਜੇ ਤੋਂ ਅੱਡ ਰਹਿੰਦੀਆਂ ਹਨ, ਨਿਵੇਕਲੀਆਂ।

*ਗੀਤਾ*

ਹਰਖ ਸੋਗ ਤੋਂ ਜੋ ਹੈ ਰਹਿਤ,
ਜੋ ਨਹੀਂ ਰਖਦਾ ਤ੍ਰਿਸ਼ਨਾ ਲੋਚਾ।
ਚੰਗੇ ਮੰਦੇ ਕੰਮ ਦਾ ਫਲ,
ਜਿਸ ਨੇ ਛਡਿਐ ਹੈ ਜਨ ਪੂਰਾ।
*ਅਨੁਵਾਦ- ਪ੍ਰੋ. ਹਰਨਾਮ ਦਾਸ*

# ਪੰਜਾਬ

ਪ੍ਰ. ਪੂਰਨ ਸਿੰਘ
*ਜਵਾਨ ਪੰਜਾਬ ਦੇ*

ਪੰਜਾਬ ਨਾ ਹਿੰਦੂ ਨਾ ਮੁਸਲਮਾਨ
ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ ਤੇ।

ਪ੍ਰ. ਪੂਰਨ ਸਿੰਘ
*ਖੁੱਲ੍ਹੇ ਘੁੰਡ*

ਪੰਜਾਬ ਵਿਚ ਜੰਮਣਾ ਅਮੁੱਲ ਜਹੀ ਚੀਜ਼ ਹੈ।

ਧਨੀ ਰਾਮ ਚਾਤ੍ਰਿਕ
*ਪੰਜਾਬ*

ਪੰਜਾਬ। ਕਰਾਂ ਕੀ ਸਿਫ਼ਤ ਤਿਰੀ
ਸ਼ਾਨਾਂ ਤੇ ਸਭ ਸਾਮਾਨ ਤਿਰੇ
ਜਲ ਪੌਣ ਤਿਰਾ, ਹਰਿਔਲ ਤਿਰੀ,
ਦਰਿਆ, ਪਰਬਤ, ਮੈਦਾਨ ਤਿਰੇ।

ਪ੍ਰ. ਮੋਹਨ ਸਿੰਘ
*ਗ਼ਜ਼ਲ, ਜੰਮੀਰ*

ਭਾਰਤ ਹੈ ਵਾਂਗ ਮੁੰਦਰੀ
ਵਿਚ ਨਗ ਪੰਜਾਬ ਦਾ
ਭਾਰਤ ਹੈ ਜੇ ਸ਼ਰਾਬ
ਇਹ ਨਸ਼ਾ ਸ਼ਰਾਬ ਦਾ।

ਕਿਰਪਾ ਸਾਗਰ
*ਮੇਰਾ ਪੰਜਾਬ ਦੇਸ*

ਸੋਹਣਾ ਦੇਸ਼ਾਂ ਅੰਦਰ ਦੇਸ਼ ਪੰਜਾਬ ਨੀ ਸਈਓ,
ਜਿਉਂ ਫੁੱਲਾਂ ਅੰਦਰ ਫੁੱਲ ਗੁਲਾਬ ਨੀ ਸਈਓ।

ਗੁਰਮੁਖ ਸਿੰਘ ਮੁਸਾਫਿਰ
*ਪੰਜਾਬ*

ਜੰਮੇ ਪਲੇ, ਖੇਡੇ ਏਸ ਧਰਤ ਉੱਤੇ,
ਡਾਹਢੀ ਏਸ ਦੀ ਖਿੱਚ ਪਿਆਰ ਦੀ ਹੈ।
ਛਿੜੀ, ਤਾਂਘ ਦੀ ਸਦਾ ਛਰਨਾਟ ਰਹਿੰਦੀ,
ਐਸੀ ਵੱਜੇ ਕੋਈ ਤਾਰ ਬੇਤਾਰ ਦੀ ਹੈ।

ਨੰਦ ਲਾਲ ਨੂਰਪੁਰੀ
*ਪੰਜਾਬਣ*

ਸ਼ੀਸ਼ੇ ਵਾਂਗੂੰ ਸਾਫ਼ ਸੱਚੀਏ ਤੇ ਸੁੱਚੀਏ
ਬੱਲੇ ਨੀ ਪੰਜਾਬ ਦੀਏ ਸ਼ੇਰ ਬੱਚੀਏ।

ਸਰਦਾਰ ਅੰਜੁਮ

ਇਹਦਾ ਰੰਗ ਸੰਧੂਰੀ ਹੈ, ਇਹ ਗੋਰੀ ਚਿੱਟੀ ਹੈ,
ਇਹਨੂੰ ਮੈਲੀ ਨਾ ਕਰਨਾ, ਮੇਰੇ ਪੰਜਾਬ ਦੀ ਮਿੱਟੀ ਹੈ।
ਇਸ ਮਿੱਟੀ ਵਿਚ ਕੋਈ ਕੁੜੱਤਣ ਕਿੱਦਾਂ ਕੋਈ ਉਗਾਵੇ,
ਇਹ ਮਿੱਟੀ ਤੇ ਘਰ ਘਰ ਜਾ ਕੇ ਪਿਆਰ ਦਾ ਬੂਟਾ ਲਾਵੇ,
ਪੁੱਛ ਲਓ ਫਕੀਰਾਂ ਤੋਂ ਇਹਦੀ ਬਾਣੀ ਮਿੱਠੀ ਹੈ,
ਇਹਨੂੰ ਮੈਲੀ ਨਾ ਕਰਨਾ, ਮੇਰੇ ਪੰਜਾਬ ਦੀ ਮਿੱਟੀ ਹੈ।

ਸੁਖਪਾਲਬੀਰ ਸਿੰਘ ਹਸਰਤ

ਇਹ ਗੀਤ ਹੈ. ਪੰਜਾਬ ਦੀ
ਬਣਨਾ ਅਟੁੱਟ ਮੀਤ

ਧਰਮਾਂ ਦਾ ਫਰਕ ਮੇਟ ਕੇ
ਗਾਉਣੇ ਇਲਾਹੀ ਗੀਤ।
ਸਭਿਅਤਾ ਅਸਾਡੀ ਸਦਾ ਲਈ
ਹੈ ਏਕਤਾ ਤੇ ਪਿਆਰ
ਇਹਦੇ 'ਚ ਸਾਂਝੀਵਾਲਤਾ ਦਾ
ਆਦਿ ਤੋਂ ਖੁਮਾਰ।

## ਪ੍ਰਭੂ-ਪ੍ਰੇਮ

**ਸ਼ੇਖ ਫਰੀਦ**
*ਪੰਨਾ 1379*

ਫਰੀਦਾ ਗਲੀਏ ਚਿਕੜੁ ਦੂਰਿ ਘਰੁ, ਨਾਲਿ ਪਿਆਰੇ ਨੇਹੁ ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 60*

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥

**ਗੁਰੂ ਨਾਨਕ ਦੇਵ**
*ਪੰਨਾ 60*

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥

**ਗੁਰੂ ਨਾਨਕ ਦੇਵ**
*ਪੰਨਾ 790*

ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥
ਸੁੰਞੇ ਘਰ ਦਾ ਪਾਹੁਣਾ ਜਿਉ ਆਇਆ ਤਿਉ ਜਾਉ ॥

**ਗੁਰੂ ਨਾਨਕ ਦੇਵ**
*ਪੰਨਾ 1412*

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰ ਦੀਜੈ ਕਾਣਿ ਨ ਕੀਜੈ ॥

**ਗੁਰੂ ਗੋਬਿੰਦ ਸਿੰਘ**
*ਸਵਯੇ*

ਸਾਚ ਕਹੋ ਸੁਨ ਲੇਉ ਸਭੈ ॥
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥

**ਖਲੀਲ ਜਿਬਰਾਨ**
*ਪੈਗੰਬਰ*

• ਜਦੋਂ ਤੁਸੀਂ ਪਿਆਰ ਕਰਦੇ ਹੋ ਤਾਂ ਇਵੇਂ ਨਾ ਕਹੋ ਕਿ "ਈਸ਼ਵਰ ਮੇਰੇ ਦਿਲ ਵਿਚ ਹੈ," ਸਗੋਂ ਇਹ ਕਹੋ ਕਿ "ਮੈਂ ਈਸ਼ਵਰ ਦੇ ਦਿਲ ਵਿਚ ਹਾਂ।"

**ਹਾਸ਼ਮ**

ਇਕੋ ਬੂਟਾ, ਇਕੋ ਲੱਜ਼ਤ, ਇਕੋ ਪੱਤਾ ਨਿਸ਼ਾਨੀ
ਉਸੀਂ ਬੂਟਿਓਂ ਫੁਲ 'ਮਜ਼ਾਜ਼ੀ', ਮੇਵਾ 'ਇਸ਼ਕ ਹੱਕਾਨੀ।'

# ਪਿਆਰ

**ਸ਼ੇਖ ਫਰੀਦ**
*ਪੰਨਾ 488*

ਦਿਲਹੁ ਮੁਹਬਤਿ ਜਿਨ ਸੇਈ ਸਚਿਆ ॥
ਜਿਨ ਮਨਿ ਹੋਰਿ ਮੁਖਿ ਹੋਰੁ ਸਿ ਕਾਂਢੇ ਕਚਿਆ ॥

**ਕਬੀਰ**

ਪੋਥੀ ਪੜ੍ਹ ਪੜ੍ਹ ਜਗ ਮੂਆ, ਪੰਡਿਤ ਹੂਆ ਨਾ ਕੋਇ ॥
ਢਾਈ ਅੱਖਰ ਪ੍ਰੇਮ ਦਾ, ਪੜ੍ਹੇ ਸੋ ਪੰਡਿਤ ਹੋਇ ॥

**ਕਬੀਰ**

ਪ੍ਰੇਮ ਨਾ ਬਾੜੀ ਉਪਜੈ, ਪ੍ਰੇਮ ਨਾ ਹਾਟ ਬਿਕਾਏ ॥
ਰਾਜਾ ਪਰਜਾ ਜੇਹਿ ਰਚੇ, ਸੀਸ ਦੇਯ ਲੈ ਜਾਇ ॥

**ਰਹੀਮ**

ਰਹਿਮਨ ਧਾਗਾ ਪ੍ਰੇਮ ਦਾ ਮਤ ਤੋੜੋ ਚਟਕਾਇ।
ਟੂਟੇ ਸੇ ਫਿਰਿ ਨਾ ਮਿਲੈ, ਮਿਲੈ ਗਾਂਠ ਪੜਿ ਜਾਇ।

**ਗੁਰੂ ਤੇਗ ਬਹਾਦਰ**
*ਪੰਨਾ 536*

ਜਗਤ ਮੈ ਝੂਠੀ ਦੇਖੀ ਪ੍ਰੀਤਿ।
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥

**ਪਲੈਟੋ**

ਪਿਆਰ ਇਕ ਭਿਆਨਕ ਮਾਨਸਿਕ ਰੋਗ ਹੈ।

**ਵਾਰਿਸ ਸ਼ਾਹ**
*ਹੀਰ*

ਵਾਰਿਸ ਸ਼ਾਹ, ਨਿਬਾਹੀਏ ਤੋੜ ਤਾਈਂ,
ਪ੍ਰੀਤ ਲਾਇ ਕੇ ਪਿਛਾਂ ਨਾ ਹੱਟੀਏ ਨੀ।

**ਹਾਸ਼ਮ**

ਬਿਨਾਂ 'ਪ੍ਰੀਤ' ਦੇ ਉਮਰ ਖਰਾਬ 'ਹਾਸ਼ਮ'
ਲੱਖ ਜੁਗ ਜੇ ਜਗਤ ਤੇ ਜੀਵੀਏ ਜੀ।

**ਹਾਸ਼ਮ**

ਚੰਦਾ! ਚਮਕ ਵਿਖਾਲ ਨਾ ਸਾਨੂੰ, ਅਤੇ ਨਾ ਕਰ ਮਾਣ ਵਧੇਰਾ,
ਤੈਂ ਜਹੇ ਲਖ ਚੜ੍ਹਨ ਅਸਾਨੂੰ, ਖਰ ਸੱਜਨਾਂ ਬਾਝ ਹਨੇਰਾ।

**ਹਾਸ਼ਮ**

ਮੇਘਾਲਿਆ! ਵਸ ਭਾਗੀ ਭਰਿਆ ਤੂਧ ਔਝੜ ਦੇਸ ਵਸਾਏ।
ਭਲਕੇ ਫੇਰ ਕਰੀਂ ਝੜ ਦੇਵੇਂ, ਮੇਰਾ ਪੀਅ ਪਰਦੇਸ ਨਾ ਜਾਏ।

**ਸ਼ਾਹ ਹੁਸੈਨ**

ਸੱਜਣ ਦੇ ਗਲ ਬਾਂਹ ਅਸਾਡੀ,
ਕਿਉਂ ਕਰ ਆਖਾਂ ਛਡ ਵੇ ਅੜਿਆ।
ਪੋਸਤੀਆਂ ਦੇ ਪੋਸਤ ਵਾਂਗੂੰ,
ਅਮਲ ਪਾਇਆ ਅਸਾਡੇ ਹੱਡ ਵੇ ਅੜਿਆ।

**ਖ਼ਲੀਲ ਜਿਬਰਾਨ**
*ਪੈਗੰਬਰ*

ਪਿਆਰ ਕੁਝ ਵੀ ਨਹੀ ਦਿੰਦਾ,
ਸਿਵਾਏ ਆਪਣੇ ਆਪ ਤੋਂ,

ਤੇ ਨਾ ਹੀ ਕੁਝ ਹੋਰ ਮੰਗਦਾ ਏ,
ਸਿਵਾਏ ਪਿਆਰ ਤੋਂ।
ਪਿਆਰ ਕਬਜ਼ਾ ਨਹੀਂ ਚਾਹੁੰਦਾ,
ਤੇ ਨਾ ਹੀ ਕਬਜ਼ੇ ਅਧੀਨ ਹੋ ਸਕਦਾ ਹੈ;
ਕਿਉਂਕਿ ਪਿਆਰ ਨੂੰ ਪਿਆਰ ਹੀ ਰੱਜ ਦਿੰਦਾ ਹੈ।

**ਖ਼ਲੀਲ ਜਿਬਰਾਨ**
*ਪੈਗ਼ੰਬਰ*

ਜਿਹੜਾ ਪਿਆਰ ਆਪਣੇ ਰਾਜ਼ ਪ੍ਰਗਟ ਕਰਨ ਤੋਂ ਕੰਨੀ ਕਤਰਾਂਦਾ ਹੈ, ਉਹ ਪਿਆਰ ਨਹੀਂ ਸਗੋਂ ਇਕ ਤਣਿਆ ਹੋਇਆ ਜ਼ਾਲ ਹੈ ਅਤੇ ਉਸ ਜਾਲ ਵਿਚ ਕੇਵਲ ਉਹੀ ਕੁਝ ਫਸਦਾ ਹੈ ਜਿਸਦਾ ਕੋਈ ਲਾਭ ਨਹੀਂ ਹੁੰਦਾ।

**ਰਾਮਕ੍ਰਿਸ਼ਨ ਪਰਮਹੰਸ**

ਪ੍ਰੇਮ ਦੇ ਦੋ ਮੁੱਖ ਲੱਛਣ ਇਹ ਹਨ : ਪਹਿਲਾ ਬਾਹਰੀ ਸੰਸਾਰ ਨੂੰ ਭੁੱਲ ਜਾਣਾ ਅਤੇ ਦੂਸਰਾ ਆਪਣੇ ਹੀ ਸਰੀਰ ਨੂੰ ਭੁੱਲ ਜਾਣਾ।

**ਸਵਾਮੀ ਵਿਵੇਕਾਨੰਦ**

ਪਿਆਰ ਪ੍ਰਸ਼ਨ ਨਹੀਂ ਕਰਦਾ। ਉਹ ਭਿਖਾਰੀ ਨਹੀਂ ਹੁੰਦਾ। ......... ਭਿਖਾਰੀ ਦਾ ਪਿਆਰ ਬਿਲਕੁਲ ਪਿਆਰ ਨਹੀਂ ਹੈ। ਪਿਆਰ ਦਾ ਪਹਿਲਾ ਚਿੰਨ੍ਹ ਹੈ, ਕੁਝ ਨਾ ਮੰਗਣਾ—ਸਭ ਕੁਝ ਅਰਪਣ ਕਰਨਾ। ਇਹ ਹੈ ਸੱਚੀ ਅਧਿਆਤਮਕ ਉਪਾਸਨਾ, ਪਿਆਰ ਦੁਆਰਾ ਉਪਾਸਨਾ।

**ਐਨੀ ਬੇਸੈਂਟ**

ਜਿਥੇ ਪਿਆਰ ਰਾਜ ਕਰਦਾ ਹੈ ਉਥੇ ਕਾਨੂੰਨਾਂ ਦੀ ਕੋਈ ਜ਼ਰੂਰਤ ਨਹੀਂ ਹੁੰਦੀ।

**ਪਾਲ ਪੀਟਸ**

ਕਿਸੇ ਉਸ ਨਾਲ ਪਿਆਰ ਕਰਨਾ ਜੋ ਤੁਹਾਨੂੰ ਪਿਆਰ ਨਾ ਕਰਦਾ ਹੋਵੇ, ਕਿਸੇ ਉਸ ਮੁਲਕ ਦਾ ਨੁਮਾਇੰਦਾ ਬਣਨਾ ਹੈ ਜਿਸ ਮੁਲਕ ਦੀ ਹੋਂਦ ਹੀ ਕੋਈ ਨਾ ਹੋਵੇ।

**ਸ਼ੇਕਸਪੀਅਰ**
*ਸਾਨੇਟ*

ਉਹ ਪਿਆਰ ਪਿਆਰ ਨਹੀਂ ਹੁੰਦਾ ਜਿਹੜਾ ਕਿਸੇ ਤਬਦੀਲੀ ਕਾਰਨ ਬਦਲ ਜਾਵੇ।

**ਸ਼ੇਕਸਪੀਅਰ**
*ਸਾਨੇਟ*

ਸੱਚਾ ਪਿਆਰ ਸਮੇਂ ਦਾ ਗੁਲਾਮ ਨਹੀਂ ਹੁੰਦਾ।

**ਸ਼ੇਕਸਪੀਅਰ**
*ਮਰਚੈਂਟ ਆਫ਼ ਵੀਨਸ*

ਪਿਆਰ ਅੰਨ੍ਹਾ ਹੁੰਦਾ ਹੈ ਅਤੇ ਪ੍ਰੇਮੀ ਆਪਣੇ ਦੁਆਰਾ ਕੀਤੀਆਂ ਜਾਣ ਵਾਲੀਆਂ ਖੂਬਸੂਰਤ ਗਲਤੀਆਂ ਨੂੰ ਵੇਖ ਨਹੀਂ ਸਕਦੇ।

**ਐਸ. ਟੀ. ਕਾਲਰਿਜ**
*ਲਵ*

ਸਾਰੇ ਵਿਚਾਰ, ਜਜ਼ਬਾਤ ਅਤੇ ਖੁਸ਼ੀਆਂ
ਜੋ ਵੀ ਇਸ ਨਾਸ਼ਵਾਨ ਸਰੀਰ ਨੂੰ ਹਰਕਤਸ਼ੀਲ ਕਰਦੇ ਹਨ,
ਉਹ ਸਾਰੇ ਪਿਆਰ ਦੇ ਹੀ ਸੇਵਕ ਹਨ
ਅਤੇ ਉਸਦੀ ਹੀ ਪਵਿੱਤਰ ਜੋਤ ਨੂੰ ਜਗਦਾ ਰੱਖਦੇ ਹਨ।

**ਬੁੱਲਵਰ ਲਿਟਨ**
*ਰਾਈਨਜ਼ੀ*

ਪਿਆਰ ਵਿਹਲਤਾਂ ਲਈ ਰੁਝੇਵਾਂ ਹੈ ਪਰੰਤੂ ਰੁਝੇਵਿਆਂ ਭਰੇ ਲੋਕਾਂ ਲਈ ਵਿਹਲ।

**ਵਿਲੀਅਮ ਬਲੇਕ**

ਪਿਆਰ ਆਪਣੇ ਆਪ ਨੂੰ ਖੁਸ਼ ਕਰਨ ਦਾ ਯਤਨ ਨਹੀਂ ਕਰਦਾ ਅਤੇ ਨਾ ਹੀ ਆਪਣੀ ਕੋਈ ਪਰਵਾਹ ਕਰਦਾ ਹੈ।

**ਜਾਹਨ ਡਰਾਈਡਨ**

ਪਿਆਰ ਇਕ ਅਜਿਹੀ ਬਿਮਾਰੀ ਹੈ ਜਿਸਦਾ ਕੋਈ ਇਲਾਜ ਨਹੀਂ ਹੈ।

**ਲਾਲਾ ਹਰਦਿਆਲ**

ਸੱਚਾ ਪਿਆਰ ਹਮੇਸ਼ਾਂ ਮਨੁੱਖੀ ਸ਼ਖਸੀਅਤ ਦਾ ਵਿਕਾਸ ਕਰਦਾ ਹੈ ਇਸਨੂੰ ਬੌਣਾ ਨਹੀਂ ਬਣਾਉਂਦਾ।

**ਨਾਨਕ ਸਿੰਘ**

'ਪ੍ਰੀਤ' ਜਾਂ 'ਪਿਆਰ' ਦਾ ਅਨਾਦੀ ਤੇ ਅਨੰਤ ਜਜ਼ਬਾ ਨਾ ਕੇਵਲ ਸਮੁੱਚੀ ਮਾਨਵਤਾ ਦਾ ਧੁਰਾ ਹੈ, ਬਲਕਿ ਪ੍ਰਕਿਰਤੀ ਦਾ ਅੰਡਜ, ਜੇਰਜ, ਸੇਤਜ, ਸ੍ਰਿਸ਼ਟੀ ਦਾ ਵੀ ਵਿਕਾਸ ਕੇਂਦਰ ਹੈ। ਜਿਸ ਕਰਕੇ ਇਸਦੀ ਹੋਂਦ ਉਤਨੀ ਹੀ ਅਸੀਮ ਹੈ, ਜਿੰਨੀ ਸਿਰਜਨਹਾਰੇ 'ਰੱਬ' ਦੀ। ਜਿਸਨੇ ਪ੍ਰੇਮ ਦੀ ਹਕੀਕਤ ਨੂੰ ਪਹਿਚਾਣ ਲਿਆ ਹੈ, ਉਸਨੇ ਰੱਬ ਨੂੰ ਪਾ ਲਿਆ ਹੈ।

**ਗੁਰਬਖਸ਼ ਸਿੰਘ ਪ੍ਰੀਤਲੜੀ**

ਪ੍ਰੀਤ ਕਦੀ ਨਾ ਭੁੱਲਣ ਵਾਲਾ ਤਜ਼ਰਬਾ ਹੈ, ਕੋਈ ਵੀ ਸੁਹਿਰਦ ਪ੍ਰੇਮੀ ਆਪਣੀ ਪ੍ਰੀਤ ਨਹੀਂ ਭੁੱਲ ਸਕਦਾ।

**ਗੁਰਬਖਸ਼ ਸਿੰਘ ਪ੍ਰੀਤਲੜੀ**
*ਵੀਣਾ ਵਿਨੋਦ*

ਮੇਰੀ ਸਮਝ ਵਿਚ ਇਹ ਆਇਆ ਸੀ ਕਿ ਪਿਆਰ ਤੇ ਧਰਮ ਇਕੋ ਹੀ ਮਨੁੱਖੀ ਜਜ਼ਬਾ ਹੈ। ਪਿਆਰ ਅਰੰਭ ਹੈ ਤੇ ਧਰਮ ਉਸਦੀ ਮੰਜ਼ਿਲ। ਪਿਆਰ ਮਨੁੱਖ ਨੂੰ ਮਨੁੱਖ ਨਾਲ ਜੋੜਦਾ ਹੈ, ਧਰਮ ਮਨੁੱਖ ਨੂੰ ਸਾਰੀ ਸ੍ਰਿਸ਼ਟੀ ਨਾਲ ਇਕ ਕਰਦਾ ਹੈ। ਮਨੋਰਥ ਦੋਵਾਂ ਦਾ ਮਨੁੱਖ ਨੂੰ ਆਪਣੇ ਅਸਲੇ ਨਾਲ ਜੋੜ ਕੇ ਨਿਸ਼ਚਿੰਤ ਤੇ ਨਿਹਾਲ ਕਰਨਾ ਹੈ।

**ਗੁਰਬਖਸ਼ ਸਿੰਘ ਪ੍ਰੀਤਲੜੀ**

ਪਿਆਰ ਕਥਣਾ ਨਹੀਂ ਪਹਿਚਾਣ ਹੈ।

**ਗੁਰਬਖਸ਼ ਸਿੰਘ ਪ੍ਰੀਤਲੜੀ**

ਓ ਪ੍ਰੀਤ ! ਤੂੰ ਮੁਲਕ ਨਹੀਂ ਵੇਖਦੀ, ਕੌਮ ਨਹੀਂ ਵੇਖਦੀ, ਲਹੂ ਨਹੀਂ ਵੇਖਦੀ, ਉਮਰ ਨਹੀਂ ਵੇਖਦੀ—ਜਿਥੇ ਜੀ ਆਵੇ, ਜਿਦੇ ਨਾਲ ਜੀ ਆਵੇ, ਆਪਣੀਆਂ ਪੁਸ਼ਪ ਕੜੀਆਂ ਨਾਲ ਤੂੰ ਕਸ ਦੇਨੀ ਏਂ ।

**ਥਾਮਸ ਮਿਡਲਟਨ**
*ਬਲਰਟ*

ਪਿਆਰ ਇਕ ਅੱਗ ਹੈ ਪਰੰਤੂ ਹਮੇਸ਼ਾਂ ਜੰਮਦਾ ਰਹਿੰਦਾ ਹੈ,
ਪਿਆਰ ਇਕ ਜਿੱਤ ਹੈ ਪਰੰਤੂ ਵਧੇਰੇ ਹਾਰਦਾ ਰਹਿੰਦਾ ਹੈ।
ਪਿਆਰ ਹਮੇਸ਼ਾ ਮਰੀਜ਼ ਹੈ ਪਰੰਤੂ ਕਦੀ ਮਰਦਾ ਨਹੀਂ,
ਪਿਆਰ ਹਮੇਸ਼ਾ ਸੱਚ ਹੈ ਪਰੰਤੂ ਸਦਾ ਝੂਠ ਬੋਲਦਾ ਰਹਿੰਦਾ ਹੈ,
ਪਿਆਰ ਪਸੰਦੀ ਦਾ ਜਨੂੰਨ ਹੈ ਪਰ ਨਫ਼ਰਤ ਵਿਚ ਪਾਗਲ ਹੈ,
ਪਿਆਰ ਸਭ ਕੁਝ ਹੈ ਪਰ ਅਸਲ ਵਿਚ ਕੁਝ ਵੀ ਨਹੀਂ।

**ਪ੍ਰੋ. ਪੂਰਨ ਸਿੰਘ**
*ਪਿਆਰ*

ਪਿਆਰ ਦਾ ਇਕ ਅਚਰਜ ਕੌਤਕ ਹੈ ਕਿ ਜਿਥੇ ਹੋਵੇ ਉਥੇ ਆਪਣੀ ਜਿੰਦ, ਜਾਨ, ਰੂਹ ਸਭ ਕੁਝ ਪਿਆਰੇ ਦੇ ਹਵਾਲੇ ਕਰਨ ਤੇ ਦਿਲ ਕਰਦਾ ਹੈ ਤੇ ਬਿਹਬਲ ਹੋ ਕੇ ਪਿਆਰ ਦੇ ਹਵਾਲੇ ਸਾਰਾ ਆਪਾ ਤੇ ਸਭ ਕੁਝ ਕਰ ਦਿੱਤਾ ਜਾਂਦਾ ਹੈ।

**ਪ੍ਰੋ. ਪੂਰਨ ਸਿੰਘ**
*ਪਿਆਰ*

ਪਿਆਰ ਮੱਲੋ-ਮੱਲੀ ਰਾਹ ਜਾਂਦਿਆ ਪੈਂਦੇ ਹਨ "ਨਿਹੁੰ ਨਾ ਲੱਗਦੇ ਜੋਰੀ," ਇਹ ਇਕ ਅੰਦਰੋ ਅੰਦਰ ਦੀ ਲਗਾਤਾਰ ਖਿੱਚ ਹੈ, ਜਿਹੜੀ ਪਹਿਲਾਂ ਤਾਂ ਕਦੀ ਕਦੀ ਇਉਂ ਪੈਂਦੀ ਹੈ ਜਿਵੇਂ ਉਡਾਣ ਵਾਲੇ ਦਾ ਹੱਥ ਚੜ੍ਹੀ ਗੁੱਡੀ ਦੀ ਡੋਰ ਨੂੰ ਖਿੱਚਦਾ ਹੈ ਤੇ ਇਉਂ ਇਲਾਹੀ ਤੁਣਕੇ ਖਾ ਖਾ ਪਿਆਰ ਇਕ ਲਗਾਤਾਰ ਦਰਦ ਦੀ ਸ਼ਕਲ ਵਿਚ ਅੰਦਰ ਵੱਸਣ ਲੱਗ ਜਾਂਦਾ ਹੈ।

**ਧਨੀ ਰਾਮ ਚਾਤ੍ਰਿਕ**

ਏਸ ਨਸ਼ੇ ਦੀ ਅਜਬ ਖੁਮਾਰੀ,
ਜੀਊਣੋਂ ਲਗਦੀ ਮੌਤ ਪਿਆਰੀ।

**ਧਨੀ ਰਾਮ ਚਾਤ੍ਰਿਕ**

ਹੈ ਚਰਚਾ ਇਸ਼ਕ ਦਾ ਘਰ ਘਰ, ਕਮਾਂਦਾ ਕੋਈ ਕੋਈ ਹੈ,
ਬੜੇ ਇਕਰਾਰ ਹੁੰਦੇ ਨੇ, ਨਿਭਾਂਦਾ ਕੋਈ ਕੋਈ ਹੈ।

**ਪ੍ਰੋ. ਮੋਹਨ ਸਿੰਘ**
*ਪੰਜ ਪਾਣੀ*

ਪਿੱਛੇ ਵੱਲ ਤੱਕਣਾ ਹੈ ਕੰਮ ਵਿਦਵਾਨ ਦਾ,
ਅੱਗੇ ਵੱਲ ਤੱਕਣਾ ਹੈ ਕੰਮ ਅਵਤਾਰ ਦਾ,
ਦੋਹਾਂ ਕਾਲਾਂ ਤੋਂ ਉਚੇਰਾ ਉੱਠ ਕੇ
ਹੁਣ ਦੇ ਅੰਦਰ ਜੀਵਣਾ ਕੰਮ ਪਿਆਰ ਦਾ।

**ਐਲਫਰੈਡ ਟੈਨੀਸਨ**

ਪਿਆਰ ਕਰਨਾ ਅਤੇ ਅਸਫਲ ਹੋ ਜਾਣਾ ਕਦੀ ਵੀ ਨਾ ਪਿਆਰ ਕਰਨ ਨਾਲੋਂ ਬੇਹਤਰ ਹੈ।

**ਅੰਮ੍ਰਿਤਾ ਪ੍ਰੀਤਮ**
*ਸੁਨ ਜਿਆਓ ਦੀ ਕਵਿਤਾ ਦਾ ਅਨੁਵਾਦ*

ਪਿਆਰਾਂ ਦੀ ਕੋਈ ਉਮਰ ਨਾ
ਤਾਰੀਖ ਨਾ ਕੋਈ ਬਹਾਰ ਦੀ।

**ਅੰਮ੍ਰਿਤਾ ਪ੍ਰੀਤਮ**

ਉਹ ਮੁਹੱਬਤ ਕਾਹਦੀ ਜਿਹਦਾ ਸੂਰਜ ਵਰਗਾ ਮੂੰਹ ਤੁਹਾਡੇ ਦਿਲ ਦੇ ਅੰਬਰ ਉੱਤੇ ਚਾਨਣ ਨਾ ਕਰ ਦੇਵੇ। ਤੁਹਾਡੇ ਦਿਲ ਦਾ ਅੰਬਰ ਚਾਨਣਾ ਹੋਵੇਗਾ ਤਾਂ ਤੁਹਾਡੀ ਧਰਤੀ ਨੂੰ ਉਹਦੀ ਲੋਅ ਪਹੁੰਚੇਗੀ। ਆਲਾ ਦੁਆਲਾ ਰੁਸ਼ਨਾਣ ਵਾਲੀ ਮੁਹੱਬਤ ਹੀ ਅਸਲੀ ਅਰਥਾਂ ਵਿਚ ਮੁਹੱਬਤ ਹੈ। ਜਦੋਂ ਦਿਲ ਰੇਸ਼ਮ ਵਰਗੇ ਕੂਲੇ ਹੋ ਜਾਂਦੇ ਹਨ ਉਹ ਕਿਸੇ ਵਾਸਤੇ ਵੀ ਖਹੁਰੇ ਨਹੀਂ ਰਹਿੰਦੇ।

**ਜਸਵੰਤ ਸਿੰਘ ਕੰਵਲ**
*ਪੂਰਨਮਾਸ਼ੀ*

ਪਿਆਰ ਦੀ ਤਾਸੀਰ ਇਕ ਫੁੱਲ ਵਰਗੀ ਹੈ ਜਿਹੜਾ ਨਾ ਬੋਲਣ ਤੇ ਵੀ ਆਪਣੀ ਸੁਗੰਧੀ ਅੰਦਰ ਘੁੱਟ ਕੇ ਨਹੀਂ ਰੱਖ ਸਕਦਾ।

**ਜਸਵੰਤ ਸਿੰਘ ਕੰਵਲ**
*ਪੂਰਨਮਾਸ਼ੀ*

ਜਦੋਂ ਪ੍ਰੇਮੀ ਮਿਲਦੇ ਹਨ ਜਾਂ ਇਸ਼ਾਰੇ ਕਰਦੇ ਹਨ ਉਹਨਾਂ ਦੇ ਖਿਆਲ ਵਿਚ ਉਸ ਵੇਲੇ ਸਾਰੀ ਦੁਨੀਆ ਅੰਨ੍ਹੀ ਹੁੰਦੀ ਹੈ।

**ਪ੍ਰੋ. ਸਾਹਿਬ ਸਿੰਘ**
*ਪਿਆਰ*

ਪਿਆਰ ਜ਼ਿੰਦਗੀ ਦੇ ਗੁੱਝੇ ਭੇਤਾਂ ਦੀ ਕੁੰਜੀ ਹੈ, ਪਿਆਰ ਹੀ ਸਾਰੇ ਜਗਤ ਦਾ ਤੋਰਾ ਤੋਰ ਰਿਹਾ ਹੈ। ਪਿਆਰ ਦੇ ਰੰਗ ਵਿਚ ਜੀਵੋ ਸਭਨਾਂ ਪਾਸਿਆਂ ਤੋਂ ਪਿਆਰ ਦੀਆਂ ਲਹਿਰਾਂ ਤੁਹਾਡੇ ਵੱਲ ਆਉਣਗੀਆਂ। ਨਫ਼ਰਤ ਤੇ ਈਰਖਾ ਵਿਚ ਜੇ ਤੱਕੋਗੇ ਤਾਂ ਚਾਰ ਚੁਫੇਰਿਉਂ ਇਹੀ ਲਹਿਰਾਂ ਤੁਹਾਡੇ ਹਿਰਦੇ ਨੂੰ ਆ ਕੇ ਟਕਰਾਉਣਗੀਆਂ, ਇਹ ਪੱਕਾ ਅਟੱਲ ਕੁਦਰਤੀ ਨਿਯਮ ਸਮਝੋ ਕਿ ਜਿਸ ਕਿਸਮ ਦਾ ਖਿਆਲ ਤੁਹਾਡੇ ਅੰਦਰੋਂ ਉੱਠੇਗਾ ਇਹ ਬਾਹਰੋਂ ਉਹੋ ਜਿਹਾ ਹੋਰ ਝਟਾ-ਝਟ ਤੁਹਾਡੇ ਵਾਸਤੇ ਲੈ ਆਵੇਗਾ।

**ਪ੍ਰੀਤਮ ਸਿੰਘ ਸਫ਼ੀਰ**

ਪਿਆਰ ਦਾ ਤਾਂ ਸੱਚ ਇਹ ਹੈ
ਜਿਸਮ ਦੀਆਂ ਕੰਧਾਂ ਨੂੰ
ਆਤਮਾ ਦੀ ਲੱਗੇ ਲੋਅ।

**ਅਗਿਆਤ**

ਜਦੋਂ ਕੋਈ ਪਿਆਰਾ ਲਗਦਾ ਹੈ ਤਾਂ ਉਸਦਾ ਮਿਲਣਾ ਜ਼ਰੂਰੀ ਤਾਂ ਨਹੀ ਹੁੰਦਾ? ਉਸਦਾ ਖਿਆਲ ਆ ਜਾਣਾ ਹੀ ਪਿਆਰ ਪੂਰਤੀ ਹੈ।

**ਅਗਿਆਤ**

ਜੇ ਕਿਸੇ ਦੀਆਂ ਖਾਮੋਸ਼ ਅੱਖਾਂ ਤੁਹਾਡੇ ਤੋਂ ਸਹਾਰਾ ਮੰਗਦੀਆਂ ਹਨ ਤਾਂ ਉਸਨੂੰ ਐਸਾ ਸਹਾਰਾ ਦਿਓ ਕਿ ਉਹ ਕਦੇ ਵੀ ਗਿਰ ਨਾ ਸਕਣ।

**ਅਗਿਆਤ**

ਪਿਆਰ ਸੌ ਵਾਰ ਕਤਲ ਕਰਦਾ ਹੈ
ਪ੍ਰੇਮੀ ਹਜ਼ਾਰ ਵਾਰ ਆਸ ਭਰਿਆ ਮੁਸਕਾਂਦਾ ਹੈ।

## ਪੁਸਤਕਾਂ

**ਚਾਣਕਯ**
*ਚਾਣਕਯ ਨੀਤੀ*

ਮਨੁੱਖ ਨੂੰ ਸਦਾ ਕੁਝ ਨਾ ਕੁਝ ਪੜ੍ਹਦੇ ਰਹਿਣਾ ਚਾਹੀਦਾ ਹੈ ਜਿਸ ਤਰ੍ਹਾਂ ਸਰੀਰ ਲਈ ਭੋਜਨ ਅਤਿ ਜ਼ਰੂਰੀ ਹੈ ਏਸੇ ਤਰ੍ਹਾਂ ਆਤਮਾ ਦੀ ਖ਼ੁਰਾਕ ਰੋਜ਼ ਕੁਝ ਨਾ ਕੁਝ ਪੜ੍ਹਨਾ ਹੁੰਦੀ ਹੈ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 466*

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥

**ਰਬਿੰਦਰ ਨਾਥ ਟੈਗੋਰ**
*ਟ੍ਰਵਾਰਡਜ਼ ਯੂਨੀਵਰਸਲ ਮੈਨ*

ਕੀੜਾ ਸੋਚਦਾ ਹੈ ਕਿ ਇਹ ਕਿੰਨੀ ਮੂਰਖਤਾ ਹੈ ਕਿ ਮਨੁੱਖ ਆਪਣੀਆਂ ਕਿਤਾਬਾਂ ਖੁਦ ਨਹੀਂ ਖਾਂਦਾ।

| | |
|---|---|
| ਮਹਾਤਮਾ ਗਾਂਧੀ | ਚੰਗੀਆਂ ਕਿਤਾਬਾਂ ਪਾਸ ਹੋਣ ਨਾਲ ਸਾਨੂੰ ਆਪਣੇ ਭਲੇ ਮਿੱਤਰ ਦੇ ਨਾਲ ਨਾ ਰਹਿਣ ਦੀ ਕਮੀ ਮਹਿਸੂਸ ਨਹੀ ਹੁੰਦੀ। |
| ਸਿਸਰੋ | ਪੁਸਤਕਾਂ ਤੋਂ ਬਿਨਾਂ ਕਮਰਾ ਇਸ ਤਰ੍ਹਾਂ ਹੁੰਦਾ ਹੈ ਜਿਸ ਤਰ੍ਹਾਂ ਰੂਹ ਤੋਂ ਬਿਨਾਂ ਜਿਸਮ। |
| ਬੇਕਨ<br>*ਆਫ ਸਟੱਡੀਜ* | ਕੁਝ ਪੁਸਤਕਾਂ ਕੇਵਲ ਚੱਖਣ ਵਾਲੀਆਂ ਹੁੰਦੀਆਂ ਹਨ, ਦੂਸਰੀਆਂ ਨਿਗਲਣ ਵਾਲੀਆਂ ਹੁੰਦੀਆਂ ਹਨ, ਬਹੁਤ ਥੋੜ੍ਹੀਆਂ ਪੁਸਤਕਾਂ ਅਜਿਹੀਆਂ ਹੁੰਦੀਆਂ ਹਨ ਜਿਹਨਾਂ ਨੂੰ ਚਿੱਥ ਕੇ ਹਜ਼ਮ ਕੀਤਾ ਜਾਣਾ ਚਾਹੀਦਾ ਹੈ। |
| ਮਿਲਟਨ<br>*ਅਰਿਓਪੈਗੋਟਿਕਾ* | ਇਕ ਚੰਗੀ ਪੁਸਤਕ ਇਕ ਮਹਾਨ ਆਤਮਾ ਦੀ ਜਿੰਦਜਾਨ ਹੁੰਦੀ ਹੈ। |
| ਮਿਲਟਨ | ਇਕ ਚੰਗੀ ਪੁਸਤਕ ਨੂੰ ਖਤਮ ਕਰਨਾ ਇਕ ਚੰਗੇ ਮਨੁੱਖ ਨੂੰ ਖਤਮ ਕਰਨ ਦੇ ਸਮਾਨ ਹੈ। |
| ਬਾਲ ਗੰਗਾਧਰ ਤਿਲਕ | ਮੈਂ ਨਰਕ ਵਿਚ ਵੀ ਉਤਮ ਪੁਸਤਕਾਂ ਦਾ ਸਵਾਗਤ ਕਰਾਂਗਾ ਕਿਉਂਕਿ ਇਹਨਾਂ ਵਿਚ ਸ਼ਕਤੀ ਹੈ ਕਿ ਜਿਥੇ ਇਹ ਹੋਣਗੀਆਂ ਉਥੇ ਆਪਣੇ ਆਪ ਹੀ ਸਵਰਗ ਬਣ ਜਾਵੇਗਾ। |
| ਅਗਸਟੀਨ | ਬੁਰੀ ਪੁਸਤਕ ਪੜ੍ਹਨਾ ਜ਼ਹਿਰ ਪੀਣ ਸਮਾਨ ਹੈ। |
| ਨਰਿੰਦਰ ਸਿੰਘ ਕਪੂਰ<br>*ਬੂਹੇ ਬਾਰੀਆਂ* | ਸਭ ਤੋਂ ਸੋਹਣੀ ਸਜਾਵਟ ਕਿਤਾਬਾਂ ਹੁੰਦੀਆਂ ਹਨ ਜਿਵੇਂ ਬੱਦਲ ਆਸਮਾਨ ਦੀ ਕਲਪਨਾ ਹਨ ਉਵੇਂ ਹੀ ਕਿਤਾਬਾਂ ਮਾਨਵਜਾਤੀ ਦੇ ਸਾਕਾਰ ਹੋਏ ਸੁਪਨੇ ਹਨ। |
| ਅਗਿਆਤ | ਪੜ੍ਹ ਪੜ੍ਹ ਕਿਤਾਬਾਂ ਢੇਰ ਕੁੜੇ<br>ਮੇਰਾ ਵਧਦਾ ਜਾਏ ਹਨੇਰ ਕੁੜੇ। |
| ਇਕ ਕਹਾਵਤ | ਪੁਸਤਕਾਂ ਸਾਡੀਆਂ ਸੱਚੀਆਂ ਮਿੱਤਰ ਹੁੰਦੀਆਂ ਹਨ। |

## ਪਾਪ-ਪੁੰਨ

| | |
|---|---|
| ਮਨੂ<br>*ਮਨੂ ਸਿਮ੍ਰਿਤੀ* | ਪਾਪੀ ਸਮਝਦੇ ਹਨ ਕਿ ਸਾਨੂੰ ਪਾਪ ਕਰਦੇ ਹੋਏ ਕੋਈ ਨਹੀਂ ਵੇਖਦਾ ਪਰ ਉਹਨਾਂ ਨੂੰ ਦੇਵਤਾ ਵੇਖਦੇ ਹਨ ਅਤੇ ਉਹਨਾਂ ਦੀ ਆਤਮਾ ਵੇਖਦੀ ਹੈ। |

**ਬਾਲਮੀਕ**

ਇਸ ਵਿਚ ਬਿਲਕੁਲ ਵੀ ਸੰਦੇਹ ਨਹੀ ਹੈ ਕਿ ਸਮਾਂ ਆਉਣ ਤੇ ਕਰਤਾ ਨੂੰ ਉਸਦੇ ਪਾਪਾਂ ਦਾ ਫਲ ਜ਼ਰੂਰ ਮਿਲਦਾ ਹੈ।

**ਮਹਾਤਮਾ ਬੁੱਧ**

ਜੇਕਰ ਤੁਸੀ ਸਚਮੁੱਚ ਹੀ ਦੁੱਖ ਤੋਂ ਡਰਦੇ ਹੋ ਤਾਂ ਕਿਸੇ ਵੀ ਗੁਪਤ ਰੂਪ ਵਿਚ ਪਾਪ ਦੇ ਕੰਮ ਨਾ ਕਰੋ।

**ਮਹਾਤਮਾ ਬੁੱਧ**

ਤੀਰਥਾਂ ਦਾ ਜਲ ਪਾਪ ਨੂੰ ਪਵਿੱਤਰ ਨਹੀਂ ਕਰਦਾ।

**ਮਹਾਤਮਾ ਬੁੱਧ**
*ਧੰਮਪਦ*

ਕੀਤਾ ਹੋਇਆ ਪਾਪ ਕਰਮ ਤਾਂ ਇਕਦਮ ਫਲ ਨਹੀ ਦਿੰਦਾ,
ਜੀਕਣ ਦੁੱਧ ਇਕਦਮ ਫੌਰਨ ਆਪ ਦਹੀਂ ਨਹੀਂ ਦਿੰਦਾ,
ਭਸਮ ਵਿਚ ਪਰ ਲੁਕੀ ਅਗਨੀ ਜੀਕਣ ਜਲਦੀ ਰਹਿੰਦੀ,
ਈਕਣ ਗੁੱਝਾ ਪਾਪ ਕੁਧਰਮੀ ਤਾਈਂ ਨਾਸ਼ ਹੈ ਕਰਦਾ।
*ਅਨੁਵਾਦ- ਪ੍ਰੋ. ਹਰਨਾਮ ਦਾਸ*

**ਸਵਾਮੀ ਵਿਵੇਕਾਨੰਦ**

ਮਨੁੱਖ ਨੂੰ ਕਮਜ਼ੋਰ ਅਤੇ ਡਰਾਉਣ ਵਾਲਾ ਸੰਸਾਰ ਵਿਚ ਜੋ ਕੁਝ ਹੈ, ਉਹੀ ਪਾਪ ਹੈ ਅਤੇ ਉਸਤੋਂ ਹੀ ਬਚਣਾ ਚਾਹੀਦਾ ਹੈ।

**ਐਨੀ ਬੇਸੈਂਟ**

ਪਾਪ ਨੂੰ ਯਾਦ ਕਰਕੇ ਜ਼ਿੰਦਗੀ ਪਾਪ ਦੇ ਹਵਾਲੇ ਨਾ ਕਰੋ।

**ਮਹਾਤਮਾ ਗਾਂਧੀ**

ਸਾਨੂੰ ਇਹ ਸੋਚਣ ਦੀ ਕਦੇ ਗਲਤੀ ਨਹੀ ਕਰਨੀ ਚਾਹੀਦੀ ਕਿ ਗੁਨਾਹ ਵਿਚ ਛੋਟਾ ਵੱਡਾ ਵੀ ਹੁੰਦਾ ਹੈ।

**ਮਹਾਤਮਾ ਬੁੱਧ**
*ਧੰਮਪਦ*

ਪੁੰਨ ਦੀ ਖਾਤਿਰ ਜਨ ਨੂੰ ਚਾਹੀਏ, ਫੁਰਤੀ ਤੇਜ਼ੀ ਕਰਨਾ,
ਪੁੰਨ ਦੀ ਖਾਤਿਰ ਢਿੱਲ ਕਰਦੇ ਜੋ ਉਸ ਨੂੰ ਪਾਪ ਹੀ ਵਰਨਾ,
ਪਾਪ ਨੂੰ ਖੁੱਲ੍ਹ ਡੁੱਲ੍ਹ ਕਰਨਾ ਵਧਾਂਦੇ ਵਿਭਚਾਰ
ਪਾਪ ਦਾ ਕੱਠਾ ਕਰਨਾ ਹੈ ਵੇ ਮਨ ਵਿਚ ਦੁੱਖ ਨੂੰ ਭਰਨਾ।
*ਅਨੁਵਾਦ- ਪ੍ਰੋ. ਹਰਨਾਮ ਦਾਸ*

## ਪਸ਼ੂ-ਪੰਛੀ

**ਤੁਲਸੀਦਾਸ**
*ਰਾਮਚਰਿੱਤ ਮਾਨਸ*

ਪਸ਼ੂ-ਪੰਛੀ ਮੁਨੀਆਂ ਕੋਲ (ਬੇਧੜਕ) ਚਲੇ ਜਾਂਦੇ ਹਨ, ਪਰ ਹਿੰਸਾ ਕਰਨ ਵਾਲਿਆਂ ਨੂੰ ਦੇਖਦੇ ਹੀ ਭੱਜ ਜਾਂਦੇ ਹਨ। ਮਿੱਤਰ ਅਤੇ ਦੁਸ਼ਮਣ ਨੂੰ ਪੰਛੀ ਵੀ ਪਹਿਚਾਣਦੇ ਹਨ।

**ਲਾਲਾ ਹਰਦਿਆਲ**
*ਹਿੰਟਸ ਫਾਰ ਸੈਲਫ ਕਲਚਰ*

ਕਿਸੇ ਵੀ ਪਸ਼ੂ ਨੂੰ ਪਾਲਤੂ ਨਹੀ ਰੱਖਿਆ ਜਾਣਾ ਚਾਹੀਦਾ : ਬੱਚੇ ਸਾਡੇ ਪਾਲਤੂ ਹੋਣੇ ਚਾਹੀਦੇ ਹਨ। ਪਸ਼ੂਆਂ ਦਾ ਕੇਵਲ ਸਹਿਕਰਮੀਆਂ ਦੇ ਤੌਰ ਤੇ ਹੀ ਸਵਾਗਤ ਕੀਤਾ ਜਾਣਾ ਚਾਹੀਦਾ ਹੈ।

| | |
|---|---|
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ਼ ਕਲਚਰ* | ਪੰਛੀਆਂ ਅਤੇ ਕੀੜਿਆਂ ਮਕੌੜਿਆਂ ਨੂੰ ਕੇਵਲ ਸ਼ੁਗਲ ਲਈ ਨਾ ਮਾਰੋ : ਜ਼ਾਲਮ ਹੋਣ ਵਿਚ ਕੋਈ ਸ਼ੁਗਲ ਨਹੀਂ ਹੁੰਦਾ। |
| ਪ੍ਰੋ. ਪੂਰਨ ਸਿੰਘ<br>*ਖੁੱਲ੍ਹੇ ਮੈਦਾਨ* | ਸਾਵੇ ਸਾਵੇ ਘਾਹ ਉਤੇ,<br>ਗਊਆਂ ਤੇ ਮੱਝੀਆਂ ਦਾ ਚਰਨਾ।<br>ਸਿਰ ਆਪਣੇ ਨੀਵੇਂ ਕੀਤੇ<br>ਪਸ਼ੂਆਂ ਦਾ ਚੁੱਪ ਚੁਪੀਤੇ<br>ਚੁਗਣਾ ਤੇ ਰੱਜਣਾ ਤੇ ਨੱਸਣਾ।<br>ਦੇਖ ਦੇਖ ਮੁੜ ਮੁੜ ਲੋਚਾਂ,<br>ਮੈਂ ਮੁੜ ਪਸ਼ੂ ਥੀਣ ਨੂੰ,<br>ਆਦਮੀ ਬਣ ਬਣ ਥੱਕਿਆ। |
| ਨਰਿੰਦਰ ਸਿੰਘ ਕਪੂਰ<br>*ਬੂਹੇ ਬਾਰੀਆਂ* | ਮਨੁੱਖ ਕੋਲ ਕੁਝ ਵੀ ਅਜਿਹਾ ਨਹੀਂ ਜਿਹੜਾ ਜਾਨਵਰਾਂ ਲਈ ਲਾਹੇਵੰਦ ਹੋਵੇ ਪਰ ਜਾਨਵਰਾਂ ਕੋਲ ਬਹੁਤ ਕੁਝ ਹੈ ਜੋ ਮਨੁੱਖ ਲਈ ਸਿੱਖਣਯੋਗ ਹੈ। |
| ਨਰਿੰਦਰ ਸਿੰਘ ਕਪੂਰ<br>*ਬੂਹੇ ਬਾਰੀਆਂ* | ਮਨੁੱਖ ਨੂੰ ਪਸ਼ੂਆਂ ਤੋਂ ਕੋਈ ਖਤਰਾ ਨਹੀਂ ਪਰ ਪਸ਼ੂਆਂ ਨੂੰ ਮਨੁੱਖ ਤੋਂ ਖਤਰੇ ਹੀ ਖਤਰੇ ਹਨ। |
| ਇਕ ਕਥਨ | ਜਿਉਂ ਜਿਉਂ ਮੈਂ ਮਨੁੱਖਾਂ ਨੂੰ ਦੇਖਦਾ ਹਾਂ ਤਿਉਂ ਤਿਉਂ ਮੇਰੇ ਮਨ ਵਿਚ ਆਪਣੇ ਕੁੱਤੇ ਲਈ ਸਤਿਕਾਰ ਵਧਦਾ ਜਾਂਦਾ ਹੈ। |
| ਜਾਰਜ ਇਲੀਅਟ | ਪਸ਼ੂ ਕਿਤਨੇ ਵਧੀਆ ਮਿੱਤਰ ਹੁੰਦੇ ਹਨ—ਉਹ ਕੋਈ ਪ੍ਰਸ਼ਨ ਨਹੀ ਪੁੱਛਦੇ ਅਤੇ ਨਾ ਹੀ ਨੁਕਤਾਚੀਨੀ ਕਰਦੇ ਹਨ। |

## ਪੂਜਾ/ਪ੍ਰਾਰਥਨਾ

| | |
|---|---|
| ਗੁਰੂ ਨਾਨਕ ਦੇਵ<br>*ਪੰਨਾ 75* | ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ॥<br>ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ॥ |
| ਮਹਾਤਮਾ ਗਾਂਧੀ | ਭਗਤੀ ਤੇ ਪ੍ਰਾਰਥਨਾ ਬੁੱਲ੍ਹਾਂ ਨਾਲ ਨਹੀਂ, ਦਿਲਾਂ ਦੀ ਇਕਸੁਰਤਾ ਨਾਲ ਕੀਤੀ ਜਾ ਸਕਦੀ ਹੈ। . . . . . ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਜਿਨ੍ਹਾਂ ਦੀ ਜੀਭ ਤੇ ਅੰਮ੍ਰਿਤ ਹੈ ਪਰ ਦਿਲਾਂ ਵਿਚ ਵਿਸ ਭਰੀ ਹੋਵੇ, ਉਨ੍ਹਾਂ ਦੀ ਅਰਦਾਸ ਕਦੀ ਵੀ ਸੁਣੀ ਨਹੀਂ ਜਾਵੇਗੀ। |
| ਖ਼ਲੀਲ ਜਿਬਰਾਨ<br>*ਪੈਗੰਬਰ* | ਰੱਬ ਤੁਹਾਡੀ ਅਰਦਾਸ ਦੇ ਸ਼ਬਦਾਂ ਨੂੰ ਨਹੀਂ ਸੁਣਦਾ, ਸਿਵਾਏ ਉਦੋਂ, ਜਦੋਂ ਤੁਹਾਡੇ ਬੁੱਲ੍ਹਾਂ ਵਿਚੋਂ ਉਹ ਸ਼ਬਦ ਰੱਬ ਆਪੇ ਹੀ ਕਢਵਾ ਰਿਹਾ ਹੋਵੇ। |

| | |
|---|---|
| ਖ਼ਲੀਲ ਜਿਬਰਾਨ<br>*ਪੈਗ਼ੰਬਰ* | ਜੇ ਤੁਸੀਂ ਮੰਦਰ ਵਿਚ ਸਿਰਫ ਇਸ ਲਈ ਜਾਵੋਗੇ ਕਿ ਤੁਸਾਂ ਕੁੱਝ ਮੰਗਣਾ ਹੈ ਤਾਂ ਤੁਹਾਨੂੰ ਉਹ ਕੁੱਝ ਨਸੀਬ ਨਹੀਂ ਹੋਵੇਗਾ। |
| ਖ਼ਲੀਲ ਜਿਬਰਾਨ<br>*ਪੈਗ਼ੰਬਰ* | ਤੁਸੀਂ ਆਪਣੀ ਬਿਪਤਾ ਤੇ ਲੋੜ ਦੀ ਘੜੀ ਅਰਦਾਸ ਕਰਦੇ ਹੋ, ਇਵੇਂ ਹੋਵੇ ਕਿ ਤੁਸੀਂ ਆਪਣੀ ਖ਼ੁਸ਼ੀ ਦੀ ਬਸੰਤ ਰੁੱਤ ਨੂੰ ਤੇ ਆਪਣੇ ਭਰੇ ਭਰੇ ਦਿਨਾਂ ਵੇਲੇ ਵੀ ਅਰਦਾਸ ਕਰਿਆ ਕਰੋ। |
| ਬਰਨਾਰਡ ਸ਼ਾਅ<br>*ਮਿਸ ਅਲਾਇੰਸ* | ਸਧਾਰਨ ਲੋਕ ਦੁਆ ਨਹੀਂ ਕਰਦੇ, ਉਹ ਕੇਵਲ ਮੰਗ ਕਰਦੇ ਹਨ। |
| ਐਸ. ਟੀ. ਕਾਲਰਿਜ<br>*ਐਨਸ਼ੀਐਂਟ ਮੈਰੀਨਰ* | ਉਹ ਹੀ ਵਧੀਆ ਪ੍ਰਾਰਥਨਾ ਕਰਦਾ ਹੈ ਜਿਹੜਾ ਹਰ ਛੋਟੀ ਵੱਡੀ ਚੀਜ਼ ਨੂੰ ਵਧੀਆ ਪਿਆਰ ਕਰਦਾ ਹੈ। |
| ਟੈਨੀਸਨ<br>*ਦਿ ਪਾਸਿੰਗ ਆਫ਼ ਆਰਥਰ* | ਪ੍ਰਾਰਥਨਾ ਦੁਆਰਾ ਇਤਨੀਆਂ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ ਜਿਨ੍ਹਾਂ ਦਾ ਦੁਨੀਆਂ ਸੁਪਨਾ ਵੀ ਨਹੀਂ ਲੈ ਸਕਦੀ। |
| ਅੰਮ੍ਰਿਤਾ ਪ੍ਰੀਤਮ | ਜਦੋਂ ਕੋਈ ਮਨ ਵਿਚ ਕਿਸੇ ਦੀ ਪੂਜਾ ਕਰਦਾ ਹੈ, ਕੋਈ ਵੀ ਥਾਂ ਉਹਦੇ ਲਈ ਮੰਦਰ ਬਣ ਜਾਂਦੀ ਹੈ। |
| ਇਕ ਕਹਾਵਤ | ਕੰਮ ਪੂਜਾ ਹੈ ਪਰੰਤੂ ਪੂਜਾ ਕੰਮ ਨਹੀਂ ਹੈ। |

## ਪਖੰਡ

| | |
|---|---|
| ਗੁਰੂ ਨਾਨਕ ਦੇਵ<br>*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ 789* | ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥<br>ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥<br>ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥<br>ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥ |
| ਗੁਰੂ ਅਰਜਨ ਦੇਵ<br>*ਪੰਨਾ 381* | ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ ॥<br>ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ ॥ |
| ਧਨੀ ਰਾਮ ਚਾਤ੍ਰਿਕ | ਨਾ ਕੋਈ ਠਾਕੁਰ (ਤੇ) ਨਾ ਕੋਈ ਪੂਜਕ,<br>ਸਭ ਰੋਟੀ ਦੇ ਉਪਰਾਲੇ।<br>ਚਿੱਟੀਆਂ ਪੱਗਾਂ (ਤੇ) ਦੂਹਰੇ ਟਿੱਕੇ,<br>ਅੰਦਰੋਂ ਹਿਰਦੇ ਕਾਲੇ।<br>ਹੱਥ ਵਿਚ ਮਾਲਾ (ਤੇ) ਮੂੰਹ ਵਿਚ ਮੰਤਰ,<br>ਕੱਛ ਵਿਚ ਤੇਜ਼ ਕਟਾਰੀ।<br>ਐਸੇ ਠੱਗਾਂ ਨਾਲੋਂ ਚੰਗੇ,<br>ਖੀਸੇ ਕਤਰਨ ਵਾਲੇ। |

ਸੁਰਜੀਤ ਪਾਤਰ

ਐਵੇਂ ਨਾ ਬੁੱਤਾਂ 'ਤੇ ਡੋਲ੍ਹੀ ਜਾ ਪਾਣੀ
ਜਾ ਕਿਧਰੇ ਬਿਰਖਾਂ 'ਤੇ ਇਹ ਬਰਸਾ ਪਾਣੀ
ਜੇ ਕੋਈ ਰਾਹਗੀਰ ਪਿਆਸਾ ਨਾ ਆਇਆ
ਹੋਰ ਘੜੀ ਨੂੰ ਜਾਵਣਗੇ ਪਥਰਾ ਪਾਣੀ।

# ਪੂੰਜੀ/ਪੂੰਜੀਵਾਦ

ਅਬਰਾਹਮ ਲਿੰਕਨ

ਪੂੰਜੀ ਕੇਵਲ ਮਜ਼ਦੂਰੀ ਦਾ ਫਲ ਹੈ, ਜੇਕਰ ਮਜ਼ਦੂਰੀ ਨਾ ਹੁੰਦੀ ਤਾਂ ਪੂੰਜੀ ਵੀ ਨਹੀ ਹੋ ਸਕਦੀ ਸੀ।

ਲਾਲਾ ਹਰਦਿਆਲ

ਪੂੰਜੀਵਾਦ ਅਸਲ ਵਿਚ ਇਕ ਦੋ ਧਾਰਾ ਅਭਿਸ਼ਾਪ ਹੈ। ਇਹ ਅਮੀਰਾਂ ਲਈ ਵੀ ਇਕ ਸਰਾਪ ਹੈ ਅਤੇ ਗਰੀਬਾਂ ਲਈ ਵੀ ਇਕ ਸਰਾਪ। ਇਹ ਇਕ ਸ਼੍ਰੇਣੀ ਨੂੰ ਬਹੁਤ ਕੁਝ ਦਿੰਦਾ ਹੈ ਅਤੇ ਦੂਜੀ ਸ਼੍ਰੇਣੀ ਨੂੰ ਬਹੁਤ ਥੋੜ੍ਹਾ। ਇਹ ਦੋਹਾਂ ਦੇ ਮਨੁੱਖੀ ਮੁਹਾਂਦਰੇ ਨੂੰ ਵਿਗਾੜਦਾ ਹੈ ਅਤੇ ਉਹਨਾਂ ਨੂੰ ਜ਼ਾਲਮ ਅਤੇ ਹੈਵਾਨ ਬਣਾਉਂਦਾ ਹੈ। ਇਹ ਅਮੀਰਾਂ ਨੂੰ ਵਿਗਾੜਦਾ ਹੈ ਅਤੇ ਗਰੀਬਾਂ ਨੂੰ ਕੁਚਲਦਾ ਹੈ।

ਪ੍ਰੋ. ਮੋਹਨ ਸਿੰਘ
*ਧਰਤ ਬਣਸੀ ਲੋਹੇ ਦੀ*

ਪੂੰਜੀਦਾਰਾਂ ਦੇ ਸਹਾਰੇ
ਅੱਜ ਦੀ ਸਰਕਾਰ ਹੈ।
ਜੱਟ ਦੀ ਚਮੜੀ ਤੇ ਚਿੱਚੜ
ਵਾਂਗ ਸ਼ਾਹੂਕਾਰ ਹੈ,
ਜੱਟ ਅੱਗੋਂ ਚੂਹੜਿਆਂ
ਕੰਮੀਆਂ ਤੋਂ ਲੈਂਦਾ ਕਾਰ ਹੈ,
ਚੂਹੜਾ ਕੁਟ ਕੁਟ ਡੰਗਰਾਂ ਨੂੰ
ਥਾਬ ਕਰਦਾ ਲੋਹੇ ਦੀ
ਕੀਟਾਂ ਅੰਦਰ ਕੀਟ ਵਾਲੀ
ਗੱਲ ਨਾ ਹੁਣ ਹੋਏਗੀ।

# ਪ੍ਰੈਸ

ਜਾਹਨ. ਬੀ. ਬੋਗਾਰਟ

ਜਦ ਇਕ ਕੁੱਤਾ ਕਿਸੇ ਬੰਦੇ ਨੂੰ ਕੱਟਦਾ ਹੈ ਤਾਂ ਇਹ ਕੋਈ ਖਬਰ ਨਹੀਂ ਬਣਦੀ ਪ੍ਰੰਤੂ ਜਦ ਇਕ ਬੰਦਾ ਕਿਸੇ ਕੁੱਤੇ ਨੂੰ ਕੱਟ ਲਵੇ ਤਾਂ ਇਹ ਇਕ ਖਬਰ ਬਣ ਜਾਂਦੀ ਹੈ।
*ਇਸਨੂੰ "ਦਿ ਨਿਊਯਾਰਕ ਸਨ" ਦੇ ਸੰਪਾਦਕ ਚਾਰਲਸ ਏ ਡਾਨਾ ਦੇ ਨਾਮ ਨਾਲ ਵੀ ਜੋੜਿਆ ਜਾਂਦਾ ਹੈ।*

| | |
|---|---|
| ਥਾਮਸ ਜੈਫਰਸਨ<br>*ਟਾਈਮਜ਼ VI* | ਜੇਕਰ ਇਹ ਫੈਸਲਾ ਮੇਰੇ ਤੇ ਛੱਡ ਦਿੱਤਾ ਜਾਵੇ ਕਿ ਕੀ ਸਾਨੂੰ ਅਖਬਾਰਾਂ ਤੋਂ ਬਿਨਾਂ ਸਰਕਾਰ ਚਾਹੀਦੀ ਹੈ ਜਾਂ ਸਰਕਾਰ ਤੋਂ ਬਿਨਾ ਅਖਬਾਰ ਚਾਹੀਦੇ ਹਨ ਤਾਂ ਮੈਂ ਦੂਸਰੀ ਗੱਲ ਨੂੰ ਤਰਜੀਹ ਦੇਣ ਵਿਚ ਇਕ ਪਲ ਲਈ ਵੀ ਨਹੀਂ ਝਿਜਕਾਂਗਾ। |
| ਸਰ ਹੈਨਰੀ ਬੈਟਮ<br>*ਰੋਲੀਕਿਊ ਵੋਟੋਨੋਨੀਆ* | ਇਕ ਰਾਜਦੂਤ ਇਕ ਅਜਿਹਾ ਨੇਕ ਵਿਅਕਤੀ ਹੁੰਦਾ ਹੈ ਜਿਸਨੂੰ ਆਪਣੇ ਦੇਸ਼ ਲਈ ਵਿਦੇਸ਼ਾਂ ਵਿਚ ਝੂਠ ਬੋਲਣ ਲਈ ਭੇਜਿਆ ਜਾਂਦਾ ਹੈ, ਇਕ ਪੱਤਰਕਾਰ ਅਜਿਹਾ ਬਦਵਿਅਕਤੀ ਹੁੰਦਾ ਹੈ ਜਿਹੜਾ ਆਪਣੇ ਹੀ ਘਰ ਵਿਚ ਆਪਣੇ ਲਈ ਝੂਠ ਬੋਲਦਾ ਹੈ। |
| ਨੈਪੋਲੀਅਨ | ਇਕ ਹਜ਼ਾਰ ਸੰਗੀਨਾਂ ਤੋਂ ਉਤਨਾ ਨਹੀਂ ਡਰਨਾ ਚਾਹੀਦਾ ਜਿਤਨਾ ਚਾਰ ਵਿਰੋਧੀ ਅਖਬਾਰਾਂ ਤੋਂ। |
| ਆਰਥਰ ਮਿਲਰ | ਇਕ ਚੰਗਾ ਅਖਬਾਰ ਇਸ ਤਰ੍ਹਾਂ ਹੁੰਦਾ ਹੈ।<br>ਜਿਵੇਂ ਇਕ ਕੌਮ ਆਪਣੇ ਨਾਲ ਗੱਲਾਂ ਕਰ ਰਹੀ ਹੋਵੇ। |

## ਪੰਜਾਬੀ ਬੋਲੀ

| | |
|---|---|
| ਧਨੀ ਰਾਮ ਚਾਤ੍ਰਿਕ | ਅਸਾਂ ਨਹੀਂ ਭੁਲਾਉਣੀ, ਬੋਲੀ ਹੈ ਪੰਜਾਬੀ ਸਾਡੀ,<br>ਏਹੋ ਜਿੰਦ ਜਾਨ ਸਾਡੀ, ਮੋਤੀਆਂ ਦੀ ਖਾਨ ਸਾਡੀ,<br>ਹੱਥੋਂ ਨਹੀਂ ਗੁਆਉਣੀ, ਬੋਲੀ ਹੈ ਪੰਜਾਬੀ ਸਾਡੀ। |
| ਧਨੀ ਰਾਮ ਚਾਤ੍ਰਿਕ | ਤੇਰੀ ਮਾਖਿਓਂ ਮਿੱਠੀ ਬੋਲੀ ਦੀ,<br>ਜੀਅ ਕਰਦਿਆਂ ਸਿਫ਼ਤ ਨਾ ਰਜਦਾ ਹੈ,<br>ਉਰਦੂ ਹਿੰਦੀ ਦਿਆਂ ਸਾਜ਼ਾਂ ਵਿਚ,<br>ਸੁਰਤਾਲ ਤੇਰਾ ਹੀ ਵਜਦਾ ਹੈ। |
| ਫੀਰੋਜ਼ਦੀਨ ਸ਼ਰਫ਼<br>*ਆਰਤੀ* | ਤੇਰੀ ਜੈ, ਪੰਜਾਬੀ ਮਾਤਾ।<br>ਤੇਰੇ ਪੂਜੇ ਚਰਨ ਵਿਧਾਤਾ।<br>ਲੋਰੀਆਂ ਦੇ ਦੇ ਗੋਦ ਖਿਡਾਵੇਂ<br>ਘੋੜੀਆਂ ਗਾ ਗਾ ਵਿਆਹ ਰਚਾਵੇਂ<br>ਮਰਨ ਸਮੇ ਵੀ ਵੈਣ ਤੂੰ ਪਾਵੇਂ<br>ਐਸਾ ਪੱਕਾ ਨਾਤਾ। |
| ਚਰਨ ਸਿੰਘ ਸ਼ਹੀਦ | ਜੰਮੇ ਹਾਂ ਪੰਜਾਬ ਵਿਚ, ਮਰਾਂਗੇ ਪੰਜਾਬ ਵਿਚ<br>ਚਾਹਵਦੇ ਹਾਂ ਉਨਤੀ ਪੰਜਾਬੀ ਮਾਤ ਬੋਲੀ ਦੀ। |

# ਪੁੱਤ

ਮਨੂ
*ਮਨੂ ਸਿਮ੍ਰਿਤੀ*

ਪੁੱਤਰ ਪਿਤਾ ਨੂੰ 'ਪੂੰ' ਨਾਂ ਦੇ ਨਰਕ ਤੋਂ ਬਚਾਉਂਦਾ ਹੈ। ਇਸ ਲਈ ਬ੍ਰਹਮਾ ਨੇ ਉਸਨੂੰ 'ਪੁੱਤਰ' ਕਿਹਾ ਹੈ। 'ਪੂੰ' ਨਰਕ ਅਤੇ 'ਤ੍ਰਾ' ਰੱਖਿਆ। ਇਸ ਲਈ ਇਹਨਾਂ ਦੋਹਾਂ ਦੇ ਮੇਲ ਨਾਲ ਬਣੇ ਸ਼ਬਦ ਨੂੰ ਪੁੱਤਰ ਕਿਹਾ ਜਾਂਦਾ ਹੈ।

ਚਾਣਕਯ
*ਚਾਣਕਯ ਨੀਤੀ*

ਸੱਚਾ ਪੁੱਤਰ ਉਹੋ ਹੀ ਹੈ ਜੋ ਆਪਣੇ ਪਿਤਾ ਦੀ ਆਗਿਆ ਪਾਲਣ ਕਰਨ ਵੇਲੇ ਪੂਰਨ ਲਗਨ ਰੱਖਦਾ ਹੈ, ਪਿਤਾ ਉਹ ਹੀ ਹੈ ਜੋ ਤਨ ਮਨ ਧਨ ਨਾਲ ਆਪਣੇ ਪਰਿਵਾਰ ਦੀ ਪਰਵਰਿਸ਼ ਕਰਦਾ ਹੋਵੇ।

ਚਾਣਕਯ
*ਚਾਣਕਯ ਨੀਤੀ*

ਅੱਗ ਨਾਲ ਜਲਦੇ ਇਕੋ ਹੀ ਦਰਖਤ ਨਾਲ ਜਿਵੇਂ ਸਾਰਾ ਜੰਗਲ ਜਲ ਜਾਂਦਾ ਹੈ ਇਸੇ ਤਰ੍ਹਾਂ ਹੀ ਨਲਾਇਕ ਪੁੱਤਰ ਨਾਲ ਸਾਰਾ ਕੁਲ ਬਦਨਾਮ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 143*

ਪੁਤੀ ਗੰਢੁ ਪਾਏ ਸੰਸਾਰਿ।

ਨਰਿੰਦਰ ਸਿੰਘ ਕਪੂਰ
*ਬੂਹੇ ਬਾਰੀਆਂ*

ਪੁੱਤਰਾਂ ਲਈ ਸਭ ਤੋਂ ਵੱਧ ਪੂਜਣਯੋਗ ਮਾਂ ਹੈ। ਪੁੱਤਰਾਂ ਨੂੰ ਚਾਹੀਦਾ ਹੈ ਕਿ ਆਪਣੀ ਮਾਂ ਦੀ ਸੇਵਾ ਤਨ ਮਨ ਧਨ ਨਾਲ ਕਰਨ ਅਤੇ ਕਿਸੇ ਵੀ ਕਾਰਨ ਉਸਦਾ ਅਪਮਾਨ ਨਾ ਕਰਨ।

ਇਕ ਕਹਾਵਤ

ਉੱਠਣ ਪੁੱਤ, ਟੁੱਟਣ ਦੁੱਖ।

# ਪਤੀ/ਪਤਨੀ

ਮਨੂ
*ਮਨੂ ਸਿਮ੍ਰਿਤੀ*

ਜਿਸ ਘਰ ਵਿਚ ਪਤੀ ਨਾਲ ਪਤਨੀ ਅਤੇ ਪਤਨੀ ਨਾਲ ਪਤੀ ਪ੍ਰਸੰਨ ਰਹਿੰਦਾ ਹੈ ਉਸ ਘਰ ਵਿਚ ਹਮੇਸ਼ਾਂ ਕਲਿਆਣ ਹੁੰਦਾ ਹੈ ਭਾਵ ਕਿਸੇ ਪ੍ਰਕਾਰ ਦਾ ਦੁੱਖ ਨਹੀਂ ਹੁੰਦਾ।

ਫਰਾਂਸਿਸ ਬੇਕਨ
*ਐੱਸੇਜ਼-ਆਫ਼ ਮੈਰਿਜ ਐਂਡ ਸਿੰਗਲ ਲਾਇਫ਼*

ਪਤਨੀ ਨੌਜਵਾਨ ਦੀ ਪ੍ਰੇਮਿਕਾ ਹੁੰਦੀ ਹੈ, ਅਧਖੜ੍ਹ ਉਮਰ ਵਿਚ ਸਹਾਰਾ ਹੁੰਦੀ ਹੈ ਅਤੇ ਬੁੱਢੇ ਆਦਮੀ ਲਈ ਇਕ ਨਰਸ ਹੁੰਦੀ ਹੈ।

ਓ ਹੈਨਰੀ
*ਮੈਆਇਰਜ਼ ਆਫ਼ ਏ ਯੈਲੋ ਡਾਗ*

ਜੇਕਰ ਮਰਦਾਂ ਨੂੰ ਇਹ ਪਤਾ ਲਗ ਜਾਵੇ ਕਿ ਔਰਤਾਂ ਜਦ ਇੱਕਲੀਆਂ ਹੁੰਦੀਆਂ ਹਨ ਤਾਂ ਉਹ ਆਪਣਾ ਸਮਾਂ ਕਿਵੇਂ ਬਤੀਤ ਕਰਦੀਆਂ ਹਨ, ਉਹ ਕਦੀ ਵੀ ਸ਼ਾਦੀ ਨਹੀਂ ਕਰਨਗੇ।

## ਪ੍ਰਤਿਭਾ

ਥਾਮਸ ਐਡੀਸਨ
*ਨਿਊਜ਼ ਪੇਪਰ ਇੰਟਰਵਿਊ, 1931*

ਪ੍ਰਤਿਭਾ ਇਕ ਪ੍ਰਤੀਸ਼ਤ ਪ੍ਰੇਰਨਾ ਹੁੰਦੀ ਹੈ ਅਤੇ ਨੜਿਨਵੇਂ ਪ੍ਰਤੀਸ਼ਤ ਮਿਹਨਤ ਹੁੰਦੀ ਹੈ।

ਸਵਿਫਟ
*ਥਾਟਸ ਆਨ ਵੇਰੀਅਸ ਸਬਜੈਕਟਸ*

ਜਦ ਦੁਨੀਆਂ ਵਿਚ ਕੋਈ ਸੱਚਾ ਪ੍ਰਤਿਭਾਵਾਨ ਪੈਦਾ ਹੁੰਦਾ ਹੈ ਤਾਂ ਉਸਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਸਾਰੇ ਮੂਰਖ ਉਸਦੇ ਵਿਰੁੱਧ ਸੰਗਠਤ ਹੋ ਜਾਂਦੇ ਹਨ।

## ਪਰਛਾਵਾਂ

ਅੰਮ੍ਰਿਤਾ ਪ੍ਰੀਤਮ

ਪਰਛਾਵਿਆਂ ਨੂੰ ਪਕੜਨ ਵਾਲਿਓ
ਛਾਤੀ ਵਿਚ ਬਲਦੀ ਅੱਗ ਦਾ
ਪਰਛਾਵਾਂ ਨਹੀਂ ਹੁੰਦਾ।

ਅਗਿਆਤ

ਅਤੀਤ ਦੇ ਪਰਛਾਵੇਂ ਸਦਾ ਸਾਡੇ ਮਨ ਅੰਦਰ ਅਛੋਪਲੇ ਪਏ ਰਹਿੰਦੇ ਹਨ। ਚਾਹੇ ਇਹ ਮਨੁੱਖ ਦੀ ਜ਼ਿੰਦਗੀ ਵਿਚ ਦੁੱਖਾਂ ਦਾ ਸਮੁੰਦਰ ਲੈ ਕੇ ਆਏ ਹੋਣ ਜਾਂ ਫਿਰ ਸੁੱਖਾਂ ਦੇ ਡੂੰਘੇ ਸਾਗਰਾਂ ਦੀਆਂ ਤਾਰੀਆਂ ਲਵਾਈਆਂ ਹੋਣ।

## ਪਿਤਾ

ਚਾਣਕਯ
*ਚਾਣਕਯ ਨੀਤੀ*

ਪਿਤਾ ਦਾ ਇਹ ਫਰਜ਼ ਹੈ ਕਿ ਆਪਣੀ ਔਲਾਦ ਨਾਲ ਜ਼ਿਆਦਾ ਪਿਆਰ ਨਾ ਕਰੇ, ਕਿਉਂਕਿ ਜ਼ਿਆਦਾ ਲਾਡ ਨਾਲ ਬੱਚੇ ਵਿਗੜ ਜਾਂਦੇ ਹਨ। ਉਹਨਾਂ ਨੂੰ ਆਪਣੀ ਆਗਿਆ ਅਤੇ ਸਖਤ ਅਨੁਸ਼ਾਸ਼ਨ ਵਿਚ ਰੱਖੋ ਤਾਂ ਕਿ ਉਹ ਲਾਇਕ ਅਤੇ ਸਮਾਜ ਦਾ ਮੁੱਖ ਅੰਗ ਬਣ ਸਕਣ।

ਨਰਿੰਦਰ ਸਿੰਘ ਕਪੂਰ
*ਬੂਹੇ ਬਾਰੀਆਂ*

ਪਿਤਾ ਦੀ ਗੈਰਹਾਜ਼ਰੀ ਵਿਚ ਘਰ ਖਾਲੀ ਲਗਦਾ ਹੈ ਪਰ ਮਾਂ ਦੀ ਗੈਰਹਾਜ਼ਰੀ ਵਿਚ ਘਰ ਉਲਟਿਆ-ਪੁਲਟਿਆ ਲੱਗਦਾ ਹੈ। ਮਾਂ ਸਾਨੂੰ ਸਿਖਾਉਂਦੀ ਹੈ ਬੋਲਣਾ ਕਿਵੇਂ ਹੈ ਜਦੋਂ ਕਿ ਪਿਓ ਸਾਨੂੰ ਸਿਖਾਉਂਦਾ ਹੈ ਕਿ ਚੁੱਪ ਕਿਵੇਂ ਰਹਿਣਾ ਹੈ।

**ਅਗਿਆਤ**

ਪਿਤਾ ਇਕ ਅਜਿਹਾ ਚਲਦਾ -ਫਿਰਦਾ ਬੈਂਕ ਹੈ ਜਿਸ ਵਿਚੋਂ ਧਨ ਕੇਵਲ ਕਢਵਾਇਆ ਜਾਂਦਾ ਹੈ, ਜਮ੍ਹਾਂ ਨਹੀਂ ਕਰਵਾਇਆ ਜਾਂਦਾ।

## ਫੁੱਲ

**ਹਾਸ਼ਮ**

ਐ ਗੁਲ ! ਮੀਤ ਨ ਜਾਣ ਕਿਸੇ ਨੂੰ,
ਜਿਹੜਾ ਵੇਖਣ ਆਣ ਖਲੋਵੇ।
ਆਪਣੀ ਗਰਜ਼ ਸਭੀ ਜਗ ਪਿਆਰੀ,
ਸਭ ਤੋੜ ਲਿਆਂ ਖੁਸ਼ ਹੋਵੇ।

**ਜਾਰਜ ਇਲੀਅਟ**
*ਦਿ ਸਪੇਨਿਸ਼ ਜਿਪਸੀ*

ਗੁਲਾਬਾਂ ਦਾ ਕਦੀ ਮੀਂਹ ਨਹੀਂ ਪਵੇਗਾ। ਜੇਕਰ ਅਸੀਂ ਵਧੇਰੇ ਗੁਲਾਬ ਚਾਹੁੰਦੇ ਹਾਂ ਤਾਂ ਸਾਨੂੰ ਵਧੇਰੇ ਰੁੱਖ ਲਗਾਉਣੇ ਪੈਣਗੇ।

**ਰਬਿੰਦਰ ਨਾਥ ਟੈਗੋਰ**
*ਟੁਵਾਰਡਜ਼ ਯੂਨੀਵਰਸਲ ਮੈਨ*

ਪੱਤਿ ਫੁੱਲਾਂ ਦੇ ਦੁਆਲੇ
ਖਾਮੋਸ਼ੀ ਹਨ, ਤੇ ਫੁੱਲ
ਉਨ੍ਹਾਂ ਦੇ ਸ਼ਬਦ।

**ਭਾਈ ਵੀਰ ਸਿੰਘ**
*ਗੁਲਾਬ ਦਾ ਫੁੱਲ ਤੋੜਨ ਵਾਲੇ ਨੂੰ*

ਡਾਲੀ ਨਾਲੋਂ ਤੋੜ ਨਾ ਸਾਨੂੰ
ਅਸਾਂ ਹੱਟ ਮਹਿਕ ਦੀ ਲਾਈ
ਲੱਖ ਗਾਹਕ ਜੋ ਸੁੰਘੇ ਆ ਕੇ
ਖਾਲੀ ਇਕ ਨਾ ਜਾਈ।
ਤੂੰ ਜੇ ਇਕ ਤੋੜ ਕੇ ਲੈ ਗਿਓਂ
ਇਕ ਜੋਗਾ ਰਹਿ ਜਾਸਾਂ।
ਉਹ ਭੀ ਪਲਕ ਝਲਕ ਦਾ ਮੇਲਾ
ਰੂਪ ਮਹਿਕ ਨੱਸ ਜਾਈ।

**ਭਾਈ ਵੀਰ ਸਿੰਘ**

ਫੁੱਲ ਗੁਲਾਬ ਤੋਂ ਕਿਸੇ ਪੁੱਛਿਆ
ਅਵੇ ਕੋਮਲਤਾ ਦੇ ਸਾਈਂ।
ਇਸ ਸੁਹਪਣ, ਇਸ ਸੁਹਲ ਸੁਹਜ ਨੂੰ
ਹੈ ਕਿਉਂ ਕੰਡਿਆ ਕੱਜ ਲਾਈ?
ਮਸਤ ਅਲਸਤੀ ਸੁਰ ਵਿਚ ਸੁਹਣੇ
ਹੱਸ ਕਿਹਾ "ਖਬਰ ਨਹੀਂ ਮੈਨੂੰ
"ਤੋੜ ਨਹੀਂ— ਦੀ ਫੱਟੀ ਭਾਵੇਂ'
ਮਿਰੇ ਮੌਲਾ ਨੇ ਲਿਖ ਲਾਈ।"

**ਪ੍ਰੋ. ਪੂਰਨ ਸਿੰਘ**

ਗੁਲਾਬ ਦੇ ਫੁੱਲ ਦਾ ਲਾਲ ਚਲੂਲਾ ਖੇੜਾ ਉਹਦੇ ਆਪਣੇ ਅੰਦਰ ਦੇ ਖੇੜੇ ਦਾ ਵੰਨ ਹੈ।

| | |
|---|---|
| **ਧਨੀ ਰਾਮ ਚਾਤ੍ਰਿਕ** | ਮੈਂ ਗੁਲਾਬ, ਮੇਰਾ ਕਰਤੱਵ ਏਹੋ।<br>ਖਿੜ ਖਿੜ ਬਾਗ ਸਜਾਣਾ,<br>ਸੁਕ ਸੜ ਜਾਣਾ (ਅਤੇ)<br>ਮੁੜ ਖੇੜੇ ਵਿਚ ਆਣਾ।<br>ਬਾਗ (ਸਲਾਮਤ) ਬੂਟਾ ਹਰਿਆ,<br>ਜੀਵੇ ਜਾਗੇ ਮਾਲੀ,<br>ਬਾਲਾ ਬਣਿਆ ਰਹੇ ਮੇਰਾ ਇਥੇ<br>ਨਿਤ ਨਿਤ ਆਉਣਾ ਜਾਣਾ। |
| **ਪ੍ਰੋ. ਮੋਹਨ ਸਿੰਘ** | ਇਕ ਦਿਨ ਮੈਂ ਫੁਲਵਾੜੀ ਵਿੱਚੋਂ<br>ਲੰਘ ਰਿਹਾ ਸਾਂ ਕੱਲਾ<br>ਕੰਡੇ ਇਕ ਗੁਲਾਬੀ ਫੁੱਲ ਦੇ<br>ਬਹਿ ਗਏ ਫੜ ਕੇ ਪੱਲਾ--<br>ਨਾ ਕਰ ਐਡੀ ਕਾਹਲੀ ਰਾਹੀਆ,<br>ਪਲ ਦਾ ਪਲ ਖਲੋਵੀਂ<br>ਖੁਸ਼ਬੂਆਂ ਦੇ ਢੋਏ ਬਾਝੋਂ,<br>ਅਸਾਂ ਜਾਣ ਨਹੀਂ ਦੇਣਾ ਮੱਲਾ। |
| **ਇਕ ਕਹਾਵਤ** | ਜਿਥੇ ਗੁਲਾਬ ਹੈ ਉਥੇ ਕੰਡਾ ਹੈ। |

## ਫਿਲਾਸਫੀ ਅਤੇ ਫਿਲਾਸਫਰ

| | |
|---|---|
| **ਪਲੈਟੋ**<br>*ਫਾਇਡੋ* | ਫਿਲਾਸਫੀ ਸਭ ਤੋਂ ਉੱਤਮ ਸੰਗੀਤ ਹੈ। |
| **ਕਾਰਲ ਮਾਰਕਸ** | ਫਿਲਾਸਫਰਾਂ ਨੇ ਕੇਵਲ ਬ੍ਰਹਿਮੰਡ ਦੇ ਅਰਥ ਹੀ ਕੱਢੇ ਨੇ, ਪਰ ਅਸਲੀ ਮਸਲਾ ਤਾਂ ਇਸ ਨੂੰ ਬਦਲਣ ਦਾ ਹੈ। |
| **ਲਾਲਾ ਹਰਦਿਆਲ**<br>*ਹਿੰਟਸ ਫਾਰ ਸੈਲਫ ਕਲਚਰ* | ਦਰਸ਼ਨ ਤੋਂ ਬਿਨਾਂ ਵਿਗਿਆਨ ਭੈਂਗਾ ਅਤੇ ਸ਼ਰਾਰਤੀ ਹੈ। |

## ਬੁਢਾਪਾ

| | |
|---|---|
| **ਮਨੂ**<br>*ਮਨੂ ਸਿਮ੍ਰਿਤੀ* | ਸਿਰਫ਼ ਵਾਲ ਪੱਕਣ ਨਾਲ ਹੀ ਕੋਈ ਵੱਡਾ ਨਹੀਂ ਹੁੰਦਾ ਸਗੋਂ ਨੌਜਵਾਨ ਆਦਮੀ ਵੀ ਜੇਕਰ ਵਿਦਵਾਨ ਹੋਵੇ ਤਾਂ ਦੇਵਤਾ ਲੋਕ ਉਸਨੂੰ ਬੁੱਢਾ ਹੀ ਕਹਿੰਦੇ ਹਨ। |

**ਸ਼ੇਖ ਫਰੀਦ**
*ਪੰਨਾ 1378*

ਫਰੀਦਾ ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਨ ਕੋਇ ॥
ਕਰਿ ਸਾਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥

**ਸ਼ੇਖ ਫਰੀਦ**
*ਪੰਨਾ 1380*

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹੁ ॥

**ਜੱਲ੍ਹਣ**

ਨਿਕੇ ਹੁੰਦੇ ਢੱਗੇ ਚਾਰੇ, ਵੱਡੇ ਹੋਏ ਹਲ ਵਾਹਿਆ
ਬੁੱਢੇ ਹੋ ਕੇ ਮਾਲਾ ਫੇਰੀ, ਰੱਬ ਦਾ ਉਲਾਂਭਾ ਲਾਹਿਆ ॥

**ਗੁਰੂ ਤੇਗ ਬਹਾਦਰ**
*ਪੰਨਾ-1428*

ਸਿਰ ਕੰਪਿਓ ਪਗ ਡਗ ਮਗੇ ਨੈਨ ਜੋਤਿ ਤੇ ਹੀਨ ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸ ਲੀਨ ॥

**ਨੈਪੋਲੀਅਨ**

ਮਨੁੱਖ ਜਵਾਨੀ ਵਿਚ ਗਲਤੀਆਂ ਕਰਦਾ ਹੈ ਅਧਖੜ੍ਹ ਉਮਰ ਵਿਚ ਸੰਘਰਸ਼ ਕਰਦਾ ਹੈ ਅਤੇ ਬੁਢਾਪੇ ਵਿਚ ਪ਼ਸ਼ਚਾਤਾਪ ਕਰਦਾ ਹੈ।

**ਏ. ਸੀ. ਗਾਰਡੀਨਰ**

ਚੜ੍ਹਦੇ ਸੂਰਜ ਦੀ ਆਪਣੀ ਸੁੰਦਰਤਾ ਹੁੰਦੀ ਹੈ ਅਤੇ ਛਿਪਦੇ ਸੂਰਜ ਦੀ ਆਪਣੀ ਇਹਨਾਂ ਦੋਹਾਂ ਵਿੱਚੋਂ ਛਿਪਦੇ ਸੂਰਜ ਦੀ ਸੁੰਦਰਤਾ ਵਧੇਰੇ ਡੂੰਘੀ ਅਤੇ ਰੂਹਾਨੀ ਹੁੰਦੀ ਹੈ।

**ਜੋਸਫ਼ ਕੈਂਪਬੈਲ**

ਇਕ ਬੁੱਢੇ ਚਿਹਰੇ ਦੀ ਸੁੰਦਰਤਾ ਕਿਸੇ ਪਵਿੱਤਰ ਸਥਾਨ ਅੰਦਰ ਜਗਦੀ ਹੋਈ ਚਿੱਟੀ ਮੋਮਬੱਤੀ ਵਰਗੀ ਹੁੰਦੀ ਹੈ।

**ਫਰਾਂਸਿਸ ਬੇਕਨ**

ਬੁੱਢੇ ਵਿਅਕਤੀ ਬਹੁਤ ਇਤਰਾਜ਼ ਕਰਦੇ ਹਨ, ਲੰਬਾ ਸਮਾਂ ਸਲਾਹਾਂ ਕਰਦੇ ਹਨ, ਜੋਖਮ ਬਿਲਕੁਲ ਨਹੀਂ ਲੈਂਦੇ, ਬਹੁਤ ਜਲਦੀ ਪਸ਼ਚਾਤਾਪ ਕਰਨ ਲੱਗ ਪੈਂਦੇ ਹਨ ਅਤੇ ਕਦੀ ਵੀ ਕਿਸੇ ਕੰਮ ਨੂੰ ਸਿਰੇ ਨਹੀਂ ਲਾਉਂਦੇ।

**ਨਰਿੰਦਰ ਸਿੰਘ ਕਪੂਰ**
*ਬੂਹੇ ਬਾਰੀਆਂ*

ਤੁਹਾਡਾ ਬੁਢਾਪਾ ਕਿਹੋ ਜਿਹਾ ਹੋਵੇਗਾ, ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਬੁਢਾਪੇ ਸਬੰਧੀ ਤੁਹਾਡਾ ਦ੍ਰਿਸ਼ਟੀਕੋਣ ਕਿਹੋ ਜਿਹਾ ਹੈ? ਇਹ ਤੁਹਾਡੀ ਸਮੁੱਚੀ ਜੀਵਨ ਵਿਉਂਤ 'ਤੇ ਨਿਰਭਰ ਕਰਦਾ ਹੈ ਕਿ ਬੁਢਾਪਾ ਸਰਾਪ ਹੋਵੇਗਾ ਕਿ ਵਰਦਾਨ।

**ਨਰਿੰਦਰ ਸਿੰਘ ਕਪੂਰ**
*ਬੂਹੇ ਬਾਰੀਆਂ*

ਜਵਾਨੀ ਆ ਕੇ ਚਲੀ ਜਾਂਦੀ ਹੈ, ਬੁਢਾਪਾ ਆਉਂਦਾ ਹੈ, ਜਾਂਦਾ ਨਹੀਂ।

## ਬਿਰਹਾ

**ਸ਼ੇਖ ਫਰੀਦ**
*ਪੰਨਾ 1379*

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ
ਫਰੀਦਾ ਜਿਤੁ ਤਨਿ ਬਿਰਹਾ ਨਾ ਉਪਜੈ ਸੋ ਤਨੁ ਜਾਣੁ ਮਸਾਨੁ।

**ਸ਼ੇਖ਼ ਫ਼ਰੀਦ**
*ਪੰਨਾ 794*

ਕਾਲੀ ਕੋਇਲ ਤੂ ਕਿਤ ਗੁਨ ਕਾਲੀ
ਆਪਣੇ ਪ੍ਰੀਤਮ ਕੇ ਹਉ ਬਿਰਹੁ ਜਾਲੀ।

**ਭਗਤ ਕਬੀਰ**

ਬਿਰਹਾ ਬਾਨ ਜੇਹਿ ਲਾਗਿਯਾ ਔਖਧ ਲਗਤ ਨਾ ਤਾਹਿ।
ਸੁਸੁਕਿ ਸੁਸੁਕਿ ਮਰਿ ਮਰਿ ਜਿਬੇ ਉਠੇ ਕਰਾਹਿ ਕਰਾਹਿ।।

**ਭਗਤ ਕਬੀਰ**
*ਪੰਨਾ 1368*

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨਾ ਮਾਨੈ ਕੋਇ॥
ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥

**ਗੁਰੂ ਅੰਗਦ ਦੇਵ**
*ਪੰਨਾ 89*

ਸੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਦੀਜੈ ਡਾਰਿ।
ਨਾਨਕ ਜਿਸ ਪਿੰਜਰ ਮਹਿ 'ਬਿਰਹਾ' ਨਹੀ, ਸੋ ਪਿੰਜਰ ਲੈ ਜਾਰਿ॥

**ਗੁਰੂ ਅਮਰ ਦਾਸ**
*ਪੰਨਾ 787*

ਸਤੀਆ ਏਹਿ ਨਾ ਆਖੀਅਨ ਜੋ ਮੜਿਆ ਲਗਿ ਜਲੰਨਿ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥

**ਹਾਸ਼ਮ ਸ਼ਾਹ**

ਖਾਵਣ ਪੀਣ ਗਿਆ ਫ਼ਰਹਾਦੋਂ, ਨੀਂਦ ਅਰਾਮ ਨਾ ਆਵੇ।
ਬਿਰਹੁੰ ਸ਼ੇਰ ਪਿਆ ਵਿਚ ਦਿਲ ਦੇ, ਖ਼ੂਨ ਹਮੇਸ਼ਾ ਖਾਵੇ।

**ਹਾਸ਼ਮ ਸ਼ਾਹ**

ਦਿਲ ਸੋਈ ਜੋ 'ਸੋਜ਼' ਸਜਨ ਦੇ,
ਨਿਤ ਖ਼ੂਨ ਜਿਗਰ ਦਾ ਪੀਵੇ
ਨੈਣ ਸੋਈ ਸੋ ਆਸ ਦਰਸ ਦੀ,
ਨਿਤ ਰਹਿਣ ਹਮੇਸ਼ਾ ਖੀਵੇ।

**ਸ਼ਾਹ ਹੁਸੈਨ**

ਬੁਰੀਆਂ, ਬੁਰੀਆਂ, ਬੁਰੀਆਂ ਵੇ ਅਸੀਂ ਬੁਰੀਆਂ ਵੇ ਲੋਕਾ।
ਬੁਰੀਆਂ ਕੋਲ ਨਾ ਬੁਹਾਵੇ,
ਤੀਰਾਂ ਤੇ ਤਲਵਾਰਾਂ ਕੋਲੋਂ,
ਤਿੱਖੀਆਂ ਬਿਰਹੁੰ ਦੀਆਂ ਛੁਰੀਆਂ ਵੇ ਲੋਕਾ।

**ਸ਼ਾਹ ਹੁਸੈਨ**

ਸੱਜਣ ਬਿਨ ਰਾਤੀ ਹੋਈਆਂ ਵੱਡੀਆਂ
ਮਾਸ ਝੜੇ ਝੜ ਪਿੰਜਰ ਹੋਇਆ,
ਕਣ ਕਣ ਹੋਈਆਂ ਹੱਡੀਆਂ।

**ਭਾਈ ਵੀਰ ਸਿੰਘ**

ਸਾਬਣ ਲਾ ਲਾ ਧੋਤਾ ਕੋਲਾ,
ਦੁੱਧ ਦਹੀਂ ਵਿਚ ਪਾਇਆ
ਖੁੰਬ ਚਾੜ੍ਹ ਰੰਗਣ ਵੀ ਧਰਿਆ,
ਰੰਗ ਨਾ ਏਸ ਵਟਾਇਆ,
ਵਿਛੁੜ ਕੇ ਕਾਲਖ ਸੀ ਆਈ
ਬਿਨ ਮਿਲਿਆਂ ਨਹੀਂ ਲਹਿੰਦੀ
ਅੰਗ ਅੱਗ ਦੇ ਲਾ ਕੇ ਦੇਖੋ
ਚੜ੍ਹਦਾ ਰੂਪ ਸਵਾਇਆ।

**ਪਾਲ ਸਿੰਘ**
*ਅਰਫ਼*

ਤੁਧ ਬਿਨ ਹੋਈ ਮੈਂ ਮਸਤਾਨੀ,
ਕਰਦੀ ਫਿਰਦੀ ਜਾਨੀ ਜਾਨੀ,
ਲਾ ਗਿਉਂ ਵਿਚ ਜਿਗਰ ਦੇ ਕਾਨੀ,
ਮੁੜ ਕੇ ਸਾਰ ਨਾ ਲਈਓ ਕਾਈ,
ਮਰਨ ਭਲਾ ਹੈ, ਬੁਰੀ ਜੁਦਾਈ।

**ਸ਼ਿਵ ਕੁਮਾਰ ਬਟਾਲਵੀ**

ਵਸਲ ਦਾ ਸਵਾਦ ਤਾਂ
ਇਕ ਪਲ ਦੇ ਪਲ ਦੀ ਮੌਜ ਤੋਂ ਵਧ ਨਹੀਂ
ਜੁਦਾਈ ਹਸ਼ਰ ਤੀਕਣ—
ਆਦਮੀ ਨੂੰ ਹੈ ਨਸ਼ਾ ਦੇਂਦੀ।

**ਐਸ.ਟੀ. ਕਾਲਰਿਜ**

ਮਿਲਣਾ, ਜਾਣਨਾ, ਪਿਆਰ ਕਰਨਾ ਅਤੇ ਫਿਰ ਵਿਛੜ ਜਾਣਾ,
ਇਹੀ ਹੈ ਗਮਗੀਨ ਕਹਾਣੀ ਅਨੇਕ ਮਨੁੱਖੀ ਦਿਲਾਂ ਦੀ।

## ਬੱਚਾ

**ਮਨੂ**
*ਮਨੂ ਸਿਮ੍ਰਿਤੀ*

ਬੱਚੇ ਨੂੰ ਜਨਮ ਦੇਣ ਅਤੇ ਪਾਲਣ ਪੋਸ਼ਣ ਵਿਚ ਮਾਂ ਬਾਪ ਜੋ ਦੁੱਖ ਉਠਾਉਂਦੇ ਹਨ ਅਸੀਂ ਸੈਂਕੜੇ ਸਾਲਾਂ ਵਿਚ ਵੀ ਉਸ ਦੁਖ ਦਾ ਬਦਲਾ ਨਹੀਂ ਚੁਕਾ ਸਕਦੇ।

**ਚਾਣਕਯ**
*ਚਾਣਕਯ ਨੀਤੀ*

ਬੱਚੇ ਨੂੰ ਪੰਜ ਸਾਲ ਤਕ ਪਿਆਰ, ਦਸ ਸਾਲ ਤਕ ਦੰਡ ਦਿੰਦੇ ਹੋਏ ਚੰਗੇ ਕੰਮਾਂ ਵਿਚ ਲਾਵੇ ਅਤੇ ਵਿਦਿਆ ਪੜ੍ਹਾਵੇ। ਸੋਲ੍ਹਵੇਂ ਸਾਲ ਤੋਂ ਬਾਅਦ ਉਸ ਨਾਲ ਆਪਣੇ ਮਿੱਤਰ ਵਾਂਗ ਵਿਵਹਾਰ ਕਰੇ।

**ਗੁਰੂ ਅੰਗਦ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 474*

ਨਾਲਿ ਇਆਣੇ ਦੋਸਤੀ ਕਦੇ ਨਾ ਆਵੈ ਰਾਸਿ॥

**ਵਜੀਦ**

ਵਜੀਦ ਜਿਸ ਘਰ ਦੀਵਾ ਨਾ ਬਲੇ,
ਬੂਹੇ ਨਾ ਖੇਡੇ ਬਾਲ
ਧ੍ਰਿਗ ਖਾਣਾ ਧ੍ਰਿਗ ਪਹਿਣਨਾ,
ਧ੍ਰਿਗ ਜੀਣਾ ਸੰਸਾਰ।

**ਰਾਮਕ੍ਰਿਸ਼ਨ ਪਰਮਹੰਸ**

ਜਦ ਤਕ ਵਿਅਕਤੀ ਇਕ ਬੱਚੇ ਵਾਂਗ ਭੋਲਾ ਭਾਲਾ ਨਹੀਂ ਬਣ ਜਾਂਦਾ ਤਦ ਤਕ ਉਸਨੂੰ ਇਲਾਹੀ ਨੂਰ ਪ੍ਰਾਪਤ ਨਹੀਂ ਹੋ ਸਕਦਾ।

**ਵਿਲੀਅਮ ਵਰਡਜ਼ਵਰਥ**

ਬੱਚਾ ਮਨੁੱਖ ਦਾ ਬਾਪ ਹੈ।

**ਆਸਕਰ ਵਾਈਲਡ**

ਬੱਚੇ ਰੱਬ ਦੇ ਬਾਗ ਵਿਚ ਸਭ ਤੋਂ ਸੁੰਦਰ ਫੁੱਲ ਹਨ।

**ਡਿਕਨਜ਼**
*ਨਿਕੋਲਸ ਨਿਕਲਬਾਈ*

ਦੁਨੀਆਂ ਵਿਚ ਪੈਦਾ ਹੋਇਆ ਹਰ ਬੱਚਾ ਪਹਿਲੇ ਨਾਲੋਂ ਬੇਹਤਰ ਹੁੰਦਾ ਹੈ।

**ਰਬਿੰਦਰ ਨਾਥ ਟੈਗੋਰ**
*ਟ੍ਰਵਾਰਡਜ਼ ਯੂਨੀਵਰਸਲ ਮੈਨ*

ਬੱਚੇ ਠਾਕੁਰ ਦਵਾਰਿਆ ਤੋਂ ਬਾਹਰ ਨਿਕਲ ਕੇ ਮਿੱਟੀ ਵਿੱਚ ਖੇਡਦੇ ਹਨ। ਰੱਬ ਉਹਨਾਂ ਦੀਆਂ ਖੇਡਾਂ ਨੂੰ ਤਕਦਾ ਹੈ ਤੇ ਆਪਣੇ ਉਪਾਸ਼ਕ ਪੁਜਾਰੀ ਨੂੰ ਭੁੱਲ ਜਾਂਦਾ ਹੈ।

**ਰਬਿੰਦਰ ਨਾਥ ਟੈਗੋਰ**

ਹਰ ਨਵਾਂ ਜੰਮਣ ਵਾਲਾ ਬੱਚਾ ਇਹ ਸੁਨੇਹਾ ਲੈ ਕੇ ਆਉਂਦਾ ਹੈ ਕਿ ਰੱਬ ਅਜੇ ਮਨੁੱਖ ਤੋਂ ਨਿਰਾਸ਼ ਨਹੀਂ ਹੋਇਆ ਤੇ ਉਸਨੇ ਰੱਬ ਦੀ ਇਹ ਆਸ ਪੂਰੀ ਕਰਨੀ ਹੈ ਕਿ ਜਿਹੜਾ ਬੱਚਾ ਵੀ ਉਸਨੇ ਬਣਾਇਆ ਹੈ ਉਹ ਅਜਿਹਾ ਹੋਣਹਾਰ ਨਿਕਲੇਗਾ ਕਿ ਉਹ ਸੰਸਾਰ ਦੀ ਵਿਗੜੀ ਹੋਈ ਨੂੰ ਬਣਾ ਦੇਵੇਗਾ।

**ਪ੍ਰੋ. ਮੋਹਨ ਸਿੰਘ**

ਬੱਚੇ ਜਹੀ ਨਾ ਵਸਤ ਪਿਆਰੀ,
ਜਿਸ ਦੀ ਭੁੱਖੀ ਦੁਨੀਆ ਸਾਰੀ।
- - - - - - - - - - - -
ਬੱਚੇ ਜਿਹਾ ਨਾ ਮੇਵਾ ਡਿੱਠਾ
ਜਿਤਨਾ ਕੱਚਾ ਉਤਨਾ ਮਿੱਠਾ।

**ਪ੍ਰੋ. ਮੋਹਨ ਸਿੰਘ**

ਨੈਣ ਬੱਚੇ ਦੇ ਪਿਆਰੇ ਪਿਆਰੇ
ਜੀਵਨ ਪੰਧ ਦੇ ਨੂਰ-ਮੁਨਾਰੇ।
ਕੋਮਲ ਕੋਮਲ ਸੂਹੀਆਂ ਬੁਲ੍ਹੀਆਂ,
ਇਹ ਨੇ ਪਾਕ ਕਿਤਾਬਾਂ ਖੁੱਲ੍ਹੀਆਂ।
ਜੋ ਨਹੀਂ ਪਾਠ ਇਨ੍ਹਾਂ ਦਾ ਕਰਦਾ,
ਉਹ ਕਦੀ ਨਹੀਂ ਸ਼ਾਇਰ ਬਣਦਾ।

**ਖ਼ਲੀਲ ਜਿਬਰਾਨ**
*ਪੈਗੰਬਰ*

ਤੁਹਾਡੇ ਬੱਚੇ ਤੁਹਾਡੇ ਬੱਚੇ ਨਹੀਂ। ਉਹ ਤਾਂ ਪੁੱਤਰ ਤੇ ਧੀਆਂ ਨੇ, ਜੀਵਨ ਦੀਆਂ ਸੱਧਰਾਂ ਦੇ—ਉਹ ਸੱਧਰਾਂ ਜਿਹੜੀਆਂ ਜੀਵਨ ਨੂੰ ਆਪਣੇ ਲਈ ਆਪੇ ਹੀ ਹੁੰਦੀਆਂ ਨੇ।
ਬੇਸ਼ਕ ਉਹ ਤੁਹਾਡੇ ਕਾਰਨ ਜਨਮਦੇ ਨੇ, ਪਰ ਉਹ ਤੁਹਾਡੇ ਰਾਹੀਂ ਨਹੀਂ ਆਉਂਦੇ ਤੇ ਭਾਵੇਂ ਉਹ ਤੁਹਾਡੇ ਅੰਗ ਸੰਗ ਰਹਿੰਦੇ ਨੇ ਪਰ ਉਹ ਤੁਹਾਡੀ ਮਲਕੀਅਤ ਨਹੀਂ ਹੁੰਦੇ। ਬੇਸ਼ਕ ਤੁਸੀਂ ਆਪਣਾ ਪਿਆਰ ਉਹਨਾਂ ਉਤੋਂ ਨਿਛਾਵਰ ਕਰੋ, ਪਰ ਆਪਣੇ ਵਿਚਾਰ ਉਹਨਾਂ ਤੇ ਨਾ ਮੜ੍ਹੋ। ਤੁਸੀਂ ਉਹਨਾਂ ਦੇ ਤਨ ਲਈ ਇਕ ਆਲਣਾ ਬਣ ਜਾਵੋ, ਪਰ ਉਹਨਾਂ ਦੀ ਆਤਮਾ ਲਈ ਨਹੀਂ। ਕਿਉਂਕਿ ਉਹਨਾਂ ਦੀ ਆਤਮਾ ਆਉਣ ਵਾਲੇ ਕੱਲ੍ਹ ਦੇ ਘਰ ਵਿਚ ਵਾਸ ਕਰਦੀ ਏ, ਤੇ ਉਸ ਘਰ ਤਾਈਂ ਤੁਸੀਂ ਕਦੇ ਨਹੀਂ ਅੱਪੜ ਸਕਦੇ , ਆਪਣੇ ਸੁਪਨਿਆਂ ਵਿਚ ਵੀ ਨਹੀਂ।
ਤੁਸੀਂ ਯਤਨ ਕਰੋ ਉਹਨਾਂ ਵਰਗੇ ਬਣ ਜਾਵੋ, ਪਰ ਉਹਨਾਂ ਨੂੰ ਆਪਣੇ ਵਰਗਾ ਬਣਾਉਣਾ ਨਾ ਲੋਚੋ।

## ਬਹਾਦਰੀ

**ਕਬੀਰ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1105*

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥

**ਗੁਰੂ ਅਮਰਦਾਸ**
*ਪੰਨਾ 86*

ਨਾਨਕ ਸੋ ਸੂਰਾ ਵਰੀਆਮੁ
ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥

**ਵਰਜਲ**
*ਅਨੀਡ*

ਕਿਸਮਤ ਬਹਾਦਰਾਂ ਦਾ ਸਾਥ ਦਿੰਦੀ ਹੈ।

**ਸਵਾਮੀ ਵਿਵੇਕਾਨੰਦ**

ਕਮਜ਼ੋਰੀ ਪਾਪ ਹੈ, ਬਹਾਦਰੀ ਸਭ ਤੋਂ ਉੱਚਾ ਗੁਣ ਹੈ।
ਸ਼ਕਤੀਸ਼ਾਲੀ ਅਤੇ ਬਹਾਦਰ ਬਣੋ।

**ਡੋਲੋਰਸ ਇਬਾਰੂਰੀ**

ਇਕ ਬੁਜ਼ਦਿਲ ਦੀ ਪਤਨੀ ਹੋਣ ਨਾਲੋਂ ਇਕ ਬਹਾਦਰ ਆਦਮੀ ਦੀ ਵਿਧਵਾ ਹੋਣ ਵਿਚ ਵਧੇਰੇ ਮਾਣ ਹੈ।

## ਬੋਲੀ

**ਗੁਰਬਖਸ਼ ਸਿੰਘ ਪ੍ਰੀਤਲੜੀ**
*ਜ਼ਿੰਦਗੀ ਦੀ ਰਾਸ*

ਮੂੰਹ ਮਨੁੱਖ ਦੇ ਸਰੀਰ ਦਾ ਚਿੱਤਰ ਹੈ। ਇਹਦੇ ਤੋਂ ਉਹਦੇ ਸਰੀਰ ਦਾ ਸੁਹਪਣ ਜਾਂ ਕੋਹਜ ਪਛਾਣਿਆ ਜਾਂਦਾ ਹੈ। ਬੋਲੀ ਮਨੁੱਖ ਦੀ ਆਤਮਾ ਦਾ ਚਿੱਤਰ ਹੈ— ਇਹਦੇ ਤੋਂ ਉਹਦੀ ਆਤਮਾ ਦਾ ਵਧੀਆ ਘਟੀਆ ਹੋਣਾ ਦਿਸ ਪੈਂਦਾ ਹੈ।

**ਗੁਰਬਖਸ਼ ਸਿੰਘ ਪ੍ਰੀਤਲੜੀ**
*ਜ਼ਿੰਦਗੀ ਦੀ ਰਾਸ*

ਬੋਲੀ ਨਾ ਸਿਰਫ ਕਾਮਯਾਬੀ ਦੀ ਕੁੰਜੀ ਹੈ, ਇਹ ਜ਼ਿੰਦਗੀ ਦੇ ਹੁਸਨਾਂ ਤੇ ਸੁਆਦਾਂ ਦਾ ਜਾਦੂ ਹੈ। ਇਹ ਸਾਡੇ ਅਨਹੋਣੇ ਸੁਪਨਿਆਂ ਨੂੰ ਵੀ ਲਕੀਰਾਂ, ਘੇਰਿਆਂ ਵਿਚ ਚਿਤਰ ਕੇ ਅਸਲੀਅਤ ਦਾ ਰੂਪ ਦੇ ਦੇਂਦੀ ਹੈ।

**ਰਸੂਲ ਹਮਜ਼ਾਤੋਵ**

ਜੇ ਦੁਨੀਆਂ ਵਿਚ ਕੋਈ ਸ਼ਬਦ ਨਾ ਹੁੰਦੇ, ਤਾਂ ਇਹ ਇਸ ਤਰ੍ਹਾਂ ਦੀ ਨਾ ਹੁੰਦੀ, ਜਿਸ ਤਰ੍ਹਾਂ ਦੀ ਹੈ।

**ਰਸੂਲ ਹਮਜ਼ਾਤੋਵ**
*ਮੇਰਾ ਦਾਗ਼ਿਸਤਾਨ*

ਜਿਹੜਾ ਵੀ ਕੋਈ ਬਿਨਾਂ ਬੋਲੀ ਜਾਣਿਆਂ ਕਵਿਤਾ ਲਿਖਣ ਦੀ ਹਿੰਮਤ ਕਰਦਾ ਹੈ ਉਹ ਉਸ ਪਾਗਲ ਵਾਂਗ ਹੈ, ਜਿਹੜਾ ਹੜ੍ਹ

ਆਏ ਦਰਿਆ ਵਿਚ ਛਾਲ ਕਢ ਮਾਰਦਾ ਹੈ, ਪਰ ਤਰਨਾ ਨਹੀਂ ਜਾਣਦਾ।

## ਬੇਬਸੀ

**ਭਾਈ ਗੁਰਦਾਸ**
*ਵਾਰ 34 ਪਉੜੀ 6*

ਗਿੱਦੜ ਦਾਖ ਨ ਅਪੜੈ ਆਖੈ ਥੂ ਕਉੜੀ।
ਨੱਚਣ ਨਾਚ ਨ ਜਾਣਈ ਆਖੈ ਭੂਇ ਸਉੜੀ।

**ਸਿਸਰੋ**

ਜੋ ਮੈਂ ਚੇਤੇ ਨਹੀਂ ਰੱਖਣਾ ਚਾਹੁੰਦਾ,
ਉਹ ਕੁਝ ਮੇਰੇ ਚੇਤੇ ਰਹਿੰਦਾ ਹੈ,
ਜੋ ਮੈਂ ਭੁਲਣਾ ਚਾਹੁੰਦਾ ਹਾਂ,
ਉਸਨੂੰ ਮੈ ਭੁੱਲ ਨਹੀ ਸਕਦਾ।

## ਭੈਣ-ਭਰਾ

**ਚਾਣਕਯ**
*ਚਾਣਕਯ ਨੀਤੀ*

ਕੋਈ ਮਨੁੱਖ ਬੇਸ਼ਕ ਗੁਣਾਂ ਵਿਚ ਮਹਾਨ ਹੋਵੇ ਪਰ ਭਰਾਵਾਂ ਦੇ ਸਹਾਰੇ ਤੋਂ ਬਿਨਾਂ ਇਕੱਲਾ ਰਹਿ ਕੇ ਦੁਖੀ ਹੁੰਦਾ ਹੈ। ਮਣੀ ਭਾਵੇਂ ਕਿੰਨੀ ਵੀ ਕੀਮਤੀ ਕਿਉਂ ਨਾ ਹੋਵੇ ਪਰ ਜਦ ਤਕ ਸੋਨੇ ਦੇ ਜ਼ੇਵਰ ਵਿਚ ਨਾ ਜੜੀ ਜਾਵੇ ਉਦੋਂ ਤਕ ਵਿਅਰਥ ਹੈ।

**ਚਾਣਕਯ**
*ਚਾਣਕਯ ਨੀਤੀ*

ਇਕੋ ਮਾਂ ਦੀ ਕੁੱਖੋਂ ਪੈਦਾ ਹੋਣ ਵਾਲੇ, ਇਕੋ ਨਛੱਤਰ ਵਿਚ ਪੈਦਾ ਹੋਣ ਵਾਲੇ ਸਕੇ ਭਰਾਵਾਂ ਦੇ ਵੀ ਗੁਣ ਅਤੇ ਸੁਭਾਅ ਨਹੀਂ ਮਿਲਦੇ ਜਿਵੇਂ ਬੇਰ ਤੇ ਕੰਡਿਆਂ ਵਿਚ ਅੰਤਰ ਹੈ।

**ਵਾਰਿਸ ਸ਼ਾਹ**
*ਹੀਰ*

ਭਾਈਆਂ ਬਾਝ ਨਾ ਮਜਲਿਸਾਂ ਸੋਂਹਦੀਆਂ ਨੇ,
ਅਤੇ ਭਾਈਆਂ ਬਾਝ ਬਹਾਰ ਨਾਹੀਂ।
ਭਾਈ ਮਰਨ ਤੇ ਪੈਂਦੀਆਂ ਭੱਜ ਬਾਹੀਂ,
ਬਿਨਾਂ ਭਾਈਆਂ ਪਰ੍ਹੇ ਪਰਵਾਰ ਨਾਹੀਂ।
ਲੱਖ ਓਟ ਹੈ ਕੋਲ ਵਸੰਦਿਆਂ ਦੀ,
ਭਾਈਆਂ ਗਇਆਂ ਜੇਡੀ ਕਾਈ ਹਾਰ ਨਾਹੀਂ,
ਭਾਈ ਢਾਹੁੰਦੇ, ਭਾਈ ਉਸਾਰਦੇ ਨੀ,
ਬਾਝ ਭਾਈਆਂ ਸੋਭ ਸੰਸਾਰ ਨਾਹੀ।

**ਪੀਲੂ**
*ਮਿਰਜ਼ਾ ਸਹਿਬਾਂ*

ਸਿਰ ਤੋਂ ਮੁੰਡਾਸਾ ਉੱਡ ਗਿਆ, ਗਲ ਵਿਚ ਪੇਂਦੀ ਝੰਡ।
ਬਾਝ ਭਰਾਵਾਂ ਜੱਟ ਮਾਰਿਆ, ਕੋਈ ਨਾ ਮਿਰਜ਼ੇ ਦੇ ਸੰਗ।

ਲਾਲਾ ਹਰਦਿਆਲ

ਇਕ ਭੈਣ ਦਾ ਪਿਆਰ ਸਚਮੁੱਚ ਹੀ ਅਨਮੋਲ ਤੋਹਫ਼ਾ ਹੁੰਦਾ ਹੈ।

ਜਸਵੰਤ ਸਿੰਘ ਕੰਵਲ
*ਪੂਰਨਮਾਸ਼ੀ*

ਭਰਾ ਦੀ ਗਲਤੀ ਨੂੰ ਭੈਣ ਛੇਤੀ ਮੁਆਫ਼ ਕਰ ਦਿੰਦੀ ਹੈ, ਪਰ ਭੈਣ ਦੀ ਮਾਮੂਲੀ ਹਰਕਤ ਤੋਂ ਔਖਾ ਹੋਇਆ ਭਰਾ, ਉਸਨੂੰ ਕਈ ਵਾਰ ਕਤਲ ਕਰ ਦੇਣ ਦੀ ਮਿਥ ਲੈਂਦਾ ਹੈ।

ਪੰਜਾਬੀ ਲੋਕ ਬੋਲੀ

ਭੈਣਾ ਵਰਗਾ ਸਾਕ ਨਾ ਕੋਈ
ਟੁੱਟ ਕੇ ਨਾ ਬਹਿ ਜੀਂ ਵੀਰਨਾ।

ਪੰਜਾਬੀ ਲੋਕ ਬੋਲੀ

ਇਕ ਵੀਰ ਦੇਈਂ ਵੇ ਰੱਬਾ
ਸਹੁੰ ਖਾਣ ਨੂੰ ਬੜਾ ਚਿੱਤ ਕਰਦਾ।

ਪੰਜਾਬੀ ਲੋਕ ਗੀਤ

ਚੰਨ ਸੂਰਜ ਦੋਏ ਸਕੇ ਭਰਾ,
ਕਦੇ ਨਾ ਬੈਠੇ ਰਲ ਕੇ।
ਇਕ ਠੰਢਾ ਇਕ ਤਤਾ ਤੀਹੜਾ
ਕੀਕਣ ਬੈਠਣ ਰਲ ਕੇ।

ਅਗਿਆਤ

ਆਪਣੀਆਂ ਭੈਣਾਂ ਕਰਕੇ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਮੈ ਦੁਨੀਆਂ ਵਿਚ ਇਕੱਲਾ ਨਹੀਂ ਹਾਂ। ਉਹਨਾਂ ਤੋ ਬਿਨਾਂ ਪਤਾ ਨਹੀਂ ਮੈਂ ਕੀ ਹੋਣਾ ਸੀ। ਕਈ ਵਾਰ ਮੇਰਾ ਮਨ ਕਿਸੇ ਦੁਕਾਨ ਤੋਂ ਫਲ ਚੁਰਾਉਣ ਨੂੰ ਕਰਦਾ ਹੈ। ਜੇਕਰ ਮੇਰੀਆਂ ਭੈਣਾਂ ਨਾ ਹੁੰਦੀਆਂ ਤਾਂ ਮੈ ਇਕ ਚੋਰ ਬਣ ਜਾਣਾ ਸੀ।

## ਭਾਸ਼ਾ

ਥਾਮਸ ਮਾਨ

ਭਾਸ਼ਾ ਖੁਦ ਸਭਿਅਤਾ ਹੈ। ਇਕ ਸ਼ਬਦ ਚਾਹੇ ਉਹ ਕਿਸੇ ਦੇ ਵਿਰੁੱਧ ਹੋਵੇ, ਫੇਰ ਵੀ ਸੰਪਰਕ ਦਾ ਸਾਧਨ ਬਣਦਾ ਹੈ। ਚੁੱਪ ਸਾਨੂੰ ਇਕ ਦੂਜੇ ਨਾਲੋਂ ਤੋੜ ਦਿੰਦੀ ਹੈ।

ਲਾਲਾ ਹਰਦਿਆਲ
*ਪਿੰਟਸ ਫਾਰ ਸੈਲਫ ਕਲਚਰ*

ਭਾਸ਼ਾ ਦਾ ਅਧਿਐਨ ਅਤੇ ਲਿਖਣ ਅਤੇ ਬੋਲਣ ਦਾ ਅਭਿਆਸ ਮਾਨਸਿਕ ਸੱਭਿਅਤਾ ਦੇ ਪਹਿਲੇ ਕਦਮ ਹਨ।

ਲਾਲਾ ਹਰਦਿਆਲ

ਭਾਸ਼ਾ ਕੇਵਲ ਕਿੱਤੇ ਦੇ ਨਜ਼ਰੀਏ ਤੋਂ ਹੀ ਨਹੀਂ ਦੇਖਣੀ ਚਾਹੀਦੀ ਸਗੋਂ ਇਸਨੂੰ ਸਵੈ-ਸੱਭਿਅਤਾ ਦੇ ਲਈ ਸਿੱਖਿਆ ਜਾਣਾ ਚਾਹੀਦਾ ਹੈ।

ਅਗਿਆਤ

ਹਰ ਨਵੀਂ ਸਿੱਖੀ ਭਾਸ਼ਾ ਨਾਲ ਤੁਹਾਨੂੰ ਇਕ ਨਵੀਂ ਰੂਹ ਮਿਲਦੀ ਹੈ।

ਅਗਿਆਤ

ਜਿਹੜਾ ਵਿਅਕਤੀ ਦੋ ਭਾਸ਼ਾਵਾਂ ਜਾਣਦਾ ਹੈ ਉਹ ਦੋ ਮਨੁੱਖਾਂ ਦੇ ਬਰਾਬਰ ਹੈ।

ਬੈੱਨ ਜਾਹਨਸਨ

ਵਾਰਤਾਲਾਪ ਤੇ ਭਾਸ਼ਾ ਮਨੁੱਖ ਦੇ ਅਸਲੀ ਰੂਪ ਨੂੰ ਵਿਖਾਂਦੀ ਹੈ, ਕੁਝ ਕਹੋ ਤਾਂ ਕਿ ਤੁਹਾਨੂੰ ਵੇਖ ਸਕਾਂ।

## ਮਿੱਠਾ ਬੋਲਣਾ

ਮਹਾਤਮਾ ਬੁੱਧ
*ਧੰਮਪੱਦ*

ਕੌੜੇ ਵਚਨ ਬੋਲਣ ਜਿਹੜੇ ਕੌੜੇ ਵਾਕ ਉਚਾਰਨ,
ਆਪਣੇ ਦੁੱਖਾਂ ਦੇ ਬਣ ਜਾਵਣ ਆਪਣੇ ਆਪ ਹੀ ਕਾਰਣ,
ਹਿੰਸਾ ਵਾਲੀ ਬੋਲੀ ਲਾਵੇ ਹਿੰਸਾ ਦਾ ਪ੍ਰਤਿਫਲ
ਪਿਆਰ ਦੀ ਬੋਲੀ ਬੋਲਣ ਵਾਲੇ ਜਗ ਦਾ ਦੁੱਖ ਨਿਵਾਰਨ।
*ਅਨੁਵਾਦ-ਪ੍ਰੋ ਹਰਨਾਮ ਦਾਸ*

ਚਾਣਕਯ
*ਚਾਣਕਯ ਨੀਤੀ*

ਮਿੱਠਾ ਬੋਲਣ ਤੇ ਸਭ ਖੁਸ਼ ਹੁੰਦੇ ਹਨ। ਇਸ ਲਈ ਸਭ ਨਾਲ ਮਿੱਠੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ। ਮਿੱਠਾ ਬੋਲਣ ਵਿਚ ਕੀ ਘੱਟਦਾ ਹੈ?

ਸ਼ੇਖ ਫਰੀਦ
*ਪੰਨਾ 1381*

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥

ਸ਼ੇਖ ਫਰੀਦ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1384*

ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥

ਗੁਰੂ ਨਾਨਕ ਦੇਵ
*ਪੰਨਾ 473*

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥
ਫਿਕੇ ਦਰਗਹ ਸੁਟੀਐ
ਮੁਹਿ ਥੁਕਾ ਫਿਕੇ ਖਾਇ॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥

ਕਬੀਰ

ਐਸੀ ਬਾਨੀ ਬੋਲੀਏ, ਮਨ ਕਾ ਆਪਾ ਖੋਏ।
ਔਰਨ ਕੋ ਸੀਤਲ ਕਰੇ, ਆਪੁਹਿ ਸੀਤਲ ਹੋਏ।

ਗੁਰੂ ਅਰਜਨ ਦੇਵ
*ਪੰਨਾ 784*

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥
ਹਉ ਸੰਮਲਿ ਥਕੀ ਜੀ ਉਹੁ ਕਦੀ ਨ ਬੋਲੈ ਕਉਰਾ॥

ਪ੍ਰੋ. ਪੂਰਨ ਸਿੰਘ
*ਕੀਰਤ ਤੇ ਮਿੱਠਾ ਬੋਲਣਾ*

ਜਦ ਆਪਣਾ ਅੰਦਰ ਕਿਸੀ ਅੰਦਰਲੀ ਦੌਲਤ ਨਾਲ ਭਰਿਆ ਹੁੰਦਾ ਹੈ, ਤਦ ਗਰਮੀਆਂ ਨੂੰ ਉਹਦੀ ਠੰਡ ਅਤੇ ਸਰਦੀਆਂ ਨੂੰ

ਉਹਦੀ ਨਿੱਘ ਕਾਲਜੇ ਨੂੰ ਇਕ ਅਕਹਿ ਜਿਹੇ ਸੁਖ ਵਿਚ ਰੱਖਦੀ ਹੈ, ਤਦ ਫਿੱਕਾ ਬੋਲਣ ਹੋ ਹੀ ਨਹੀਂ ਸਕਦਾ।

ਅਗਿਆਤ

ਪਤੰਗ ਉਡਾਉਂਦੇ ਬੱਚੇ ਖਿੱਚ ਲੈਂਦੇ ਪਤੰਗ ਆਪਣੇ ਵਾਪਸ,
ਪਰ ਵਾਪਸ ਨਾ ਖਿੱਚੇ ਜਾਣ ਮੂੰਹੋਂ ਨਿਕਲੇ ਸ਼ਬਦ।
'ਅੱਗ ਪ੍ਰਤੀ ਸਾਵਧਾਨੀ' ਹੈ ਇਹ ਚੰਗੀ ਸਲਾਹ,
'ਸ਼ਬਦਾਂ ਪ੍ਰਤੀ ਸਾਵਧਾਨੀ' ਹੈ ਦਸ ਗੁਣਾਂ ਵੱਧ ਚੰਗੀ ਸਲਾਹ।

## ਮਰਦ

ਰਬਿੰਦਰਨਾਥ ਟੈਗੋਰ

ਸੁਤੰਤਰ ਇਸਤਰੀ ਦੀ ਵਫ਼ਾ ਮਰਦ ਦਾ ਸਭ ਤੋਂ ਵੱਡਾ ਇਨਾਮ ਹੈ।

ਮਾਰਟਾਈਮਰ ਕਾਲਿਨਜ਼

ਇਕ ਮਰਦ ਉਤਨਾ ਬੁੱਢਾ ਹੁੰਦਾ ਹੈ ਜਿਤਨਾ ਉਹ ਮਹਿਸੂਸ ਕਰਦਾ ਹੈ,
ਇਕ ਔਰਤ ਉਤਨੀ ਬੁੱਢੀ ਹੁੰਦੀ ਹੈ ਜਿਤਨੀ ਉਹ ਦਿਖਾਈ ਦਿੰਦੀ ਹੈ।

ਪ੍ਰੋ. ਮੋਹਨ ਸਿੰਘ
*ਬਸੰਤ*

ਫੁੱਲ ਫੁੱਲ ਤੇ ਭੌਰਿਆਂ ਵਾਂਗ ਫਿਰਨਾ,
ਇਹਨਾਂ ਮਰਦਾਂ ਦਾ ਰਿਹਾ ਦਸਤੂਰ ਮਾਹੀਆ।

ਪ੍ਰੋ. ਮੋਹਨ ਸਿੰਘ
*ਅਨਾਰਕਲੀ*

ਦੇਂਦੇ ਆਏ ਚਿਰੋਕਣੇ ਮਰਦ ਧੋਖਾ,
ਮਕਰ ਇਨ੍ਹਾਂ ਦੇ ਕੋਈ ਨਾ ਅੱਜ ਦੇ ਨੀ।
ਕੰਮ ਇਹਨਾਂ ਦਾ ਭੌਰਾਂ ਦੇ ਵਾਂਗ ਫਿਰਨਾ
ਇਕ ਫੁਲ ਦੇ ਨਾਲ ਨਾ ਬੱਝਦੇ ਨੀ।

- - - - - - - - - - - - - - -

ਲੱਖ ਇਹਨਾਂ ਪਿੱਛੇ ਕੋਈ ਬਣੇ ਤੀਲਾ
ਐਪਰ ਇਹਨਾਂ ਨੂੰ ਫਿਕਰ ਨਾ ਕੱਖ ਹੋਵੇ,
ਹਿਜਰ ਨਾਲ ਤੀਵੀਂ ਭਾਵੇਂ ਬਣੇ ਸੁਰਮਾ,
ਤਾਂ ਵੀ ਸਾਫ਼ ਨਾ ਮਰਦ ਦੀ ਅੱਖ ਹੋਵੇ।

ਅੰਮ੍ਰਿਤਾ ਪ੍ਰੀਤਮ

ਨਿਰੀ ਸਰੀਰਕ ਤਾਕਤ ਦਾ ਨਾ ਮਰਦਾਨਗੀ ਨਹੀਂ ਹੁੰਦਾ। ਤਗੜੀਆਂ ਰੁਚੀਆਂ, ਵਡੇਰੀਆਂ ਦਿਲਚਸਪੀਆਂ, ਡੂੰਘੇਰੀਆਂ ਸੋਚਾਂ, ਵਿਸ਼ਾਲ ਦ੍ਰਿਸ਼ਟੀਕੋਣ ਤੇ ਨਿਡਰ ਵਤੀਰੇ ਵਰਗੀਆਂ ਮਨੁੱਖੀ ਸਿਫਤਾਂ ਦਾ ਨਾਂ ਮਰਦਾਨਗੀ ਹੈ।

ਅੰਮ੍ਰਿਤਾ ਪ੍ਰੀਤਮ
*ਇਕ ਸੁਪਨਾ-ਇਕ ਆਦੇਸ਼*

ਮਰਦ ਦਾ ਜਨਮ ਉਸ ਪੰਛੀ ਦਾ ਜਨਮ ਹੁੰਦਾ ਹੈ, ਜਿਹਦੇ ਖੰਭ ਜੁੜੇ ਹੋਏ ਹੁੰਦੇ ਹਨ, ਜੋ ਬਾਅਦ ਵਿਚ ਉਹਦੀ ਵਾਰ੍ਹਿਆਂ ਦੀ

ਤਾਲੀਮ ਨਾਲ ਤੇ ਜ਼ਿੰਦਗੀ ਦੇ ਤਜਰਬੇ ਨਾਲ ਹੌਲੀ-ਹੌਲੀ ਖੁਲ੍ਹਦੇ ਹਨ, ਤੇ ਮਰਦ ਕਿਸੇ ਵੀ ਉਡਾਰੀ ਨੂੰ ਲਾਣ ਦੇ ਸਮਰੱਥ ਹੋ ਜਾਂਦਾ ਹੈ। ਪਰ ਔਰਤ ਦਾ ਜਨਮ ਉਸ ਪੰਛੀ ਦਾ ਜਨਮ ਹੁੰਦਾ ਹੈ, ਜਿਹਦੇ ਖੰਭ ਧੁਰਾਂ ਤੋਂ ਕੱਟੇ ਹੋਏ ਹੁੰਦੇ ਹਨ - - - - - - - -।

ਜਸਵੰਤ ਸਿੰਘ ਕੰਵਲ
*ਰਾਤ ਬਾਕੀ ਹੈ*

ਮਰਦ ਪ੍ਰੇਮੀ ਵੀ ਹੁੰਦੇ ਐ, ਅਨੁਭਵੀ ਵੀ ਹੁੰਦੇ ਐ।

ਜਸਵੰਤ ਸਿੰਘ ਕੰਵਲ
*ਪੂਰਨਮਾਸ਼ੀ*

ਮਰਦ ਕਿੰਨੀ ਹੋਛੀ ਅਤੇ ਕਮਜ਼ੋਰ ਦਲੇਰੀ ਦਾ ਮਾਲਕ ਹੈ। ਜਿਹੜੀ ਚੀਜ਼ ਦਾਨ ਕਰਨ ਲਈ ਅਪਾਰ ਖੁਸ਼ੀ ਸਮਝਦਾ ਹੈ, ਉਹੀ ਚੀਜ਼ ਮੂੰਹੋਂ ਮੰਗ ਲੈਣ ਉਤੇ ਇਨਕਾਰ ਕਰ ਦੇਂਦਾ ਹੈ ਅਤੇ ਪਾਤਰ ਦਾ ਜਾਨੀ ਦੁਸ਼ਮਣ ਵੀ ਹੋ ਜਾਂਦਾ ਹੈ।

## ਮੁਸੀਬਤ

ਸ਼ੇਕਸਪੀਅਰ
*ਐਜ਼ ਯੂ ਲਾਈਕ ਇਟ*

ਮੁਸੀਬਤ ਦਾ ਫਲ ਮਿੱਠਾ ਹੁੰਦਾ ਹੈ।

ਸ਼ੇਕਸਪੀਅਰ
*ਹੈਮਲੇਟ*

ਜਦ ਮੁਸੀਬਤਾਂ ਆਉਂਦੀਆ ਹਨ ਤਾਂ ਉਹ ਇਕੱਲੀਆਂ-ਇਕੱਲੀਆਂ ਨਹੀਂ ਸਗੋਂ ਜਥਿਆਂ ਵਿਚ ਆਉਂਦੀਆਂ ਹਨ।

ਨਾਨਕ ਸਿੰਘ
*ਅਧਖਿੜਿਆ ਫੁੱਲ*

ਇਕ ਵੇਲੇ ਅਸੀਂ ਜਿਸ ਮੁਸੀਬਤ ਦੀ ਕਲਪਨਾ ਵੀ ਆਪਣੇ ਅੰਦਰ ਨਹੀਂ ਲਿਆ ਸਕਦੇ, ਦੂਜੇ ਵੇਲੇ ਅਸੀਂ ਉਸੇ ਦਾ ਸ਼ਿਕਾਰ ਹੁੰਦੇ ਹਾਂ।

ਨਾਨਕ ਸਿੰਘ
*ਪਤਝੜ ਦੇ ਪੰਛੀ- ਵਿਕਟਰ ਹਿਊਗੋ ਦੀ ਰਚਨਾ 'ਦਿ ਲਾਫਿੰਗ ਮੈਨ' ਦਾ ਅਨੁਵਾਦ*

ਘੋਰ ਬਿਪਤਾ ਵਿਚ ਆਦਮੀ ਬਹੁਤ ਛੇਤੀ ਆਪਣੇ ਬਚਾਓ ਦਾ ਵਿਸ਼ਵਾਸ ਕਰ ਲੈਂਦਾ ਹੈ। ਤੂਫਾਨ ਦੀ ਧਮਕੀ ਵਿਚ ਰਤਾ ਜਿੰਨੀ ਰੁਕਾਵਟ ਵੀ ਹੌਸਲਾ ਵਧਾਊ ਸਮਝ ਲਈ ਜਾਂਦੀ ਹੈ ਤੇ ਮੂੰਹੋਂ ਨਿਕਲਦਾ ਹੈ 'ਖਤਰੇ ਤੋਂ ਬਚ ਗਏ'। ਆਪਣੇ ਆਪ ਨੂੰ ਦਫਨਾਏ ਗਏ ਸਮਝ ਕੇ ਵੀ ਲੋਕੀਂ ਜਿਊਂਦੇ ਹੋਣ ਦੀ ਕਲਪਨਾ ਕਰ ਲੈਂਦੇ ਹਨ। ਜੋ ਪ੍ਰਾਪਤ ਨਹੀਂ, ਉਸਨੂੰ ਬਦੋਬਦੀ ਜੱਫੀਆਂ ਪਾਉਣ ਲੱਗਦੇ ਹਨ।

ਜਵਾਹਰ ਲਾਲ ਨਹਿਰੂ

ਮੁਸੀਬਤਾਂ ਸਾਨੂੰ ਆਤਮ ਗਿਆਨ ਕਰਾਉਂਦੀਆਂ ਹਨ। ਉਹ ਸਾਨੂੰ ਸਿਖਾਉਂਦੀਆਂ ਹਨ ਕਿ ਅਸੀਂ ਕਿਸ ਮਿੱਟੀ ਦੇ ਬਣੇ ਹਾਂ।

ਪ੍ਰੇਮਚੰਦ

ਮੁਸੀਬਤ ਤੋ ਵੱਧ ਤਜਰਬਾ ਸਿਖਾਉਣ ਵਾਲਾ ਕੋਈ ਵਿਦਿਆਲਾ ਅੱਜ ਤੱਕ ਨਹੀਂ ਹੋਇਆ।

| | |
|---|---|
| **ਡਿਜ਼ਰਾਇਲੀ** | ਮੁਸੀਬਤਾਂ ਤੋਂ ਵੱਡਾ ਹੋਰ ਕੋਈ ਸਿੱਖਿਅਕ ਨਹੀਂ ਹੈ। |
| **ਅਗਿਆਤ** | ਮੁਸੀਬਤਾਂ ਮਨੁੱਖ ਨੂੰ ਦਲੇਰ ਬਣਾਉਣ ਲਈ ਆਉਂਦੀਆਂ ਹਨ। |

## ਮੌਤ

| | |
|---|---|
| **ਸੁਕਰਾਤ** | ਮੌਤ ਤੋਂ ਡਰਨਾ ਡਰਪੋਕਾਂ ਦਾ ਕੰਮ ਹੈ ਕਿਉਂਕਿ ਵਾਸਤਵਿਕ ਜੀਵਨ ਤਾਂ ਮੌਤ ਹੀ ਹੈ। |
| **ਮਹਾਤਮਾ ਬੁੱਧ**<br>*ਧੰਮਪਦ* | ਮੌਤ ਨੂੰ ਅਟੱਲ ਮੰਨਣ ਨਾ ਜੋ ਅਗਿਆਨੀ ਕਹਿਲਾਣ,<br>ਮੌਤ ਨੂੰ ਅਟੱਲ ਮੰਨਣ ਜਿਹੜੇ ਝਗੜਿਆਂ ਤੋਂ ਛੁਟ ਜਾਣ,<br>ਮੌਤ ਹੈ ਅਟੱਲ ਓੜਕ ਇਸਨੇ ਇਕ ਦਿਨ ਹੈ ਆਣਾ,<br>ਅਮਰ ਆਤਮਾ ਦੇ ਸ਼ਰਧਾਲੂ ਮੌਤ ਤੇ ਫਤਹਿ ਪਾਣ।<br>*ਅਨੁਵਾਦ-ਪ੍ਰੋ. ਹਰਨਾਮ ਦਾਸ* |
| **ਸ਼ੇਖ ਫਰੀਦ**<br>*ਸ੍ਰੀ ਗੁਰੂ ਗਰੰਥ ਸਾਹਿਬ ਪੰਨਾ 1383* | ਫਰੀਦਾ ਦਰਿਆਵੈ ਕੰਨੑੈ ਬਗੁਲਾ ਬੈਠਾ ਕੇਲ ਕਰੇ।<br>ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ।<br>ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ।<br>ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆ। |
| **ਕਬੀਰ**<br>*(ਪੰਨਾ 1365)* | ਕਬੀਰਾ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦ।<br>ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ। |
| **ਗੁਰੂ ਤੇਗ ਬਹਾਦਰ**<br>*ਪੰਨਾ 1428* | ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।<br>ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ। |
| **ਗੁਰੂ ਤੇਗ ਬਹਾਦਰ**<br>*ਪੰਨਾ 1428* | ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥<br>ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥ |
| **ਸ਼ੇਕਸਪੀਅਰ**<br>*ਜੂਲੀਅਸ ਸੀਜ਼ਰ* | ਬੁਜ਼ਦਿਲ ਆਪਣੀ ਮੌਤ ਤੋਂ ਪਹਿਲਾਂ ਬਹੁਤ ਵਾਰ ਮਰਦੇ ਹਨ,<br>ਬਹਾਦਰ ਕੇਵਲ ਇਕ ਵਾਰ ਹੀ ਮੌਤ ਦਾ ਸਵਾਦ ਚੱਖਦੇ ਹਨ। |
| **ਨੈਪੋਲੀਅਨ** | ਕਬਰਾਂ ਉਹਨਾਂ ਲੋਕਾਂ ਨਾਲ ਭਰੀਆਂ ਪਈਆਂ ਹਨ ਜਿਹਨਾਂ ਬਾਰੇ ਕਿਹਾ ਜਾਂਦਾ ਸੀ ਕਿ ਸੰਸਾਰ ਉਨ੍ਹਾਂ ਬਿਨਾਂ ਚਲ ਨਹੀਂ ਸਕੇਗਾ। |
| **ਜਵਾਹਰ ਲਾਲ ਨਹਿਰੂ** | ਮੌਤ ਨਾਲ ਨਵਾਂ ਜੀਵਨ ਮਿਲਦਾ ਹੈ। ਜੋ ਵਿਅਕਤੀ ਅਤੇ ਰਾਸ਼ਟਰ ਮਰਨਾ ਨਹੀਂ ਜਾਣਦੇ, ਉਹ ਜਿਉਣਾ ਵੀ ਨਹੀਂ ਜਾਣਦੇ। |

**ਜੇਮਜ਼ ਸ਼ਰਲੇ**

ਸਾਡੇ ਖਾਨਦਾਨ ਅਤੇ ਰੁਤਬੇ ਦੀ ਸ਼ਾਨੋ ਸ਼ੌਕਤ ਪਰਛਾਵੇਂ ਮਾਤਰ ਹੈ, ਕੋਈ ਠੋਸ ਚੀਜ਼ ਨਹੀਂ, ਇਹ ਸਾਨੂੰ ਮੌਤ ਤੋਂ ਬਚਾ ਨਹੀਂ ਸਕਦੇ।

**ਬਰਨਜ਼**
*ਮੈਨ ਵਾਜ਼ ਮੇਡ ਟੂ ਮੋਰਨ*

ਮੌਤ ਗਰੀਬ ਆਦਮੀ ਦੀ ਸਭ ਤੋਂ ਪਿਆਰੀ, ਸਭ ਤੋਂ ਨੇਕ ਅਤੇ ਸਭ ਤੋਂ ਵਧੀਆ ਮਿੱਤਰ ਹੈ।

**ਸ਼ੈਲੇ**
*ਡੈੱਥ*

ਇਥੇ ਵੀ ਮੌਤ ਹੈ, ਉਥੇ ਵੀ ਮੌਤ ਹੈ,
ਮੌਤ ਹਰ ਥਾਂ ਤੇ ਕਾਰਜਸ਼ੀਲ ਹੈ,
ਸਭ ਪਾਸੇ, ਅੰਦਰ, ਹੇਠਾਂ,
ਉਪਰ ਵੀ ਮੌਤ ਹੈ–ਅਤੇ ਅਸੀਂ ਵੀ ਮੌਤ ਹਾਂ।

**ਡਾ. ਜਾਹਨਸਨ**

ਮਹੱਤਵਪੂਰਨ ਗੱਲ ਇਹ ਨਹੀਂ ਕਿ ਕੋਈ ਵਿਅਕਤੀ ਕਿਸ ਤਰ੍ਹਾਂ ਮਰਦਾ ਹੈ ਸਗੋਂ ਇਹ ਹੈ ਕਿ ਉਹ ਕਿਸ ਤਰ੍ਹਾਂ ਜਿਉਂਦਾ ਹੈ।

**ਖ਼ਲੀਲ ਜਿਬਰਾਨ**
*ਪੈਗੰਬਰ*

ਜੇ ਤੁਸੀਂ ਸਚਮੁੱਚ ਮੌਤ ਦੀ ਆਤਮਾ ਦੀ ਸਾਰ ਲੈਣੀ ਚਾਹੁੰਦੇ ਹੋ ਤਾਂ ਜੀਵਨ ਦੀ ਕਾਇਆ ਨੂੰ ਜੀਅ ਭਰ ਕੇ ਵੇਖ ਲਵੋ।

**ਖ਼ਲੀਲ ਜਿਬਰਾਨ**
*ਪੈਗੰਬਰ*

ਸਾਹਵਾਂ ਦਾ ਬੰਦ ਹੋਣਾ ਹੋਰ ਕੀ ਹੈ? ਛੁਟ ਸਾਹ ਨੂੰ ਉਹਦੀਆਂ ਬੇਚੈਨ ਛੱਲਾਂ ਤੋਂ ਮੁਕਤੀ ਦਿਵਾਣ ਤੋਂ, ਤਾਂ ਜੋ ਉਹ ਉਪਰ ਉਠ ਕੇ ਚਾਰੇ ਪਾਸੇ ਫੈਲ ਜਾਵੇ ਤੇ ਨਿਰਵਿਘਨਤਾ ਨਾਲ ਪ੍ਰਮਾਤਮਾ ਦੀ ਭਾਲ ਕਰ ਸਕੇ।

**ਬਾਵਾ ਬਲਵੰਤ**
*ਜਵਾਨਾ*

ਜਦ ਮੌਤ ਨੇ ਨਹੀਂ ਹੈ ਇਕ ਪਲ ਦੇਣਾ
ਤਾਂ ਇਕ ਪਲ ਵੀ ਹੈ ਆਪਣਾ ਕਿਉਂ ਮੌਤ ਕਰਨਾ।

**ਪ੍ਰੋ. ਮੋਹਨ ਸਿੰਘ**
*ਬਸੰਤ*

ਸਾਰੇ ਮੂੰਹ ਮੁਲਾਹਜ਼ੇ ਨੇ ਜੀਂਦਿਆ ਦੇ,
ਮੋਇਆਂ ਹੋਇਆਂ ਨੂੰ ਹਰ ਕੋਈ ਵਿਸਾਰ ਦੇਂਦਾ।

**ਸ਼ਿਵ ਕੁਮਾਰ ਬਟਾਲਵੀ**
*ਗ਼ਜ਼ਲ*

ਚੜ੍ਹਿਆ ਸੀ ਜੋਹੜਾ ਸੂਰਜ
ਡੁੱਬਣਾ ਸੀ ਉਸ ਜ਼ਰੂਰ
ਕੋਈ ਝੂਠ ਕਹਿ ਰਿਹਾ ਹੈ
ਕਿ ਪੱਛਮ ਨੇ ਮਾਰਿਐ।

**ਪ੍ਰੇਮਚੰਦ**

ਮੌਤ ਨੂੰ ਧੋਖਾ ਦੇਣ ਵਿਚ ਆਨੰਦ ਆਉਂਦਾ ਹੈ। ਉਹ ਉਸ ਸਮੇਂ ਕਦੇ ਨਹੀਂ ਆਉਂਦੀ ਜਦੋਂ ਲੋਕ ਉਸਦੀ ਰਾਹ ਦੇਖਦੇ ਹੁੰਦੇ ਹਨ।

**ਨਰਿੰਦਰ ਸਿੰਘ ਕਪੂਰ**
*ਬੂਹੇ ਬਾਰੀਆਂ*

ਅਸੀਂ ਮੌਤ ਤੋਂ ਨਹੀਂ ਡਰਦੇ, ਅਸੀਂ ਮਰਨ ਤੋਂ ਡਰਦੇ ਹਾਂ।

- - - - - - - -

ਮੌਤ ਜੀਵਨ ਦਾ ਅੰਤ ਨਹੀਂ, ਜੀਵਨ ਦਾ ਇਕ ਪੜਾ ਹੈ।

| | |
|---|---|
| **ਅਗਿਆਤ** | ਰਿਸ਼ਵਤ ਨਾਲ ਮੌਤ ਨੂੰ ਰੋਕਿਆ ਨਹੀਂ ਜਾ ਸਕਦਾ। |
| **ਅਗਿਆਤ** | ਮੌਤ ਇਕ ਬੇਖਬਰ ਦੋਸਤ ਹੈ। |
| **ਅਗਿਆਤ** | ਮੌਤ ਦਾ ਕੋਈ ਵਕਤ ਨਹੀਂ ਹੁੰਦਾ। |

## ਮਿਹਨਤ

| | |
|---|---|
| **ਚਾਣਕਯ**<br>*ਚਾਣਕਯ ਨੀਤੀ* | ਜੇ ਸਖਤ ਮਿਹਨਤ ਤੇ ਲਗਨ ਨਾਲ ਕੰਮ ਕੀਤਾ ਜਾਵੇ ਤਾਂ ਦੂਰ ਤੋਂ ਦੂਰ ਪਈ ਵਸਤੂ ਵੀ ਤੱਪਸਿਆ ਨਾਲ ਪ੍ਰਾਪਤ ਕੀਤੀ ਜਾ ਸਕਦੀ ਹੈ। |
| **ਹੋਮਰ** | ਮਿਹਨਤ ਹਰ ਚੀਜ਼ ਤੇ ਜਿੱਤ ਪ੍ਰਾਪਤ ਕਰ ਲੈਂਦੀ ਹੈ। |
| **ਕਬੀਰ**<br>*ਪੰਨਾ 1376* | ਹਾਥ, ਪਾਉ ਕਰਿ ਕਾਮੁ ਸਭੁ<br>ਚੀਤੁ ਨਿਰੰਜਨ ਨਾਲਿ॥ |
| **ਖ਼ਲੀਲ ਜਿਬਰਾਨ**<br>*ਪੈਗੰਬਰ* | ਮਿਹਨਤ ਰਾਹੀਂ ਜੀਵਨ ਨੂੰ ਪਿਆਰ ਕਰਨਾ, ਜੀਵਨ ਦੇ ਧੁਰ ਅੰਦਰਲੇ ਭੇਦ ਨਾਲ ਇਕਮਿਕ ਹੋਣਾ ਹੈ। |
| **ਟਾਲਸਟਾਏ** | ਮਿਹਨਤ ਮਨੁੱਖੀ ਜੀਵਨ ਲਈ ਜ਼ਰੂਰੀ ਹੈ ਅਤੇ ਇਹ ਮਨੁੱਖੀ ਕਲਿਆਣ ਦਾ ਮੁੱਖ ਸਰੋਤ ਹੈ। |
| **ਮਹਾਤਮਾ ਗਾਂਧੀ** | ਆਦਮੀ ਜਿਤਨਾ ਖਾਂਦਾ ਹੈ ਉਸ ਤੋਂ ਵੱਧ ਪੈਦਾ ਕਰਨ ਦੀ ਤਾਕਤ ਰੱਬ ਨੇ ਉਸਨੂੰ ਦਿੱਤੀ ਹੈ। |
| **ਥਾਮਸ ਅਲਵਾ ਐਡੀਸਨ** | ਮਿਹਨਤ ਦਾ ਕੋਈ ਵਿਕਲਪ ਨਹੀਂ ਹੈ। |
| **ਰਜਨੀਸ਼ ਓਸ਼ੋ**<br>*ਕਸਤੂਰੀ ਕੁੰਡਲ ਬਸੈ* | ਮਿਹਨਤ ਨਾਲ ਸੰਸਾਰ ਪਾਇਆ ਜਾਂਦਾ ਹੈ, ਬਾਹਰ ਦੀਆਂ ਚੀਜ਼ਾਂ ਪਾਈਆਂ ਜਾਂਦੀਆਂ ਹਨ, ਵਿਸ਼ਰਾਮ ਦੇ ਨਾਲ ਪ੍ਰਮਾਤਮਾ ਪਾਇਆ ਜਾਂਦਾ ਹੈ, ਅੰਦਰਲਾ ਅਸਤਿੱਤਵ ਪਾਇਆ ਜਾਂਦਾ ਹੈ। |
| **ਐਚ. ਡਬਲਿਉ ਲਾਂਗਫੈਲੋ** | ਮਹਾਂਪੁਰਸ਼ਾਂ ਦੁਆਰਾ ਪ੍ਰਾਪਤ ਕੀਤੀਆਂ ਗਈਆਂ ਬੁਲੰਦੀਆਂ<br>ਫਲ ਨਹੀ ਸਨ ਕਿਸੇ ਅਚਾਨਕ ਉਡਾਨ ਦਾ।<br>ਜਦ ਉਹਨਾਂ ਦੇ ਸਾਥੀ ਨੀਂਦਾ ਮਾਣ ਰਹੇ ਹੁੰਦੇ ਸਨ,<br>ਉਹ ਰਾਤ ਭਰ ਘਾਲਣਾ ਘਾਲ ਰਹੇ ਹੁੰਦੇ ਸਨ। |

| | |
|---|---|
| ਆਰ. ਐਲ. ਸਟੀਵਨਸਨ | ਆਸ਼ਾਵਾਦੀ ਯਾਤਰਾ ਮੰਜ਼ਿਲ ਤੇ ਪਹੁੰਚਣ ਨਾਲੋਂ ਵਧੇਰੇ ਮਹੱਤਵਪੂਰਨ ਹੁੰਦੀ ਹੈ ਅਤੇ ਸੱਚੀ ਸਫਲਤਾ ਮਿਹਨਤ ਕਰਨ ਵਿਚ ਹੀ ਹੁੰਦੀ ਹੈ। |
| ਵਾਲਟੇਅਰ | ਮਿਹਨਤ ਤਿੰਨ ਵੱਡੀਆਂ ਬੁਰਾਈਆਂ ਨੂੰ ਖਤਮ ਕਰਦੀ ਹੈ - ਨੀਰਸਤਾ, ਗੁਨਾਹ ਅਤੇ ਗਰੀਬੀ। |
| ਥਾਮਸ ਕਾਰਲਾਇਲ | ਮਿਹਨਤ ਮਨੁੱਖਤਾ ਦੀਆਂ ਸਾਰੀਆਂ ਸਮੱਸਿਆਵਾਂ ਅਤੇ ਦੁੱਖਾਂ ਦਾ ਇਕ ਸ਼ਾਨਦਾਰ ਇਲਾਜ ਹੈ। |

## ਮਨ

| | |
|---|---|
| ਮਹਾਤਮਾ ਬੁੱਧ<br>*ਧੱਮਪੱਦ* | ਜੀਵਨ ਦੇ ਭਾਵਾਂ ਦਾ ਮੁੱਢ ਤਾਂ ਸਚਮੁੱਚ ਮਨ ਤੋਂ ਹੁੰਦੈ,<br>ਮਨ ਹੀ ਹੈ ਪਰਧਾਨ ਉਹਨਾਂ ਦਾ, ਉਹ ਨੇ ਸਾਰੇ ਮਨ ਮੈਂ,<br>ਜਨ ਪਿੱਛੇ ਜਿਉਂ ਜਾਵੇ ਛਾਇਆ ਤੇ ਨਾ ਉਸਨੂੰ ਛੱਡੇ,<br>ਈਕਣ ਚੰਗੇ ਮਨ ਦੇ ਪਿੱਛੇ ਸੁਖ ਹਮੇਸ਼ਾਂ ਲਗੇ।<br>*ਅਨੁਵਾਦ-ਪ੍ਰੋ. ਹਰਨਾਮ ਦਾਸ* |
| ਮਹਾਤਮਾ ਬੁੱਧ<br>*ਧੱਮਪੱਦ* | ਸੁਛੱਤੇ ਥਾਂ ਅੰਦਰ ਜੀਕਣ ਵਰਖਾ ਜਾ ਨਾ ਸਕੇ,<br>ਚੰਗੇ ਮਨ ਵਿਚ ਰਾਗ ਦੋਖ ਇਜ ਡੇਰਾ ਪਾ ਨ ਸਕੇ<br>ਜਿਸ ਦੇ ਮਨ ਦੇ ਉਪਰ ਰਹਿੰਦੈ 'ਜਤ' ਦਾ ਪਹਿਰੇਦਾਰ<br>ਉਹ ਵਿਸ਼ਿਆਂ ਦੇ ਫੰਦੇ ਅੰਦਰ ਕਦੇ ਆ ਨਾ ਸਕੇ।<br>*ਅਨੁਵਾਦ-ਪ੍ਰੋ. ਹਰਨਾਮ ਦਾਸ* |
| ਮਹਾਤਮਾ ਬੁੱਧ<br>*ਧੱਮਪੱਦ* | ਸਾਰੀਆ ਦੁਨੀਆ ਜਿੱਤਣ ਨਾਲੋਂ ਮਨ ਜਿੱਤਣਾ ਹੈ ਚੰਗਾ,<br>ਮਨ ਦਾ ਜੇਤੂ ਸੰਜਮ ਪਾਂਦੈ ਜਗ ਦੇ ਵਿਚ ਇਕ ਰੰਗਾ,<br>ਕਾਮਦੇਵ, ਗੰਧਰਬ, ਬ੍ਰਹਮਾ, ਮੌਤ ਨਾ ਰਖਦੇ ਬਲ,<br>ਮਨ ਜੇਤੂ ਦੀ ਜਿਤ ਨੂੰ ਉਹ ਕਰ ਸਕਣ ਨਿਸਫਲ।<br>*ਅਨੁਵਾਦ-ਪ੍ਰੋ. ਹਰਨਾਮ ਦਾਸ* |
| ਸ਼ੇਖ ਫਰੀਦ<br>*ਪੰਨਾ 1384* | ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥<br>ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥ |
| ਗੁਰੂ ਨਾਨਕ ਦੇਵ<br>*ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ 28* | ਮਨ ਜੀਤੈ ਜਗੁ ਜੀਤੁ ॥ |
| ਗੁਰੂ ਨਾਨਕ ਦੇਵ<br>*ਪੰਨਾ 472* | ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥<br>ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥ |

**ਗੁਰੂ ਨਾਨਕ ਦੇਵ**
*ਪੰਨਾ 1330*

ਮਨੁ ਜੋਗੀ ਮਨੁ ਭੋਗੀਆ, ਮਨੁ ਮੂਰਖੁ ਗਾਵਾਰੁ ॥
ਮਨੁ ਦਾਤਾ ਮਨੁ ਮੰਗਤਾ ਮਨੁ ਸਿਰਿ ਗੁਰੁ ਕਰਤਾਰੁ ॥

**ਗੁਰੂ ਨਾਨਕ ਦੇਵ**
*ਪੰਨਾ 415*

ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥
ਇਹੁ ਮਨੁ ਪੰਚ ਤਤ ਤੇ ਜਨਮਾ ॥

**ਕਬੀਰ**
*ਪੰਨਾ 1369*

ਕਬੀਰ ਮਨ ਪੰਖੀ ਭਇਓ ਉਡਿ ਉਡਿ ਦਹਦਿਸ ਜਾਇ ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥

**ਕਬੀਰ**
*ਪੰਨਾ 342*

ਇਹੁ ਮਨੁ ਸ਼ਕਤੀ ਇਹੁ ਮਨੁ ਸੀਉ ॥
ਇਹੁ ਮਨੁ ਪੰਚ ਤਤ ਕੋ ਜੀਉ ॥
ਇਹੁ ਮਨੁ ਲੇ, ਜਉ ਉਨ ਮਨਿ ਰਹੈ ॥
ਤਉ ਤੀਨਿ ਲੋਕ ਕੀ ਬਾਤੈ ਕਹੈ ॥

**ਗੁਰੂ ਅਮਰਦਾਸ**
*ਪੰਨਾ 558*

ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥

**ਗੁਰੂ ਅਮਰਦਾਸ**
*ਪੰਨਾ 1129*

ਮਨ ਤੂੰ ਜੋਤਿ ਸਰੂਪ ਹੈਂ, ਆਪਣਾ ਮੂਲੁ ਪਛਾਣੁ ॥

**ਗੁਰੂ ਤੇਗ ਬਹਾਦਰ**

ਮਨ ਲੋਚੈ ਬੁਰਿਆਈਆਂ ਗੁਰ ਸਬਦੀ ਇਹ ਮਨ ਹੋੜੀਏ।

**ਰਾਮਕ੍ਰਿਸ਼ਨ ਪਰਮਹੰਸ**

ਮਨ ਹੀ ਸਭ ਕੁਝ ਹੈ। ਜੇਕਰ ਮਨ ਸੁਤੰਤਰਤਾ ਖੋ ਬੈਠਦਾ ਹੈ ਤਾਂ ਤੁਸੀ ਆਪਣੀ ਸੁਤੰਤਰਤਾ ਖੋ ਬੈਠਦੇ ਹੋ। ਜੇਕਰ ਮਨ ਸੁਤੰਤਰ ਹੈ ਤਾਂ ਤੁਸੀਂ ਵੀ ਸੁਤੰਤਰ ਹੋ। ਮਨ ਨੂੰ ਚਿੱਟੇ ਕੱਪੜੇ ਵਾਂਗ ਕਿਸੇ ਵੀ ਰੰਗ ਵਿਚ ਰੰਗਿਆ ਜਾ ਸਕਦਾ ਹੈ।

**ਸਵਾਮੀ ਵਿਵੇਕਾਨੰਦ**

ਜਿਸ ਮਨੁੱਖ ਦਾ ਮਨ ਉਹਦੇ ਅਧੀਨ ਹੋਵੇਗਾ, ਬਿਨਾਂ ਸ਼ੱਕ ਉਹ ਦੂਸਰਿਆਂ ਦੇ ਮਨਾਂ ਨੂੰ ਵੀ ਆਪਣੇ ਅਧੀਨ ਕਰ ਸਕੇਗਾ।

**ਲਾਲਾ ਹਰਦਿਆਲ**
*ਹਿੰਟਸ ਫਾਰ ਸੈਲਫ ਕਲਚਰ*

ਮਨੁੱਖੀ ਮਨ ਵਿਚ ਸਿਰਜਨਾਤਮਕ ਸ਼ਕਤੀ ਹੈ ਜੋ ਕਿ ਵਿਕਾਸ ਦੀ ਕ੍ਰਿਆ ਨੂੰ ਅੱਗੇ ਤੋਰਦੀ ਹੈ। ਇਹ ਕੇਵਲ ਪ੍ਰਭਾਵ ਕਬੂਲ ਕਰਨ ਵਾਲੀ ਅਕ੍ਰਿਅਕ ਚੀਜ਼ ਨਹੀ ਸਗੋਂ ਇਹ ਤਾਂ ਅਜਿਹੀਆਂ ਚੀਜ਼ਾ ਸੋਚ ਅਤੇ ਸਿਰਜ ਸਕਦੀ ਹੈ ਜੋ ਪਹਿਲਾਂ ਕਿਤੇ ਵੀ ਨਹੀਂ ਅਤੇ ਕਦੇ ਵੀ ਨਹੀਂ ਸਨ।

**ਨਾਨਕ ਸਿੰਘ**
*ਅਧਖਿੜਿਆ ਫੁੱਲ*

ਪਸ਼ੂ ਬੇਕਾਬੂ ਹੋ ਜਾਵੇ ਤਾ ਰੱਸਿਆਂ ਨਾਲ, ਸੋਟਿਆਂ ਨਾਲ ਮਨੁੱਖ ਉਸਨੂੰ ਕਾਬੂ ਕਰ ਲੈਂਦਾ ਹੈ, ਪਰ ਜੇ ਮਨੁੱਖੀ ਮਨ ਬੇ-ਕਾਬੂ ਹੋ ਜਾਵੇ ਤਾਂ ਸ਼ਾਇਦ ਇਸਦੇ ਫੜਨ ਲਈ ਕੋਈ ਰੱਸਾ ਪੈਦਾ ਨਹੀਂ।

| | |
|---|---|
| **ਰਜਨੀਸ਼ ਓਸ਼ੋ**<br>*ਕਸਤੂਰੀ ਕੁੰਡਲ ਬਸੈ* | ਮਨ ਦੀ ਚਾਲ ਸਮਝ ਲਈ, ਤਾਂ ਸਭ ਸਮਝ ਲਿਆ। ਮਨ ਨੂੰ ਪਛਾਣ ਲਿਆ, ਤਾਂ ਕੁਝ ਹੋਰ ਪਛਾਨਣ ਨੂੰ ਬਚਦਾ ਨਹੀਂ। ਮਨ ਦੀ ਚਾਲ ਸਮਝਦੇ ਹੀ ਚੇਤਨਾ ਆਪਣੇ ਵਿਚ ਲੀਨ ਹੋ ਜਾਂਦੀ ਹੈ। ਜਦ ਤੱਕ ਨਹੀਂ ਸਮਝਿਆ ਹੈ, ਤਦ ਤਕ ਹੀ ਮਨ ਦਾ ਅਨੁਸਰਣ ਚਲਦਾ ਹੈ। |

## ਮਾਂ

| | |
|---|---|
| **ਚਾਣਕਯ** | ਆਪਣੇ ਰਾਜੇ ਦੀ ਪਤਨੀ, ਗੁਰੂ ਦੀ ਪਤਨੀ, ਮਿੱਤਰ ਦੀ ਪਤਨੀ, ਸੱਸ ਤੇ ਆਪਣੀ ਮਾਂ, ਇਹ ਮਾਂ ਸਮਾਨ ਹਨ। |
| **ਕਬੀਰ** | ਜਨਨੀ ਜਣੈ ਤ ਭਗਤ ਜਨ ਕੈ ਦਾਤਾ ਕੈ ਸੂਰ॥<br>ਨਹਿ ਤਾਂ ਜਨਨੀ ਬਾਂਝ ਰਹੇ ਕਾਹੇ ਗਵਾਵੇ ਨੂਰ॥ |
| **ਨੈਪੋਲੀਅਨ** | ਮੈਨੂੰ ਚੰਗੀਆਂ ਮਾਵਾਂ ਦਿਓ ਮੈਂ ਤੁਹਾਨੂੰ ਚੰਗੀ ਕੌਮ ਦਿਆਂਗਾ। |
| **ਅਬਰਾਹਮ ਲਿੰਕਨ** | ਜੋ ਕੁਝ ਮੈਂ ਹਾਂ, ਜਾਂ ਹੋਣ ਦੀ ਆਸ ਰੱਖਦਾ ਹਾਂ,<br>ਆਪਣੀ ਫਰਿਸ਼ਤਿਆਂ ਵਰਗੀ ਮਾਂ ਦਾ ਸਦਕਾ ਹਾਂ। |
| **ਐਮਰਸਨ**<br>*ਕੰਡਕਟ ਆਫ ਲਾਈਫ* | ਮਨੁੱਖ ਉਹੀ ਕੁਝ ਹੁੰਦੇ ਹਨ ਜੋ ਉਹਨਾਂ ਨੂੰ ਉਹਨਾਂ ਦੀਆਂ ਮਾਵਾਂ ਬਣਾਉਂਦੀਆਂ ਹਨ। |
| **ਡਬਲਿਊ.ਜੀ. ਬਰਾਊਨ**<br>*ਮਦਰ, ਹੋਮ, ਹੈਵਨ* | ਮਨੁੱਖ ਨੂੰ ਸਭ ਤੋਂ ਮਿੱਠੀਆਂ ਧੁਨਾਂ ਮਾਂ, ਘਰ ਅਤੇ ਸਵਰਗ ਵਿਚ ਸੁਣਦੀਆਂ ਹਨ। |
| **ਐਲਿਸ ਹਾਥੋਰਨ**<br>*ਵਟ ਇਜ਼ ਹੋਮ* | ਮਾਂ ਬਿਨਾਂ ਘਰ ਕੀ ਹੈ? |
| **ਡਬਲਿਊ.ਐਸ.ਰੌਸ**<br>*ਦਿ ਹੈਂਡ ਦੈਟ ਰਾਕਸ ਦਿ ਕਰੇਡਲ* | ਪੰਘੂੜੇ ਨੂੰ ਹਿਲਾਉਣ ਵਾਲਾ ਹੱਥ ਹੀ ਦੁਨੀਆਂ ਤੇ ਰਾਜ ਕਰਦਾ ਹੈ। |
| **ਥੈਕਰੇ**<br>*ਵੈਨਿਟੀ ਫੇਅਰ* | ਮਾਂ ਰੱਬ ਦਾ ਹੀ ਦੂਸਰਾ ਨਾਮ ਹੈ ਜਿਹੜਾ ਛੋਟੇ ਛੋਟੇ ਬੱਚਿਆਂ ਦੇ ਬੁੱਲ੍ਹਾਂ ਅਤੇ ਦਿਲਾਂ ਵਿੱਚੋਂ ਨਿਕਲਦਾ ਹੈ। |
| **ਲਾਲਾ ਹਰਦਿਆਲ** | ਮਾਂ ਦਾ ਪਿਆਰ ਕੇਵਲ ਇਕੋ ਇਕ ਅਜਿਹਾ ਪਿਆਰ ਹੈ ਜਿਹੜਾ ਕਿ ਪ੍ਰਕਾਸ਼ ਦੇ ਵੇਗ ਵਾਂਗ ਹਰ ਹਾਲਤ ਵਿਚ ਅਣਬਦਲਿਆ ਰਹਿੰਦਾ ਹੈ। ਇਹ ਕਦੀ ਵੀ ਲੁਕਦਾ ਨਹੀ, ਇਸਨੂੰ ਸਮਾਂ ਤੇ ਦੂਰੀ ਘੱਟ ਨਹੀਂ ਕਰ ਸਕਦੀ, ਇਸਨੂੰ ਤੁਹਾਡੀ ਅਯੋਗਤਾ ਜਾਂ ਨਾਸ਼ੁਕਰਾਪਣ ਵੀ ਕਮਜ਼ੋਰ ਨਹੀ ਕਰ ਸਕਦੇ। |

**ਆਸਕਰ ਵਾਈਲਡ**
*ਏ ਵੁੱਮੈਨ ਆਫ਼ ਨੋ ਇਮਪੋਰਟੈਂਸ*

ਸਾਰੀਆਂ ਔਰਤਾਂ ਆਪਣੀਆਂ ਮਾਵਾਂ ਵਰਗੀਆਂ ਬਣ ਜਾਂਦੀਆਂ ਹਨ, ਇਹ ਉਹਨਾਂ ਦਾ ਦੁਖਾਂਤ ਹੈ, ਪਰੰਤੂ ਕੋਈ ਵੀ ਮਰਦ ਆਪਣੀ ਮਾਂ ਵਰਗਾ ਨਹੀਂ ਬਣਦਾ, ਇਹ ਉਸਦਾ ਦੁਖਾਂਤ ਹੈ।

**ਗੁਰਬਖਸ਼ ਸਿੰਘ ਪ੍ਰੀਤਲੜੀ**
*ਮਾਂ*

ਜੀਉਣਾ ਵੀ ਇਕੋ ਵਾਰ ਤੇ ਮਾਂ-ਪਿਆਰ ਵੀ ਇਕੋ ਵਾਰ। ਏਸ ਪਿਆਰ ਦਾ ਸੋਮਾ ਜਦੋਂ ਸੁੱਕ ਗਿਆ, ਇਹੋ ਜਿਹੇ ਪਿਆਰ ਦੀ ਕੋਈ ਲਹਿਰ ਤੁਹਾਡੇ ਜੀਵਨ ਨੂੰ ਨਹੀਂ ਚੁੰਮੇਗੀ। ਹੋਰ ਸਾਰੇ ਪਿਆਰ ਕਮਾਏ ਜਾ ਸਕਦੇ ਹਨ, ਢੂੰਡੇ ਜਾਂ ਖਰੀਦੇ ਜਾ ਸਕਦੇ ਹਨ, ਪਰ ਮਾਂ-ਪਿਆਰ ਇਕ ਦਾਤ ਹੈ- ਜਿੰਨਾ ਚਿਰ ਹੈ- ਜਦੋਂ ਖੋਹੀ ਗਈ ਫੇਰ ਇਸਦਾ ਕੋਈ ਬਦਲ ਨਹੀਂ।

**ਗੁਰਬਖਸ਼ ਸਿੰਘ ਪ੍ਰੀਤਲੜੀ**
*ਜ਼ਿੰਦਗੀ ਦੀ ਰਾਸ*

ਮਾਂ-ਗੋਦੀ ਜਮਾਂਦਰੂ ਦਾਤ ਹੈ, ਢੂੰਡਿਆਂ ਨਹੀਂ ਮਿਲਦੀ, ਇਹਦੀ ਸਿੱਕ ਦਿਲ ਦੀਆਂ ਤਹਿਆਂ ਵਿਚ ਸਦਾ ਖਟਕਦੀ ਰਹਿੰਦੀ ਹੈ।

**ਭਗਤ ਪੂਰਨ ਸਿੰਘ**

ਮੇਰੀ ਮਾਂ ਇਕ ਕਲਾਕਾਰ ਸੀ, ਜਿਸਨੇ ਮੇਰੀ ਸ਼ਖਸੀਅਤ ਨੂੰ ਪਿਆਰ ਤੇ ਸ਼ਰਧਾ ਨਾਲ ਘੜਿਆ ਤੇ ਸੰਵਾਰਿਆ ਹੈ।

**ਪ੍ਰੋ. ਪੂਰਨ ਸਿੰਘ**
*ਖੁਲ੍ਹੇ ਮੈਦਾਨ*

ਰੱਬ ਆਪ ਉਤਰਦਾ ਮਾਂ ਦੇ ਦਿਲ ਵਿਚ,
ਉਹਦੀ ਬਾਹਾਂ ਵਿਚ ਝੋਲ ਵਿਚ,
ਰੱਬ ਆਪ ਮਾਂ ਦੀ ਨਦਰ ਉੱਚੀ ਕਰਦਾ-ਸਿੱਧੀ,
ਮਾਂ ਰੱਬ ਦਾ ਕੋਈ ਡਾਢਾ ਸੋਹਣਾ ਆਵੇਸ਼ ਹੈ।
ਮਾਂ ਸਹਿਜ ਸੁਭਾ ਯੋਗੀ ਪਿਆਰ ਦੀ,
ਰੱਬ ਦੇ ਰਚਾਏ ਜੱਗ ਦੀ ਪੂਰਣਤਾ,
ਮਾਂ ਵਿਚ ਰੱਬ ਆਪ,
ਹਰ ਬਾਲ ਲਈ ਨਿੱਤ-ਅਵਤਾਰ ਹੁੰਦਾ,
ਮਾਂ ਦਾ ਦਿਲ ਇਉਂ ਬੱਸ ਰੱਬ ਹੈ।
ਮਾਂ ਦੀ ਲੋਰੀ ਬਾਣੀ ਅਕਾਸ਼ ਹੈ
ਮਾਂ-ਦਿਲ, ਮਾਂ-ਪਿਆਰ, ਮਾਂ ਦੀ ਛਾਵਾਂ, ਮਾਂ ਦੀ ਅਸੀਸ,
ਇਹ ਗੱਲਾਂ ਉਚੀਆਂ, ਬੇ-ਕੀਮਤੀਆਂ,
ਇਹ ਮਾਂ ਹੋਣ ਦੀ ਕਮਾਲ ਕਮਾਈ ਹੈ।

**ਪ੍ਰੋ. ਮੋਹਨ ਸਿੰਘ**
*ਮਾਂ*

ਮਾਂ ਵਰਗਾ ਘਣਛਾਵਾਂ ਬੂਟਾ, ਮੈਨੂੰ ਨਜ਼ਰ ਨਾ ਆਏ।
ਲੈ ਕੇ ਜਿਸ ਤੋਂ ਛਾਂ ਉਧਾਰੀ, ਰੱਬ ਨੇ ਸੁਰਗ ਬਣਾਏ।
ਬਾਕੀ ਕੁੱਲ ਦੁਨੀਆ ਦੇ ਬੂਟੇ ਜੜ੍ਹ ਸੁੱਕਿਆਂ ਮੁਰਝਾਂਦੇ,
ਐਪਰ ਫੁੱਲਾਂ ਦੇ ਮੁਰਝਾਇਆਂ, ਇਹ ਬੂਟਾ ਸੁੱਕ ਜਾਏ।

**ਸ਼ਿਵ ਕੁਮਾਰ ਬਟਾਲਵੀ**
*ਮਾਂ*

ਹੇ ਮੇਰੀ ਮਾਂ
ਤੇਰੇ ਆਪਣੇ ਦੁੱਧ ਵਰਗਾ
ਹੀ ਤੇਰਾ ਸੱਚਾ ਹੈ ਨਾਂ
ਜੀਭ ਹੈ ਜਾਏ ਮਾਖਿਓਂ
ਹਾਏ ਨੀ ਤੇਰਾ ਨਾਂ ਲਿਆ।

**ਨਰਿੰਦਰ ਸਿੰਘ ਕਪੂਰ**
*ਬੂਹੇ ਬਾਰੀਆਂ*

ਮਾਂ ਬਿਨਾਂ ਅਨੁਭਵ ਦੇ ਕਈ ਖੇਤਰ ਸੁੰਨੇ ਰਹਿ ਜਾਂਦੇ ਹਨ, ਮਾਂ ਬਿਨਾਂ ਮਨੁੱਖ ਇਨਸਾਨ ਬਣਨੋਂ ਰਹਿ ਜਾਂਦਾ ਹੈ।

**ਅਗਿਆਤ**

ਜਦੋਂ ਤਕ ਮਾਵਾਂ ਰਹਿਣਗੀਆਂ ਰੱਬ ਵਿਚ ਵਿਸ਼ਵਾਸ ਬਣਿਆ ਰਹੇਗਾ।

**ਅਗਿਆਤ**

ਸਭ ਤੋਂ ਚੰਗਾ ਸਕੂਲ ਮਾਂ ਦਾ ਗੋਡਾ ਹੈ ਜਿਸ ਨਾਲ ਲਗ ਕੇ ਅਗਲੀ ਪੀੜ੍ਹੀ ਜੀਵਨ ਦੇ ਪਹਿਲੇ ਸ਼ਬਦ ਪੜ੍ਹਦੀ ਹੈ।

**ਪੰਜਾਬੀ ਕਹਾਵਤ**

ਮਾਵਾਂ ਠੰਡੀਆਂ ਛਾਵਾਂ।

**ਇਕ ਯਹੂਦੀ ਕਹਾਵਤ**

ਪ੍ਰਮਾਤਮਾ ਹਰ ਥਾਂ ਨਹੀਂ ਪਹੁੰਚ ਸਕਦਾ ਸੀ ਇਸ ਲਈ ਉਸਨੇ ਮਾਵਾਂ ਬਣਾਈਆਂ।

**ਅਗਿਆਤ**

ਜਣਨੀ ਅਤੇ ਜਨਮ ਭੂਮੀ ਸਵਰਗ ਤੋਂ ਵੀ ਉੱਤਮ ਹਨ।

## ਮੂਰਖ

**ਮਹਾਤਮਾ ਬੁੱਧ**
*ਧੰਮਪਦ*

ਭੈੜੇ ਮੂਰਖ ਜਗ ਵਿਚ ਆਪਣੇ ਆਪ ਹੀ ਦੁਸ਼ਮਨ ਹੋਵਣ,
ਕਿਉਂ ਜੋ ਉਹ ਤਾਂ ਏਹੋ ਜਿਹੇ ਬੀਜ ਕੰਮ ਦੇ ਬੋਵਣ,
ਜਿਹੜੇ ਦੂਜਿਆਂ ਖਾਤਰ ਹੋਵਣ ਜਗ ਦੇ ਵਿਚ ਦੁਖਦਾਈ,
ਅਤੇ ਉਹਨਾਂ ਦੀ ਵੀ ਸਹਿਜੇ ਇੱਜ਼ਤ ਸਾਰੀ ਖੋਹਵਣ।
*ਅਨੁਵਾਦ-ਪ੍ਰੋ. ਹਰਨਾਮ ਦਾਸ*

**ਮਹਾਤਮਾ ਬੁੱਧ**

ਮੂਰਖ ਜਿਹੜਾ ਗਿਆਨ ਹੈ ਹਾਸਿਲ ਕਰਦਾ ਜਗ ਵਿਚ,
ਉਸਦੇ ਨਾਲ ਤਾਂ ਉਹ ਕਰਦਾ ਹੈ ਨਿਰਾ ਪੂਰਾ ਵਿਭਚਾਰ,
ਗਿਆਨ ਦੇ ਚਿੱਟੇ ਪੱਖ ਦਾ ਮੂਰਖ ਕਰ ਦਿੰਦਾ ਹੈ ਨਾਸ਼,
ਨਾਲੇ ਆਪਣੇ ਭਾਗਾਂ ਨੂੰ ਵੀ ਕਰਦੈ ਖਜਲ ਖੁਆਰ।

**ਚਾਣਕਯ**
*ਚਾਣਕਯ ਨੀਤੀ*

ਸਦਾ ਮੂਰਖ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਮੂਰਖ ਸਰੀਰਧਾਰੀ ਹੁੰਦਿਆਂ ਵੀ ਪਸ਼ੂ ਸਮਾਨ ਹੁੰਦਾ ਹੈ ਜਿਵੇਂ ਨਾ ਦਿਖਣ ਵਾਲੇ ਕੰਡੇ ਖੁਭਦੇ ਹਨ ਇਸੇ ਤਰ੍ਹਾਂ ਮੂਰਖ ਦੇ ਬਚਨ ਰੂਪੀ ਤੀਰ ਦੂਜਿਆਂ ਨੂੰ ਵਿੰਨ੍ਹ ਦਿੰਦੇ ਹਨ।

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 473*

ਮੰਦਾ ਕਿਸੇ ਨਾ ਆਖੀਐ
ਪੜ੍ਹ ਅੱਖਰ ਏਹੋ ਬੁੱਝੀਐ
ਮੂਰਖ ਨਾਲ ਨਾ ਲੁੱਝੀਐ॥

**ਭਾਈ ਗੁਰਦਾਸ**
*ਵਾਰ 32*

ਮੂਰਖ ਤਿਸਨੋ ਆਖੀਐ ਬੋਲਿ ਨ ਸਮਝੈ ਬੋਲਿ ਨ ਜਾਣੈ।
ਹੋਰ ਕਿਹੁਕਰਿ ਪੁਛੀਐ ਹੋਰ ਕਿਉ ਕਰਿ ਆਖਿ ਵਖਾਣੈ।
ਸਿਖ ਦੇਖਿ ਸਮਝਾਈਐ ਅਰਥੁ ਅਨਰਥੁ ਮਨੈ ਵਿਚਿ ਆਣੈ।
ਵਡਾ ਅਸਮਝ ਨ ਸਮਝਈ ਸੁਰਤਿ ਵਿਹੂਣਾ ਹੋਇ ਹੈਰਾਣੈ।
ਗੁਰਮਤਿ ਚਿਤਿ ਨ ਆਵਈ ਦੁਰਮਤਿ ਮਿਤ੍ਰ ਸਤ੍ਰ ਪਰਵਾਣੈ।
ਅਗਨੀ ਸਪਹੁ ਵਰਜੀਐ ਗੁਣ ਵਿਚਿ ਅਵਗਣ ਕਰੈ ਧਿਙਾਣੈ।
ਮੂਤੇ ਰੋਵੈ ਮਾ ਨ ਸਿਞਾਣੈ॥

**ਹਾਸ਼ਮ ਸ਼ਾਹ**

ਮੂਰਖ ਲੋਕ ਸਦਾ ਸੁਖ ਸੌਂਦੇ ਅਤੇ ਰੋਜ਼ ਕਮਾਵਣ ਪੈਸਾ
ਨਾ ਕੁਝ ਊਚ ਨਾ ਨੀਚ ਪਛਾਣਨ ਅਤੇ ਪ੍ਰੇਮ ਨ ਜਾਣਨ ਕੈਸਾ।

**ਅਬਰਾਹਿਮ ਲਿੰਕਨ**
*ਏ.ਕੇ. ਮੈਕਲਿਓਰ: ਲਿੰਕਨਜ਼ ਯਾਰਨਜ਼ ਐਂਡ ਸਟੋਰੀਜ਼*

ਤੁਸੀਂ ਕੁਝ ਲੋਕਾਂ ਨੂੰ ਸਾਰਾ ਸਮਾਂ ਮੂਰਖ ਬਣਾ ਸਕਦੇ ਹੋ ਅਤੇ ਸਾਰੇ ਲੋਕਾਂ ਨੂੰ ਕੁਝ ਸਮੇਂ ਲਈ ਮੂਰਖ ਬਣਾ ਸਕਦੇ ਹੋ ਪਰੰਤੂ ਤੁਸੀਂ ਸਾਰੇ ਲੋਕਾਂ ਨੂੰ ਸਾਰੇ ਸਮੇਂ ਲਈ ਮੂਰਖ ਨਹੀਂ ਬਣਾ ਸਕਦੇ।

**ਅਲੈਗਜ਼ਾਂਡਰ ਪੋਪ**
*ਐਸੇ ਆਨ ਕਰਿਟੀਸਿਜ਼ਮ*

ਜਿਸ ਥਾਂ ਵੱਲ ਦੇਵਤੇ ਜਾਣ ਤੋਂ ਵੀ ਡਰਦੇ ਹਨ, ਮੂਰਖ ਉਸ ਪਾਸੇ ਵੱਲ ਭੱਜੇ ਜਾਂਦੇ ਹਨ।

**ਰਾਮਕ੍ਰਿਸ਼ਨ ਪਰਮਹੰਸ**

ਸਿਆਣਾ ਮਨੁੱਖ ਹਮੇਸ਼ਾਂ ਕਹਿੰਦਾ ਹੈ, "ਹੇ ਪ੍ਰਮਾਤਮਾ ਤੂੰ ਹੀ ਤੂੰ ਹੈ।" ਪਰੰਤੂ ਅਗਿਆਨੀ ਅਤੇ ਭਰਮ ਦਾ ਸ਼ਿਕਾਰ ਮਨੁੱਖ ਕਹਿੰਦਾ ਹੈ, "ਮੈਂ ਹੀ ਮੈਂ ਹਾਂ।"

**ਜਾਹਨ ਗੇ**
**ਫੇਬਲਜ਼**

ਸਕੂਲਾਂ ਵਿਚ ਇਹ ਬਹੁਤ ਵੱਡੀ ਭੁੱਲ ਕੀਤੀ ਜਾਂਦੀ ਹੈ ਕਿ ਕਿਸਮਤ ਹਮੇਸ਼ਾਂ ਮੂਰਖਾਂ ਦਾ ਸਾਥ ਦਿੰਦੀ ਹੈ।

**ਜਾਰਜ ਹਰਬਰਟ**

ਵਧੇਰੇ ਖੁਸ਼ਹਾਲੀ ਮੂਰਖਾਂ ਨੂੰ ਤਬਾਹ ਕਰ ਦਿੰਦੀ ਹੈ ਅਤੇ ਬੁੱਧੀਮਾਨਾਂ ਲਈ ਵੀ ਇਕ ਖਤਰਾ ਹੁੰਦੀ ਹੈ।

**ਗੈਟੇ**

ਮੂਰਖਤਾ ਸਭ ਕੁਝ ਕਰ ਲੈਂਦੀ ਹੈ, ਪਰ ਬੁੱਧੀ ਦਾ ਆਦਰ ਨਹੀਂ ਕਰ ਸਕਦੀ।

**ਲੈਨਿਨ**

ਬਾਰਾਂ ਗਿਆਨੀ ਇਕ ਘੰਟੇ ਵਿਚ ਜਿਤਨੇ ਪ੍ਰਸ਼ਨਾਂ ਦਾ ਉੱਤਰ ਦੇ ਸਕਦੇ ਹਨ, ਉਸ ਤੋਂ ਕਿਤੇ ਜ਼ਿਆਦਾ ਪ੍ਰਸ਼ਨ ਮੂਰਖ ਵਿਅਕਤੀ ਇਕ ਮਿੰਟ ਵਿਚ ਪੁੱਛ ਸਕਦਾ ਹੈ।

**ਫਰਾਂਸਿਸ ਬੇਕਨ**

ਦੌਲਤ ਜਿਸਨੂੰ ਆਪਣਾ ਪਿਆਰਾ ਮਿੱਤਰ ਬਣਾ ਲੈਂਦੀ ਹੈ ਉਸਨੂੰ ਮੂਰਖ ਬਣਾ ਕੇ ਹੀ ਛੱਡਦੀ ਹੈ।

**ਰਸੂਲ ਹਮਜ਼ਾਤੋਵ**
*ਮੇਰਾ ਦਾਗ਼ਿਸਤਾਨ*

ਮੂਰਖ ਚੀਕ ਮਾਰ ਕੇ ਚਾਕ੍ਰਿਤ ਕਰਦਾ ਹੈ, ਪਰ ਸਿਆਣਾ ਵੇਲੇ ਸਿਰ ਢੁਕਵੀਂ ਗੱਲ ਕਹਿ ਕੇ।

| | |
|---|---|
| ਜਸਵੰਤ ਸਿੰਘ ਕੰਵਲ<br>*ਪੂਰਨਮਾਸ਼ੀ* | ਅਕਲ, ਅਕਲ ਅੱਗੇ ਅਸਰ ਕਰਦੀ ਹੈ, ਮੂਰਖ ਅੱਗੇ ਅਫਲਾਤੂਨ ਨੇ ਵੀ ਹੱਥ ਬੰਨ੍ਹੇ ਸਨ। |
| ਇਕ ਕਹਾਵਤ | ਮੂਰਖ ਮਿੱਤਰ ਨਾਲੋਂ ਇਕ ਸਿਆਣਾ ਦੁਸ਼ਮਣ ਚੰਗਾ ਹੈ। |
| ਇਕ ਕਹਾਵਤ | ਮੂਰਖ ਘਰ ਬਣਾਉਂਦੇ ਹਨ ਅਤੇ ਸਿਆਣੇ ਉਹਨਾਂ ਵਿਚ ਰਹਿੰਦੇ ਹਨ। |
| ਇਕ ਕਹਾਵਤ | ਸੌ ਸਿਆਣੇ ਇਕ ਮਤ, ਮੂਰਖ ਆਪੋ ਆਪਣੀ। |
| ਭਰਥਰੀ ਹਰੀ | ਗਿਆਨੀ ਕੇ ਹਮ ਗੁਰੂ ਹੈਂ, ਮੂਰਖ ਕੇ ਹਮ ਦਾਸ। |

## ਮੌਕਾ

| | |
|---|---|
| ਸੋਫੋਕਲੀਜ | ਮੌਕਾ ਉਹਨਾਂ ਦੀ ਸਹਾਇਤਾ ਕਦੇ ਨਹੀਂ ਕਰਦਾ ਜੋ ਆਪਣੀ ਸਹਾਇਤਾ ਨਹੀਂ ਕਰਦੇ। |
| ਚਾਰਲਸ | ਮੌਕਾ ਗਵਾ ਲਿਆ ਤਾਂ ਸਮਝੋ ਸਫਲਤਾ ਗਵਾ ਲਈ। |
| ਫਰਾਂਸਿਸ ਬੇਕਨ<br>*ਐਸੇਜ਼* | ਇਕ ਸਿਆਣਾ ਆਦਮੀ ਉਸ ਨਾਲੋਂ ਕਿਤੇ ਵੱਧ ਮੌਕੇ ਬਣਾ ਲਵੇਗਾ ਜਿਤਨੇ ਉਸਨੂੰ ਮਿਲਦੇ ਹਨ। |
| ਰਿਚਰਡ ਬ੍ਰੇਥਵੇਟ | ਸਮਾਂ ਅਤੇ ਸਮੁੰਦਰ ਦੀ ਲਹਿਰ ਕਿਸੇ ਦੀ ਉਡੀਕ ਨਹੀਂ ਕਰਦੇ। |
| ਯੂਰੀਪੀਡੀਜ਼ | ਮੌਕਾ ਬੁੱਧੀਮਾਨਾਂ ਦੇ ਪੱਖ ਵਿਚ ਲੜਦਾ ਹੈ। |
| ਫਰੈਂਕਲਿਨ | ਅੱਜ, ਆਉਣ ਵਾਲੇ ਦੋ ਦਿਨਾਂ ਦੇ ਬਰਾਬਰ ਹੈ। |

## ਮਹਾਨਤਾ

| | |
|---|---|
| ਸ਼ੇਕਸਪੀਅਰ<br>*ਟਵੈਲਫਥ ਨਾਈਟ* | ਕੁਝ ਵਿਅਕਤੀ ਜਨਮ ਤੋਂ ਹੀ ਮਹਾਨ ਹੁੰਦੇ ਹਨ, ਕੁਝ ਮਹਾਨਤਾ ਪ੍ਰਾਪਤ ਕਰਦੇ ਹਨ ਅਤੇ ਕੁਝ ਅਜਿਹੇ ਹੁੰਦੇ ਹਨ ਜਿਹਨਾਂ ਉਪਰ ਮਹਾਨਤਾ ਠੋਸੀ ਜਾਂਦੀ ਹੈ। |
| ਵਿਲੀਅਮ ਬਲੇਕ<br>*ਨੌਮਿਕ ਫਰਗਿਜ਼* | ਮਹਾਨ ਕਾਰਜ ਤਦ ਹੁੰਦੇ ਹਨ ਜਦ ਮਨੁੱਖ ਅਤੇ ਪਰਬਤ ਆਪਸ ਵਿਚ ਮਿਲਦੇ ਹਨ। ਇਹ ਗਲੀਆਂ ਵਿਚ ਇਕ ਦੂਸਰੇ ਨਾਲ ਖਹਿਣ ਦੁਆਰਾ ਨਹੀਂ ਹੁੰਦੇ। |

ਬਾਇਰਨ
*ਮੇਰੀਨੋ ਫਾਲੀਰੋ*

ਉਹ ਕਦੀ ਵੀ ਖਤਮ ਨਹੀਂ ਹੁੰਦੇ ਜਿਹੜੇ ਕਿਸੇ ਮਹਾਨ ਉਦੇਸ਼ ਲਈ ਮਰਦੇ ਹਨ।

ਪੀ. ਜੇ. ਪਰਾਊਡਨ
*ਰੈਵੋਲੂਸ਼ਨਜ਼ ਆਫ ਪੈਰਿਸ-ਮਾਟੋ*

ਮਹਾਨ ਕੇਵਲ ਇਸ ਕਰਕੇ ਮਹਾਨ ਹੁੰਦੇ ਹਨ ਕਿਉਂਕਿ ਅਸੀਂ ਆਪਣੇ ਗੋਡਿਆਂ ਭਾਰ ਹੁੰਦੇ ਹਾਂ। ਆਉ ਆਪਾਂ ਖੜ੍ਹੇ ਹੋਈਏ।

ਸਿਨੇਕਾ
*ਆਨ ਦਿ ਹੈਪੀ ਲਾਈਫ*

ਜਿਸ ਤਰ੍ਹਾਂ ਕੁੱਤੇ ਅਜਨਬੀਆਂ ਉਪਰ ਭੌਂਕਦੇ ਹਨ ਬਿਲਕੁਲ ਉਸੇ ਤਰ੍ਹਾਂ ਮਹਾਨ ਵਿਅਕਤੀਆਂ ਉਪਰ ਭੌਂਕਣਾ ਭੀੜ ਦੀ ਆਦਤ ਹੁੰਦੀ ਹੈ।

## ਮਹਿਮਾਨ

ਮਨੂ
*ਮਨੂ ਸਿਮ੍ਰਿਤੀ*

ਘਰ ਵਿਚ ਜੋ ਖਾਣ ਯੋਗ ਪਦਾਰਥ ਮਹਿਮਾਨ ਨੂੰ ਨਾ ਖਵਾਏ ਜਾਣ ਉਹ ਪਦਾਰਥ ਘੀ, ਦੁੱਧ, ਮਿਠਾਈ ਆਦਿ ਉਸ ਦਿਨ ਖੁਦ ਵੀ ਨਹੀਂ ਖਾਣੇ ਚਾਹੀਦੇ। ਅਤਿਥੀ ਦੀ ਪੂਜਾ ਕਰਨ ਨਾਲ ਧਨ, ਉਮਰ, ਜਸ ਅਤੇ ਸੁਰਗ ਦੀ ਪ੍ਰਾਪਤੀ ਹੁੰਦੀ ਹੈ।

ਮਨੂ
*ਮਨੂ ਸਿਮ੍ਰਿਤੀ*

ਗ੍ਰਹਿਸਥੀ ਦੇ ਘਰ ਵਿਚ ਸਿਰਫ ਇਕ ਰਾਤ ਕੱਟਣ ਵਾਲੇ ਨੂੰ ਅਤਿਥੀ ਕਿਹਾ ਗਿਆ ਹੈ ਕਿਉਂਕਿ ਉਸ ਦੇ ਆਉਣ ਅਤੇ ਠਹਿਰਨ ਦੀ ਤਿਥੀ ਦਾ ਪਤਾ ਨਹੀਂ ਹੁੰਦਾ। ਇਸ ਲਈ ਉਸਨੂੰ ਅਤਿਥੀ ਕਿਹਾ ਜਾਂਦਾ ਹੈ।

ਰਸੂਲ ਹਮਜ਼ਾਤੋਵ

ਰਾਹੀਆ, ਜੇ ਤੂੰ ਸਾਡੇ ਕੋਲੋਂ ਲੰਘ ਜਾਵੇਂ ਮੂੰਹ ਫੇਰ,
ਘੋਰ ਤੂਫ਼ਾਨ ਤੇ ਬਿਜਲੀਆਂ ਤੈਨੂੰ ਲੈਸਨ ਰਾਹ ਵਿਚ ਘੇਰ।
ਜੇ ਤੈਨੂੰ ਨਾ ਖੁਸ਼ੀ ਮਿਲੇ ਮੇਰੇ ਘਰ ਆਏ ਮਹਿਮਾਨ
ਮੈਨੂੰ ਵਾਹ ਵੈਰੀ ਕਰਨ ਫਿਰ ਬਿਜਲੀਆਂ ਤੇ ਤੂਫ਼ਾਨ।

## ਮਿੱਤਰਤਾ

ਅਰਸਤੂ

ਇਕ ਸੱਚਾ ਮਿੱਤਰ ਦੋ ਸਰੀਰਾਂ ਵਿਚ ਇਕ ਆਤਮਾ ਦੇ ਸਮਾਨ ਹੁੰਦਾ ਹੈ।

ਚਾਣਕਯ

ਦ੍ਰਿੜ ਮਿੱਤਰਤਾ ਲਈ ਮਿੱਤਰ ਨਾਲ ਬਹਿਸ ਕਰਨਾ ਅਤੇ ਉਧਾਰ ਲੈਣਾ ਦੇਣਾ ਛੱਡ ਦੇਵੇ।

| | |
|---|---|
| ਚਾਣਕਯ<br>*ਚਾਣਕਯ ਨੀਤੀ* | ਜੋ ਮਿੱਤਰ ਮੂੰਹ ਤੇ ਮਿੱਠੀਆਂ ਗੱਲਾਂ ਤੇ ਪਿੱਠ ਪਿੱਛੇ ਚੁਗਲੀ ਕਰੇ, ਇੱਜ਼ਤ ਨੂੰ ਘਟਾਵੇ, ਕੰਮ ਵਿਚ ਵਿਗਾੜ ਪੈਦਾ ਕਰੇ, ਉਸਨੂੰ ਵਿਸ਼ ਦੇ ਭਰੇ ਘੜੇ ਦੀ ਤਰ੍ਹਾਂ ਜਿਸ ਵਿਚ ਥੋੜ੍ਹਾ ਜਿਹਾ ਦੁੱਧ ਮਿਲਿਆ ਹੋਵੇ, ਦੂਰੋਂ ਹੀ ਤਿਆਗ ਦੇਣਾ ਚਾਹੀਦਾ ਹੈ। |
| ਸ਼ੇਕਸਪੀਅਰ<br>*ਐਜ਼ ਯੂ ਲਾਈਕ ਇਟ* | ਬਹੁਤਾ ਕਰਕੇ ਮਿੱਤਰਤਾ ਵਿਖਾਵਾ ਹੁੰਦੀ ਹੈ ਅਤੇ ਪਿਆਰ ਕੇਵਲ ਮੂਰਖਤਾ। |
| ਖ਼ਲੀਲ ਜਿਬਰਾਨ<br>*ਪੈਗ਼ੰਬਰ* | ਤੁਹਾਡਾ ਦੋਸਤ ਇਕ ਅਜਿਹਾ ਖੇਤ ਹੈ ਜਿਸਨੂੰ ਤੁਸੀਂ ਪਿਆਰ ਨਾਲ ਬੀਜਦੇ ਅਤੇ ਸ਼ੁਕਰਾਨੇ ਨਾਲ ਵੱਢਦੇ ਹੋ। |
| ਖ਼ਲੀਲ ਜਿਬਰਾਨ<br>*ਪੈਗ਼ੰਬਰ* | ਦੋਸਤੀ ਵਿਚ, ਬਿਨਾਂ ਸ਼ਬਦਾਂ ਦੇ, ਸਾਰੀਆਂ ਸੋਚਾਂ, ਸਾਰੀਆਂ ਖਾਹਸ਼ਾਂ ਤੇ ਸਾਰੀਆਂ ਅਭਿਲਾਸ਼ਾਵਾਂ ਜਨਮ ਲੈਂਦੀਆਂ ਹਨ ਤੇ ਇਹਨਾਂ ਸਾਰੀਆਂ ਸੋਚਾਂ, ਖਾਹਸ਼ਾਂ ਤੇ ਅਭਿਲਾਸ਼ਾਵਾਂ ਨੂੰ ਇਕ ਚੁੱਪ ਕੀਤੀ ਖੁਸ਼ੀ ਨਾਲ ਆਪੋ ਵਿਚ ਵੰਡ ਲਿਆ ਜਾਂਦਾ ਹੈ। |
| ਖ਼ਲੀਲ ਜਿਬਰਾਨ<br>*ਪੈਗ਼ੰਬਰ* | ਵਕਤ ਤੇ ਵਿਨਾਸ਼ ਲਈ ਨਹੀਂ, ਸਗੋਂ ਵਕਤ ਦੇ ਜੀਣ ਲਈ ਤੁਹਾਨੂੰ ਆਪਣੇ ਦੋਸਤ ਦੀ ਲੋੜ ਹੋਣੀ ਚਾਹੀਦੀ ਹੈ। |
| ਅਚਾਰੀਆ ਰਾਮਚੰਦਰ ਸ਼ੁਕਲ | ਸੱਚੀ ਮਿੱਤਰਤਾ ਵਿਚ ਉੱਤਮ ਵੈਦ ਵਾਲੀ ਨਿਪੁੰਨਤਾ ਅਤੇ ਪਰਖ ਹੁੰਦੀ ਹੈ, ਚੰਗੀ ਤੋਂ ਚੰਗੀ ਮਾਂ ਵਰਗਾ ਧੀਰਜ ਅਤੇ ਕੋਮਲਤਾ ਹੁੰਦੀ ਹੈ। |
| ਡਾਰਸੀ. ਡਬਲਿਊ ਥੌਂਪਸਨ<br>*ਸੇਲਜ਼ ਐਟਿਕੀ* | ਮੈਂ ਆਪਣੇ ਆਪ ਨੂੰ ਦੁਸ਼ਮਣ ਤੋਂ ਬਚਾ ਸਕਦਾ ਹਾਂ, ਪਰੰਤੂ ਇਕ ਮੂਰਖ ਮਿੱਤਰ ਤੋਂ ਮੈਨੂੰ ਰੱਬ ਹੀ ਬਚਾਵੇ। |
| ਆਰ. ਡਬਲਿਊ. ਐਮਰਸਨ | ਮਿੱਤਰ ਬਣਾਉਣ ਦਾ ਕੇਵਲ ਇਕੋ ਇਕ ਢੰਗ ਇਹ ਹੈ ਕਿ ਤੁਸੀਂ ਆਪ ਮਿੱਤਰ ਬਣ ਜਾਵੋ। |
| ਲਿਓਨਾਰਦ ਰਾਈਟ<br>*ਡਿਸਪਲੇ ਆਫ਼ ਡਿਊਟੀ* | ਪੁਰਾਣੀ ਲੱਕੜ ਬਾਲਣ ਲਈ ਵਧੀਆ ਹੁੰਦੀ ਹੈ। ਪੁਰਾਣਾ ਘੋੜਾ ਚੜ੍ਹਨ ਲਈ ਵਧੀਆ ਹੁੰਦਾ ਹੈ। ਪੁਰਾਣੀਆਂ ਪੁਸਤਕਾਂ ਪੜ੍ਹਨ ਲਈ ਵਧੀਆ ਹੁੰਦੀਆਂ ਹਨ ਅਤੇ ਪੁਰਾਣੀ ਸ਼ਰਾਬ ਪੀਣ ਲਈ ਵਧੀਆ ਹੁੰਦੀ ਹੈ, ਇਸੇ ਤਰ੍ਹਾਂ ਪੁਰਾਣੇ ਮਿੱਤਰ ਸਭ ਤੋਂ ਵੱਧ ਭਰੋਸੇਯੋਗ ਹੁੰਦੇ ਹਨ। |
| ਚਰਟਨ ਕਾਲਿਨਜ਼<br>*ਐਫੋਰਿਜ਼ਮਜ਼* | ਖੁਸ਼ਹਾਲੀ ਵਿਚ ਸਾਡੇ ਮਿੱਤਰ ਸਾਨੂੰ ਜਾਣਦੇ ਹਨ; ਮੁਸੀਬਤ ਵਿਚ ਅਸੀਂ ਆਪਣੇ ਮਿੱਤਰਾਂ ਨੂੰ ਜਾਣਦੇ ਹਾਂ। |
| ਸ਼ੈਲੇ | ਆ ਜਿੰਦੇ ਅਸੀਂ ਰਲ ਮਿਲ ਬਹੀਏ<br>ਕੋਈ ਨਾ ਕੱਲਾ ਜੀਵੇ।<br>ਚਸ਼ਮੇ ਤੇ ਦਰਿਆ ਮਿਲ ਬਹਿੰਦੇ, |

ਨਦੀਆਂ ਨਾਲ ਸਮੁੰਦਰ।
ਦੇਵੀ ਹਵਾਵਾਂ ਰਲ ਮਿਲ ਝੁੱਲਣ,
ਮਿੱਠੀ ਪ੍ਰੀਤ ਸਭ ਪਾਂਦੇ।

**ਨਾਨਕ ਸਿੰਘ**
*ਅਧ ਖਿੜਿਆ ਫੁੱਲ*

ਦੁਨੀਆਂ ਵਿਚ ਵਿਖਾਵੇ ਦਾ ਪਿਆਰ ਕਰਨ ਵਾਲੇ ਸਾਥੀ ਤਾਂ ਬਥੇਰੇ ਲਭ ਪੈਂਦੇ ਹਨ, ਪਰ ਵਫਾਦਾਰ ਸਾਥੀ ਲੱਭਣਾ ਸੁਖਾਲਾ ਨਹੀਂ।

**ਸ਼ਿਵ ਕੁਮਾਰ ਬਟਾਲਵੀ**
*ਮਸੀਹਾ*

ਜ਼ਿੰਦਗੀ ਦੇ ਵਾਰਸੋ
ਇਸ ਫਰਜ਼ ਨੂੰ ਪੂਰਾ ਕਰੋ
ਤੇ ਦੋਸਤੀ ਦੇ ਰੰਗ ਨੂੰ
ਕੁਝ ਹੋਰ ਵੀ ਗੂਹੜਾ ਕਰੋ
ਇਹ ਜੋ ਸਾਡੀ ਦੋਸਤੀ ਦਾ
ਸਰਦ ਮੌਸਮ ਆ ਗਿਐ
ਏਸ ਮੌਸਮ ਦੀ ਤਲੀ ਤੇ
ਸੁਲਗਦੇ ਸੂਰਜ ਧਰੋ।

**ਥਾਮਸ ਫੁੱਲਰ**

ਇਕ ਚੰਗਾ ਮਿੱਤਰ ਮੇਰਾ ਸਭ ਤੋਂ ਨਜ਼ਦੀਕੀ ਰਿਸ਼ਤੇਦਾਰ ਹੈ।

**ਅਗਿਆਤ**

ਖੁਸ਼ਹਾਲੀ ਮਿੱਤਰ ਬਣਾਉਂਦੀ ਹੈ ਅਤੇ ਮੰਦਹਾਲੀ ਉਹਨਾਂ ਨੂੰ ਪਰਖਦੀ ਹੈ।

**ਅਗਿਆਤ**

ਮਿੱਤਰ ਬਣਾਉਣ ਲਈ ਇਨਸਾਨ ਨੂੰ ਮਿੱਤਰ ਪਲ ਬਣਨਾ ਪੈਂਦਾ ਹੈ।

## ਮਾਇਆ

**ਮਹਾਤਮਾ ਬੁੱਧ**
*ਧੱਮਪਦ*

ਭਾਵੇਂ ਇਕ ਜਨ ਪੜ੍ਹੇ ਅਗਿਣਤ ਪੁਸਤਕ ਧਰਮ ਸੰਦੇ,
ਪਰ ਮਾਇਆ ਦੇ ਵੱਸ ਹੋ ਕੇ ਜੋ ਕੰਮ ਕਰਦਾ ਹੈ ਗੰਦੇ,
ਦੂਜਿਆਂ ਦੀਆਂ ਗਊਆਂ ਗਿਣਨ ਵਾਲੇ ਪਾਲੀ ਵਾਂਗ,
ਛੁੱਟ ਨਾ ਸਕਣ ਉਸ ਬੰਦੇ ਤੋਂ ਹਰਗਿਜ਼ ਦੁੱਖ ਮਈ ਧੰਦੇ।
*ਅਨੁਵਾਦ- ਪ੍ਰੋ. ਹਰਨਾਮ ਦਾਸ*

**ਮਹਾਤਮਾ ਬੁੱਧ**
*ਧੱਮਪਦ*

ਮਾਇਆ ਮਈ ਤ੍ਰਿਸ਼ਨਾ ਤੋਂ ਹੀ ਦੁੱਖ ਪੈਦਾ ਹੁੰਦਾ,
ਮਾਇਆ ਮਈ ਤ੍ਰਿਸ਼ਨਾ ਤੋਂ ਹੀ ਭੈ ਪੈਦਾ ਹੁੰਦਾ,
ਮਾਇਕ ਤ੍ਰਿਸ਼ਨਾ ਤੋਂ ਉੱਚਾ ਜਨ ਦੁੱਖ ਭੈ ਤੋਂ ਛੁਟ ਜਾਂਦੈ,
ਮਾਇਕ ਤ੍ਰਿਸ਼ਨਾ ਤੋਂ ਉੱਚਾ ਜਨ ਸੱਚ ਦੇ ਵਿਚ ਸਮਾਂਦੈ।
*ਅਨੁਵਾਦ- ਪ੍ਰੋ. ਹਰਨਾਮ ਦਾਸ*

**ਗੁਰੂ ਅਮਰਦਾਸ**
*ਪੰਨਾ 570*

ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ।

**ਗੁਰੂ ਅਮਰਦਾਸ**
*ਪੰਨਾ 1087*

ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ॥
ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ॥

**ਗੁਰੂ ਅਰਜਨ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 499*

ਮਾਤ ਪਿਤਾ ਭਾਈ ਸੁਤ ਬੰਧਪ ਤਿਨ ਕਾ ਬਲੁ ਹੈ ਥੋਰਾ॥
ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ।

**ਗੁਰੂ ਅਰਜਨ ਦੇਵ**
*ਪੰਨਾ 1426*

ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ॥
ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ॥

**ਸ਼ਾਹ ਹੁਸੈਨ**

ਕਾਈ ਬਾਤ ਚੱਲਣ ਦੀ ਤੂੰ ਕਰ ਵੋਏ,
ਇਤੈ ਰਹਿਣਾ ਨਾਹੀਂ।
ਸਾਢੇ ਤ੍ਰੈ ਹੱਥ ਮਿਲਖ ਬੰਦੇ ਦੀ,
ਗੋਰ ਨਿਮਾਣੀ ਘਰ ਵੋਏ।
ਉੱਚੇ ਮੰਦਰ ਸੁਨਹਿਰੀ ਛੱਜੇ,
ਵਿਚ ਰਖਾਇਆ ਦਰ ਵੋਏ।
ਜਿਸ ਮਾਇਆ ਦਾ ਮਾਣ ਕਰੇਂਦਾ,
ਸੋ ਦੂਤਾਂ ਦਾ ਘਰ ਵੋਏ।

## ਮਾਂ-ਬੋਲੀ

**ਗੁਰਬਖਸ਼ ਸਿੰਘ ਪ੍ਰੀਤਲੜੀ**
*ਜ਼ਿੰਦਗੀ ਦੀ ਰਾਸ*

ਸਾਰੇ ਬ੍ਰਹਿਮੰਡ ਦੀਆਂ ਕੁੰਜੀਆਂ, ਇਹ ਸ਼ਬਦ, ਭਾਵੇਂ ਹੋਰ ਕਿਤੋਂ ਵੀ ਲਭ ਪੈਣ, ਪਰ ਮਨੁੱਖੀ ਦਿਲ ਵਿਚ ਲੁਕੇ ਕਈ ਖਜ਼ਾਨਿਆਂ ਦੀਆਂ ਕੁੰਜੀਆਂ ਸਿਰਫ਼ ਮਾਂ-ਬੋਲੀ ਦੇ ਸ਼ਬਦਾਂ ਵਿੱਚੋਂ ਹੀ ਲੱਭ ਸਕਦੀਆਂ ਹਨ।

**ਗੁਰਬਖਸ਼ ਸਿੰਘ ਪ੍ਰੀਤਲੜੀ**
*ਜ਼ਿੰਦਗੀ ਦੀ ਰਾਸ*

ਜਿਹਨਾਂ ਨੇ ਆਪਣੀ ਮਾਂ-ਬੋਲੀ ਨੂੰ ਸਤਿਕਾਰਿਆ ਹੈ ਉਹ ਹਰ ਕਿਸੇ ਦੀ ਮਾਂ-ਬੋਲੀ ਦਾ ਸਤਿਕਾਰ ਕਰਦੇ ਹਨ .............. ਮਨੁੱਖ ਏਨਾ ਆਪਣੀ ਮਾਂ ਦਾ ਬੱਚਾ ਨਹੀਂ, ਜਿੰਨਾ ਆਪਣੀ ਮਾਂ-ਬੋਲੀ ਦਾ ਬੱਚਾ ਹੁੰਦਾ ਹੈ, ਤੇ ਜਿਹੜੇ ਲੋਕਾਂ ਨੂੰ ਉਹਨਾਂ ਦੀ ਮਾਂ-ਬੋਲੀ ਤੋਂ ਵਿਰਵਿਆ ਰਖਿਆ ਜਾਂਦਾ ਹੈ, ਉਹਨਾਂ ਦੇ ਜਜ਼ਬਿਆਂ ਦੇ ਕਈ ਭੰਡਾਰ ਬੰਦ ਹੀ ਪਏ ਰਹਿ ਜਾਂਦੇ ਹਨ।

# ਮਨੁੱਖ

**ਮਨੂ**
*ਮਨੂ ਸਿਮ੍ਰਿਤੀ*

ਪ੍ਰਾਣੀ ਇਕੱਲਾ ਹੀ ਪੈਦਾ ਹੁੰਦਾ ਹੈ ਅਤੇ ਇਕੱਲਾ ਹੀ ਮਰਦਾ ਹੈ, ਇੱਕਲਾ ਹੀ ਸੁਖ ਭੋਗਦਾ ਹੈ ਅਤੇ ਇੱਕਲਾ ਹੀ ਪਾਪ ਭੋਗਦਾ ਹੈ।

**ਚਾਣਕਯ**
*ਚਾਣਕਯ ਨੀਤੀ*

ਅੱਜ ਸਮਾਂ ਕਿਹੋ ਜਿਹਾ ਹੈ, ਮੇਰੇ ਕਿੰਨੇ ਦੋਸਤ ਹਨ? ਮੈਂ ਕਿਸ ਦੇਸ਼ ਵਿਚ ਰਹਿੰਦਾ ਹਾਂ? ਮੈਂ ਕਿਸ ਦਾ ਹਾਂ? ਮੇਰਾ ਕੌਣ ਹੈ? ਮੇਰੀ ਤਾਕਤ ਕਿੰਨੀ ਹੈ? ਇਨ੍ਹਾਂ ਤੱਤਾਂ ਦਾ ਮਨੁੱਖ ਨੂੰ ਹਮੇਸ਼ਾਂ ਚਿੰਤਨ ਕਰਨਾ ਚਾਹੀਦਾ ਹੈ।

**ਭਗਤ ਕਬੀਰ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1366*

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨਾ ਬਾਰੈ ਬਾਰ
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨਾ ਲਾਗਹਿ ਡਾਰ॥

**ਗੁਰੂ ਅਰਜਨ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 267*

ਕਰਤੂਤਿ ਪਸੂ ਕੀ ਮਾਨਸ ਜਾਤਿ
ਲੋਕ ਪਚਾਰਾ ਕਰੈ ਦਿਨ ਰਾਤ॥
ਬਾਹਰਿ ਭੇਖ ਅੰਤਰ ਮਲੁ ਮਾਇਆ॥
ਛਪਸਿ ਨਾਹਿ ਕਛੁ ਕਰੈ ਛਪਾਇਆ॥

**ਸਵਾਮੀ ਵਿਵੇਕਾਨੰਦ**

ਮਨੁੱਖ ਨੂੰ ਤਦ ਤੱਕ ਮਨੁੱਖ ਕਿਹਾ ਜਾ ਸਕਦਾ ਹੈ, ਜਦ ਤੱਕ ਉਹ ਪ੍ਰਕਿਰਤੀ ਤੋਂ ਉਪਰ ਉਠਣ ਲਈ ਖੁਦ ਸੰਘਰਸ਼ ਕਰਦਾ ਹੈ।

**ਪ੍ਰੋ. ਪੂਰਨ ਸਿੰਘ**
*ਖੁਲ੍ਹੇ ਘੁੰਡ*

ਆਦਮੀ ਸਾਰੇ ਇਕੋ ਜਿਹੇ,
ਸਾਹ ਸਤ ਭੀ ਇਕ ਹੈ,
ਨੁਹਾਰਾਂ ਮਿਲਦੀਆਂ, ਲਹੂ ਮਿਲਦਾ
ਹੈਵਾਨਾਂ, ਇਨਸਾਨਾਂ ਦਾ, ਪੰਛੀਆਂ-
ਫੁੱਲਾਂ ਦਾ, ਪੱਤੀਆਂ, ਜਵਾਹਰਾਤਾਂ ਦਾ-
ਫਿਰ ਅਚਰਜ ਇਹ ਰੰਗ, ਹਰ ਕੋਈ ਵੱਖਰਾ।

**ਮਹਾਤਮਾ ਗਾਂਧੀ**

ਮਨੁੱਖ ਸਿਰਫ ਪ੍ਰਮਾਤਮਾ ਦਾ ਪ੍ਰਤੀਨਿਧੀ ਹੈ।

**ਜੈ ਸ਼ੰਕਰ ਪ੍ਰਸਾਦ**

ਮਨੁੱਖ ਬਹੁਤ ਢੌਂਗੀ ਜੀਵ ਹੈ—ਉਹ ਦੂਸਰਿਆਂ ਨੂੰ ਉਹੀ ਸਿਖਾਉਣ ਦਾ ਯਤਨ ਕਰਦਾ ਹੈ, ਜਿਸਨੂੰ ਖੁਦ ਕਦੇ ਨਹੀਂ ਸਮਝਦਾ।

**ਡਾ. ਰਾਧਾ ਕ੍ਰਿਸ਼ਨਨ**

ਮਾਨਵ ਦਾ ਦਾਨਵ ਹੋਣਾ ਉਸਦੀ ਹਾਰ ਹੈ। ਮਾਨਵ ਦਾ ਮਹਾ ਮਾਨਵ ਹੋਣਾ ਉਸਦਾ ਚਮਤਕਾਰ ਹੈ।

**ਇਕਬਾਲ**

ਖੁਦਾ ਤਾਂ ਮਿਲਦਾ ਹੈ ਇਨਸਾਨ ਨਹੀਂ ਮਿਲਦਾ,
ਇਹ ਚੀਜ਼ ਉਹ ਹੈ ਕਿ ਦੇਖੀ ਕਿਤੇ-ਕਿਤੇ ਮੈਂ।

ਬਾਵਾ ਬਲਵੰਤ

ਇਹ ਈਸ਼ਵਰ ਪਾਖੰਡ ਤੇ ਕੁਰਬਾਨੀਆਂ ਪਾਖੰਡ ਹੈ
ਆਦਮੀ ਦਾ ਅਸਲ 'ਚ ਦਾਰੂ ਹੀ ਆਦਮੀ।

ਨੀਤਸ਼ੇ

ਅਜੋਕਾ ਮਨੁੱਖ ਜਾਨਵਰ ਅਤੇ ਪਰਾ-ਮਨੁੱਖ ਨੂੰ ਜੋੜਨ ਵਾਲਾ ਇਕ ਰੱਸਾ ਹੈ—ਡੂੰਘੀ ਤੇ ਚੌੜੀ ਖੱਡ ਉਤੇ ਤਣਿਆ ਇਕ ਰੱਸਾ। ਅਜੋਕੇ ਮਨੁੱਖ ਦੀ ਵਡਿਆਈ ਇਹ ਹੈ ਕਿ ਉਹ ਮੰਜ਼ਿਲ ਨਾ ਹੋ ਕੇ ਇਕ ਪੁਲ ਹੈ।

ਜੇਮਜ਼. ਏ. ਫਰੂਡ

ਜੰਗਲੀ ਜਾਨਵਰ ਕਦੀ ਵੀ ਕਿਸੇ ਨੂੰ ਸ਼ੁਗਲ ਲਈ ਨਹੀਂ ਮਾਰਦੇ। ਇਹ ਕੇਵਲ ਆਦਮੀ ਹੀ ਹੈ ਜੋ ਆਪਣੇ ਹਮ-ਨਸਲਾਂ ਨੂੰ ਤਸੀਹੇ ਦੇਣ ਅਤੇ ਮਾਰਨ ਵਿਚ ਖ਼ੁਸ਼ੀ ਮਹਿਸੂਸ ਕਰਦਾ ਹੈ।

ਅਲੈਗਜ਼ਾਂਡਰ ਪੋਪ
*ਐਸੇ ਆਨ ਮੈਨ*

ਮਨੁੱਖਤਾ ਦਾ ਉਚਿਤ ਅਧਿਐਨ ਮਨੁੱਖ ਹੀ ਹੈ।

ਅਲੈਗਜ਼ਾਂਡਰ ਪੋਪ
*ਐਸੇ ਆਨ ਮੈਨ*

ਇਕ ਇਮਾਨਦਾਰ ਮਨੁੱਖ ਰੱਬ ਦਾ ਸਭ ਤੋਂ ਨੇਕ ਕੰਮ ਹੈ।

ਵਾਲਟ ਵਿਟਮੈਨ

ਜੇਕਰ ਕੁੱਝ ਪਵਿੱਤਰ ਹੈ ਤਾਂ ਮਨੁੱਖੀ ਸਰੀਰ ਹੀ ਪਵਿੱਤਰ ਹੈ।

ਅਲਕੁਇਨ

ਜਨਤਾ ਦੀ ਆਵਾਜ਼ ਰੱਬ ਦੀ ਆਵਾਜ਼ ਹੁੰਦੀ ਹੈ।

ਵਿਲੀਅਮ ਜੇਮਜ਼
*ਮੈਮੋਰੀਜ਼ ਐਂਡ ਸਟੱਡੀਜ਼*

ਮਨੁੱਖ ਸਾਰੇ ਸ਼ਿਕਾਰੀ ਜਾਨਵਰਾਂ ਵਿਚੋਂ ਸਭ ਤੋਂ ਵੱਧ ਖ਼ਤਰਨਾਕ ਹੈ ਅਤੇ ਅਸਲ ਵਿਚ ਇਹ ਇਕੱਲਾ ਹੀ ਅਜਿਹਾ ਜਾਨਵਰ ਹੈ ਜੋ ਆਪਣੀ ਹੀ ਕਿਸਮ ਦਾ ਯੋਜਨਾਬੱਧ ਢੰਗ ਨਾਲ ਸ਼ਿਕਾਰ ਕਰਦਾ ਹੈ।

ਡਰਾਈਡਨ

ਮਨੁੱਖ ਵੀ ਵੱਡੀ ਉਮਰ ਦੇ ਬੱਚੇ ਹੀ ਹੁੰਦੇ ਹਨ।

ਗੁਰਦਿਆਲ ਸਿੰਘ

ਮਨੁੱਖ ਇਕੱਲ ਵੇਲੇ ਅਜਿਹੀਆਂ ਹਰਕਤਾਂ ਕਰਦਾ ਹੈ ਕਿ ਉਸਨੂੰ ਵੇਖ ਕੇ ਉਹਦੇ ਪਾਗਲ ਹੋਣ ਦਾ ਸ਼ੱਕ ਪੈ ਸਕਦਾ ਹੈ।

ਗੁਰਦਿਆਲ ਸਿੰਘ
*ਓਪਰਾ ਘਰ*

ਮਨੁੱਖ ਹਰ ਸੋਹਣੀ ਹਰਕਤ ਇਸ ਲਈ ਕਰਦਾ ਹੈ ਕਿ ਕੋਈ ਅੱਖ ਉਸ ਨੂੰ ਦੇਖ ਕੇ ਉਹਦਾ ਮੁੱਲ ਪਾਵੇ; ਹਰ ਮਿੱਠਾ ਬੋਲ ਇਸ ਲਈ ਬੋਲਦਾ ਹੈ ਕਿ ਕੋਈ ਬੋਲਾਂ ਦਾ ਵਣਜਾਰਾ ਉਹਨੂੰ ਸੁਣ ਕੇ ਉਹਦੀ ਮਿਠਾਸ ਆਪਣੇ ਅੰਦਰ ਰਚਾ ਲਏ ਅਤੇ ਫਿਰ ਉਹਦਾ ਰਸ ਆਪਣੀਆਂ ਅੱਖਾਂ ਦੀ ਤੱਕਣੀ ਵਿਚੋਂ ਰਸਾ ਉਹਦੇ ਉਹਨਾਂ ਬੋਲਾਂ ਦਾ ਮੁੱਲ ਤਾਰ ਦੇਵੇ—ਵਿਆਜ ਭਾਵੇਂ ਨਾ ਦੇਵੇ, ਮੂਲ ਜ਼ਰੂਰ ਮੋੜ ਦੇਵੇ।

**ਅਜੀਤ ਕੌਰ**
*ਖ਼ਾਨਾਬਦੋਸ਼*

ਮਨੁੱਖ ਆਪਣੀ ਜ਼ਿੰਦਗੀ ਦੇ ਦੋ ਸਭ ਤੋਂ ਅਹਿਮ ਵਾਕਿਆਤ ਬਾਰੇ ਅਣਜਾਣ ਹੁੰਦਾ ਏ— ਇਕ ਉਹਦਾ ਜਨਮ ਦੂਜਾ ਉਹਦੀ ਮੌਤ। ਪਹਿਲਾ ਹਾਦਸਾ ਗ਼ਫ਼ਲਤ ਵਿਚ ਵਾਪਰ ਜਾਂਦਾ ਏ ; ਦੂਜਾ ਜਦੋਂ ਵਾਪਰਦਾ ਏ, ਉਹਨੂੰ ਬਿਆਨ ਕਰਨ ਵਾਲਾ ਗਾਇਬ ਹੋ ਜਾਂਦਾ ਹੈ। ਹਵਾ ਹਵਾ ਵਿਚ, ਪਾਣੀ ਪਾਣੀ ਵਿਚ, ਮਿੱਟੀ ਮਿੱਟੀ ਵਿਚ। ਪੁੱਛਦੇ ਰਹੋ ਹਵਾ ਕੋਲੋਂ, ਤੇ ਪਾਣੀ ਕੋਲੋਂ ਤੇ ਮਿੱਟੀ ਕੋਲੋਂ। ਗੂੰਗੇ ਬੋਲੇ ਅਸਮਾਨ ਕੋਲੋਂ।

**ਸ਼ਿਵ ਕੁਮਾਰ ਬਟਾਲਵੀ**
*ਚਾਂਦੀ ਦੀਆਂ ਗੋਲੀਆਂ*

ਠੀਕ ਹੈ ਕਿ ਚੰਨ ਤਾਰੇ
ਭਾਵੇਂ ਅੱਜ ਬੰਦੇ ਦੇ ਨੇ
ਬੰਦਾ ਪਰ ਹਾਲੇ ਤੀਕ
ਹੋਇਆ ਨਹੀਂ ਵੇ ਬੰਦੇ ਦਾ।

## ਮੰਜ਼ਿਲ

**ਹਾਸ਼ਮ**

ਜਿਸ ਮੰਜ਼ਲ ਪਰ ਜੀਣਾ ਹੋਵੇ, ਕਦਮ ਅਗੇਰੇ ਧਰੀਏ।

**ਸਵਾਮੀ ਵਿਵੇਕਾਨੰਦ**

ਜਾਗੋ, ਉਠੋ ਅਤੇ ਤਦ ਤਕ ਨਾ ਰੁਕੋ ਜਦ ਤਕ ਤੁਸੀਂ ਮੰਜ਼ਿਲ ਤੇ ਨਹੀਂ ਪਹੁੰਚ ਜਾਂਦੇ।

**ਪ੍ਰੋ. ਪੂਰਨ ਸਿੰਘ**
*ਖੁੱਲ੍ਹੇ ਘੁੰਡ*

ਸੁਹੱਪਣ ਦੇ ਸੁਹਣੇ ਹੋਣ ਦੀ ਹੱਦ ਨਾਂਹ
ਸੁਹਣੇ ਸਦਾ ਹੋਰ ਸੁਹਣੇ ਹੁੰਦੇ,
ਜਵਾਨੀ ਸਦਾ ਜਵਾਨ ਹੁੰਦੀ,
ਰਸ ਰਸੀਦਾਂ, ਇਹੋ ਤਾਂ ਜਪ ਦਾ ਜਪਣਾ,
ਮੰਜ਼ਲ ਮੁੱਕਣ ਦੀ ਕੋਈ ਗੱਲ ਨਾਂਹ,
ਨਵੀਂ ਨਵੀਂ ਨਿਖਰਦੀ, ਨਜ਼ਾਰਾ ਨਵਾਂ, ਸਵਾਦ ਨਵਾਂ, ਦੀਦਾਰ, ਨਵਾਂ ਨਵਾਂ ਹੋਂਵਦਾ।
ਮੰਜ਼ਲ ਤਾਂ ਮੋਇਆਂ ਦੀ ਮੁੱਕਦੀ,
ਜੀਂਦਿਆਂ ਦੀ ਤਾਂ ਸਦਾ ਤੁਰਦੀ,
ਤੁਰਨ ਦਾ ਸਵਾਦ ਹੈ,
ਮੁੜ ਮੁੜ ਪਸੀਜਣਾ, ਰੀਝਣਾ, ਮੁੜ ਮੁੜ ਰਸੀਣਾ, ਨਿਤ ਨਵਾਂ ਸਫਰ ਬੱਸ ਪਿਆਰ ਹੈ।

**ਅੰਮ੍ਰਿਤਾ ਪ੍ਰੀਤਮ**

ਮੰਜ਼ਲਾਂ ਨੂੰ ਢੂੰਡਣ ਵਾਲੇ ਲੋਕ ਪੈਰਾਂ ਦੇ ਭਟਕਣ ਦੀ ਪੀੜ ਜਾਣਦੇ ਹਨ। ਉਹ ਸਿਰਫ਼ ਆਪਣਿਆਂ ਪੈਰਾਂ ਲਈ ਹੀ ਦੁਆ ਨਹੀਂ ਮੰਗਦੇ, ਉਹ ਜੱਗ ਦਿਆਂ ਪੈਰਾਂ ਲਈ ਆਖਣਾ ਚਾਹੁੰਦੇ ਹਨ।

**ਪ੍ਰੋ. ਜਗਤਾਰ**
*ਹੌਸਲਾ*

ਮੰਜ਼ਿਲ 'ਤੇ ਪਹੁੰਚਣਾ ਮੁਸ਼ਕਿਲ ਨਹੀਂ,
ਰਸਤਿਆਂ ਦੇ ਵਾਂਗ ਨਾ ਜੇਕਰ ਫਟੋ।

## ਮਿੱਟੀ

**ਸ਼ੇਖ ਫਰੀਦ**
*ਪੰਨਾ 1378*

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ।
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ।

**ਐਚ. ਡਬਲਯੂ. ਲਾਂਗਫੈਲੋ**

ਜੀਵਨ ਅਸਲੀਅਤ ਹੈ। ਜੀਵਨ ਸੰਜੀਦਾ ਹੈ।
ਕਬਰ ਇਸਦਾ ਨਿਸ਼ਾਨਾ ਨਹੀਂ;
ਤੂੰ ਮਿੱਟੀ ਹੈਂ, ਤੇ ਮਿਲਣਾ ਮਿੱਟੀ ਵਿਚ,
ਸੱਚ ਨਹੀਂ ਇਹ ਰੂਹ ਬਾਰੇ।

## ਰੱਬ

*ਨਿਊ ਟੈਸਟਾਮੈਂਟ*

ਪ੍ਰਮਾਤਮਾ ਪਿਆਰ ਹੈ; ਜਿਹੜਾ ਪਿਆਰ ਵਿਚ ਰਹਿੰਦਾ ਹੈ ਉਹ ਪ੍ਰਮਾਤਮਾ ਵਿਚ ਰਹਿੰਦਾ ਹੈ ਅਤੇ ਪ੍ਰਮਾਤਮਾ ਉਸ ਵਿਚ ਰਹਿੰਦਾ ਹੈ।

**ਪਲੈਟੋ**
*ਦਿ ਰਿਪਬਲਿਕ*

ਪ੍ਰਮਾਤਮਾ ਸੱਚ ਹੈ ਅਤੇ ਰੌਸ਼ਨੀ ਉਸਦਾ ਪ੍ਰਛਾਵਾਂ ਹੈ।

**ਸ਼ੇਖ ਫਰੀਦ**
*ਪੰਨਾ 1379*

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਝਾ ਦੁਧੁ॥
ਸਭੇ ਵਸਤੂ ਮਿਠੀਆ ਰਬ ਨ ਪੁਜਨਿ ਤੁਧੁ॥

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1*

ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥

**ਸੱਲ੍ਹਣ**

ਜੱਲ੍ਹਣ ਰੱਬ ਦਾ ਕੀ ਪਾਉਣਾ,
ਇਧਰੋਂ ਪੁੱਟਣਾ, ਉਧਰ ਲਾਉਣਾ।

**ਗੁਰੂ ਤੇਗ ਬਹਾਦਰ**
*ਪੰਨਾ 684*

ਕਾਹੇ ਰੇ ਬਨ ਖੋਜਨ ਜਾਈ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥

**ਹਾਸ਼ਮ**

ਇਕ ਦਾਤਾ ਸਭ ਜਗਤ ਭਿਖਾਰੀ, ਕੁਲ ਖ਼ਲਕਾਂ ਦਾ ਵਾਲੀ।
ਗਿਣ ਗਿਣ ਰਿਜ਼ਕ ਪੁਚਾਵੇ ਸਭਨਾਂ, ਕੋਇ ਨ ਰਹਿੰਦਾ ਖਾਲੀ।

**ਥੋਮਸ**

ਜਿਹੜਾ ਵਿਅਕਤੀ ਰੱਬ ਨੂੰ ਪਿਆਰ ਨਹੀਂ ਕਰਦਾ ਉਹ ਆਪਣੇ ਗੁਆਂਢੀ ਨੂੰ ਪਿਆਰ ਨਹੀਂ ਕਰ ਸਕਦਾ।

| | |
|---|---|
| ਆਰ. ਬਰਾਊਨਿੰਗ | ਰੱਬ ਸਵਰਗ ਵਿਚ ਹੈ ਅਤੇ ਦੁਨੀਆਂ ਬਿਲਕੁਲ ਠੀਕ ਠਾਕ ਚਲ ਰਹੀ ਹੈ। |
| ਰਾਮਕ੍ਰਿਸ਼ਨ ਪਰਮਹੰਸ | ਤੁਸੀਂ ਰਾਤ ਸਮੇਂ ਅਕਾਸ਼ ਵਿਚ ਬਹੁਤ ਸਾਰੇ ਤਾਰੇ ਵੇਖਦੇ ਹੋ ਪਰੰਤੂ ਜਦ ਸੂਰਜ ਚਮਕਦਾ ਹੈ ਤਾਂ ਤੁਸੀਂ ਉਹਨਾਂ ਨੂੰ ਨਹੀਂ ਦੇਖ ਸਕਦੇ; ਕੀ ਤੁਸੀਂ ਕਹਿ ਸਕਦੇ ਹੋ ਕਿ ਦਿਨ ਦੇ ਅਕਾਸ਼ ਵਿਚ ਤਾਰੇ ਨਹੀਂ ਹੁੰਦੇ। ਇਸੇ ਤਰ੍ਹਾਂ, ਐ ਮਾਨਵ, ਕਿਉਂਕਿ ਤੂੰ ਆਪਣੇ ਅਗਿਆਨਤਾ ਦੇ ਦਿਨਾਂ ਵਿਚ ਰੱਬ ਨੂੰ ਨਹੀਂ ਦੇਖ ਸਕਦਾ, ਇਹ ਨਾ ਕਹਿ ਕਿ ਰੱਬ ਦੀ ਹੋਂਦ ਨਹੀਂ ਹੈ। |
| ਰਾਮਕ੍ਰਿਸ਼ਨ ਪਰਮਹੰਸ | ਰੱਬ ਇਕ ਹੈ, ਦੋ ਨਹੀਂ ਹਨ। ਵੱਖ-ਵੱਖ ਲੋਕ ਉਸਨੂੰ ਵੱਖ-ਵੱਖ ਨਾਵਾਂ ਨਾਲ ਪੁਕਾਰਦੇ ਹਨ। ਕੁਝ ਉਹਨਾਂ ਨੂੰ ਅੱਲਾਹ ਕਹਿੰਦੇ ਹਨ, ਕੁਝ ਰੱਬ ਕਹਿੰਦੇ ਹਨ, ਕੁਝ ਕ੍ਰਿਸ਼ਨ ਕਹਿੰਦੇ ਹਨ, ਕੁਝ ਸ਼ਿਵ ਕਹਿੰਦੇ ਹਨ ਅਤੇ ਕੁਝ ਬ੍ਰਹਮਾ ਕਹਿੰਦੇ ਹਨ। ਇਹ ਇਕ ਝੀਲ ਦੇ ਪਾਣੀ ਵਾਂਗ ਹੈ। ਕੁਝ ਇਸਨੂੰ ਇਕ ਥਾਂ ਤੇ ਪੀਂਦੇ ਹਨ ਅਤੇ ਇਸਨੂੰ ਜਲ ਕਹਿੰਦੇ ਹਨ, ਦੂਸਰੇ ਇਸਨੂੰ ਹੋਰ ਥਾਂ ਤੇ ਪੀਂਦੇ ਹਨ ਅਤੇ ਪਾਣੀ ਕਹਿੰਦੇ ਹਨ ਅਤੇ ਕੁਝ ਹੋਰ ਇਸਨੂੰ ਤੀਜੀ ਥਾਂ ਤੋਂ ਪੀਂਦੇ ਹਨ ਅਤੇ ਇਸਨੂੰ ਵਾਟਰ ਕਹਿੰਦੇ ਹਨ। ਪਰੰਤੂ ਇਹ ਸਭ ਇਕ ਹੀ ਚੀਜ਼ ਹੁੰਦਾ ਹੈ। |
| ਰਾਮਕ੍ਰਿਸ਼ਨ ਪਰਮਹੰਸ | ਸ਼ਰਮ, ਨਫਰਤ ਜਾਂ ਡਰ ਵਾਲੇ ਸਥਾਨ ਤੇ ਕਦੀ ਵੀ ਰੱਬ ਨਹੀਂ ਮਿਲ ਸਕਦਾ। |
| ਰਾਮਕ੍ਰਿਸ਼ਨ ਪਰਮਹੰਸ | ਰੱਬ ਦੀ ਸਲਤਨਤ ਵਿਚ ਤਰਕ, ਬੁੱਧੀ ਅਤੇ ਵਿਦਵਤਾ ਵਿਅਰਥ ਹਨ। ਉਥੇ ਗੂੰਗੇ ਬੋਲ ਸਕਦੇ ਹਨ, ਅੰਨ੍ਹੇ ਵੇਖ ਸਕਦੇ ਹਨ ਅਤੇ ਬੋਲ਼ੇ ਸੁਣ ਸਕਦੇ ਹਨ। |
| ਲਾਲਾ ਹਰਦਿਆਲ<br>*ਹਿੰਟਸ ਫਾਰ ਸੈਲਫ ਕਲਚਰ* | ਜੇਕਰ ਰੱਬ ਦੀ ਸਚਮੁੱਚ ਹੋਂਦ ਹੈ ਤਾਂ ਵੀ ਮਾਨਵਤਾ ਲਈ ਉਸਦੀ ਹੋਂਦ ਤੋਂ ਮੁਨਕਰ ਹੋਣਾ ਅਤੇ ਉਸਨੂੰ ਨਜ਼ਰਅੰਦਾਜ਼ ਕਰਨਾ ਜ਼ਰੂਰੀ ਹੈ। |
| ਰਬਿੰਦਰ ਨਾਥ ਟੈਗੋਰ<br>*ਟੂਵਰਡਜ਼ ਯੂਨੀਵਰਸਲ ਮੈਨ* | ਮੈਂ ਆਪਣੇ ਪ੍ਰਮਾਤਮਾ ਨੂੰ<br>ਇਸ ਲਈ ਪਿਆਰ ਕਰਦਾ ਹਾਂ,<br>ਕਿਉਂ ਜੋ ਉਹ ਮੈਨੂੰ ਆਪਣੀ<br>ਹੋਂਦ ਤੋਂ ਮੁਨਕਰ<br>ਹੋਣ ਦਾ ਵੀ ਹੱਕ ਦਿੰਦਾ ਹੈ। |
| ਵਾਲਟੇਅਰ | ਜੇਕਰ ਰੱਬ ਦੀ ਹੋਂਦ ਨਹੀਂ ਵੀ ਹੈ ਤਾਂ ਵੀ ਉਸਨੂੰ ਈਜਾਦ ਕਰ ਲੈਣਾ ਜ਼ਰੂਰੀ ਹੈ। |
| ਜਾਹਨ ਮਿਲਟਨ<br>*ਆਨ ਹਿਜ਼ ਬਲਾਇੰਡਨੈੱਸ* | ਇੰਤਜ਼ਾਰ ਵਿਚ ਖੜ੍ਹੇ ਹੋਏ ਵਿਅਕਤੀ ਵੀ ਰੱਬ ਦੇ ਸੇਵਕ ਹਨ। |

**ਥਾਮਸ ਏ. ਕੈਂਪਿਸ**
*ਡੀ. ਇਮੀਟੇਸ਼ਨ ਕ੍ਰਿਸਟੀ*

ਮਨੁੱਖ ਬਣਾਵੇ, ਰੱਬ ਢਾਵੇ।

**ਰਾਲਫ਼ ਹੋਜਸਨ**
*ਏ ਵੁੱਡ ਸਾਂਗ*

ਰੱਬ ਇਕ ਵਿਹਲੀ ਸਤਰੰਗੀ ਪੀਂਘ ਨੂੰ ਵੀ ਉਤਨਾ ਹੀ ਪਿਆਰ ਕਰਦਾ ਹੈ ਜਿਤਨਾ ਮਿਹਨਤੀ ਸਮੁੰਦਰ ਨੂੰ।

**ਪ੍ਰੋ. ਮੋਹਨ ਸਿੰਘ**
*ਰੱਬ*

ਰੱਬ ਇਕ ਗੁੰਝਲਦਾਰ ਬੁਝਾਰਤ, ਰੱਬ ਇਕ ਗੋਰਖ ਧੰਦਾ।
ਖੋਲਣ ਲੱਗਿਆਂ ਪੇਚ ਏਸ ਦੇ ਕਾਫ਼ਰ ਹੋ ਜਾਏ ਬੰਦਾ।
ਕਾਫ਼ਰ ਹੋਣੋਂ ਡਰ ਕੇ ਜੀਵੇਂ, ਖੋਜੋਂ ਮੂਲ ਨਾ ਖੁੰਝੀ,
ਲਾਈਲਗ ਮੋਮਨ ਦੇ ਕੋਲੋਂ, ਖੋਜੀ ਕਾਫ਼ਰ ਚੰਗਾ।

## ਰਾਜਨੀਤੀ

**ਮਨੂ**
*ਮਨੂ ਸਿਮ੍ਰਤੀ*

ਰਾਜਾ ਬਗਲੇ ਵਾਂਗ ਧਨ ਦਾ ਚਿੰਤਨ ਕਰੇ, ਸ਼ੇਰ ਸਮਾਨ ਬਹਾਦਰੀ ਦਾ ਪ੍ਰਗਟਾਵਾ ਅਤੇ ਭੇੜੀਏ ਵਾਂਗ ਦੁਸ਼ਮਣ ਦਾ ਨਾਸ ਕਰਦਾ ਹੋਇਆ ਖਰਗੋਸ਼ ਵਾਂਗ ਦੁਸ਼ਮਣਾਂ ਦੇ ਘੇਰੇ ਵਿੱਚੋਂ ਨਿਕਲ ਜਾਵੇ।

**ਅਰਸਤੂ**
*ਪਾਲੇਟਿਕਸ*

ਮਨੁੱਖ ਇਕ ਰਾਜਨੀਤਕ ਪ੍ਰਾਣੀ ਹੈ।

**ਨੈਪੋਲੀਅਨ**

ਸਿਆਸਤ ਵਿਚ ਦਿਲ ਨਹੀਂ ਹੁੰਦਾ ਕੇਵਲ ਦਿਮਾਗ ਹੁੰਦਾ ਹੈ।

**ਡਿਜ਼ਰਾਇਲੀ**

ਰਾਜਨੀਤੀ ਵਰਗਾ ਕੋਈ ਜੂਆ ਨਹੀਂ।

**ਡਿਜ਼ਰਾਇਲੀ**

ਰਾਜਨੀਤੀ ਵਿਚ ਪ੍ਰਯੋਗ ਦਾ ਅਰਥ ਹੁੰਦਾ ਹੈ—ਇਨਕਲਾਬ

**ਮਹਾਤਮਾ ਗਾਂਧੀ**

ਧਰਮ ਤੋਂ ਬਿਨਾਂ ਰਾਜਨੀਤੀ ਮੁਰਦਾ ਸਰੀਰ ਦੇ ਸਮਾਨ ਹੈ ਜੋ ਕੇਵਲ ਜਲਾਉਣ ਦੇ ਯੋਗ ਹੈ।

**ਰੁਦਰਫੋਰਡ ਬੀ. ਹੇਅਜ਼**
*ਸੰਬੋਧਨ, ਮਾਰਚ, 1877*

ਜੋ ਦੇਸ਼ ਦੀ ਵਧੀਆ ਸੇਵਾ ਕਰਦਾ ਹੈ ਉਹ ਹੀ ਆਪਣੇ ਦਲ ਦੀ ਵਧੀਆ ਸੇਵਾ ਕਰਦਾ ਹੈ।

**ਅਲੈਗਜ਼ਾਂਡਰ ਪੋਪ**

ਰਾਜਨੀਤੀ ਬਹੁਤ ਸਾਰੇ ਮਨੁੱਖਾਂ ਦਾ ਥੋੜ੍ਹੇ ਜਿਹੇ ਲੋਕਾਂ ਲਈ ਪਾਗਲਪਨ ਹੈ।

**ਚਾਰਲਸ ਡੀਗਾਲ**

ਮੈਂ ਇਹ ਸਿੱਟਾ ਕੱਢਿਐ ਕਿ ਸਿਆਸਤ ਏਨਾ ਵੱਡਾ ਤੇ ਗੰਭੀਰ ਮਾਮਲਾ ਹੈ ਕਿ ਇਸਨੂੰ ਸਿਆਸਤਦਾਨਾਂ ਉਤੇ ਹੀ ਨਹੀਂ ਛੱਡਿਆ ਜਾਣਾ ਚਾਹੀਦਾ।

**ਲੂਇਸ ਮੈਕਹੈਨਰੀ ਹੂਈ**
*ਸੰਬੋਧਨ, ਜਨਵਰੀ, 1933*

ਤੁਸੀਂ ਰਾਜਨੀਤੀ ਨੂੰ ਕਿੱਤੇ ਵਜੋਂ ਅਪਣਾ ਕੇ ਇਮਾਨਦਾਰ ਨਹੀਂ ਰਹਿ ਸਕਦੇ।

**ਪਲੈਟੋ**

ਜਿੰਨਾਂ ਚਿਰ ਦੇਸ਼ ਦੇ ਹਾਕਮ, ਫਿਲਾਸਫਰ ਨਹੀਂ ਹੁੰਦੇ ਜਾਂ ਹਾਕਮਾਂ ਤੇ ਸ਼ਹਿਜ਼ਾਦਿਆਂ ਅੰਦਰ ਫਿਲਾਸਫੀ ਦੀ ਸਪਿਰਿਟ ਤੇ ਸ਼ਕਤੀ ਨਹੀਂ ਆ ਜਾਂਦੀ ਅਤੇ ਇਕ ਹੀ ਇਨਸਾਨ ਵਿਚ ਸਿਆਣਪ ਤੇ ਰਾਜਸੀ ਅਗਵਾਈ ਇਕੱਠੀਆ ਨਹੀਂ ਹੋ ਜਾਂਦੀਆਂ, ਰਾਜਾਂ ਦੇ ਦੁੱਖ ਕਸ਼ਟ ਕਦੇ ਨਹੀਂ ਮੁੱਕਣਗੇ ਤੇ ਨਾ ਹੀ ਸਾਰੀ ਇਨਸਾਨੀ ਨਸਲ ਦੇ।

**ਸੁਕਰਾਤ**

ਕੀ ਇਹ ਸ਼ਰਮਨਾਕ ਗੱਲ ਨਹੀਂ ਕਿ ਆਦਮੀਆਂ ਤੇ ਉਹ ਲੋਕ ਰਾਜ ਕਰਨ ਜੋ ਨਿਰੇ ਵਖਿਆਨੀ ਹਨ?

**ਸੁਕਰਾਤ**

ਸੁਸਾਇਟੀ ਕਿਵੇਂ ਬਚ ਸਕਦੀ ਹੈ ਜਾਂ ਸ਼ਕਤੀਸ਼ਾਲੀ ਹੋ ਸਕਦੀ ਹੈ ਜਿੰਨਾ ਚਿਰ ਇਸਦੇ ਆਗੂ ਸਭ ਤੋਂ ਸਿਆਣੇ ਤੇ ਵਿਚਾਰਵਾਨ ਪੁਰਸ਼ ਨਾ ਹੋਣ।

**ਗੁਰੂ ਨਾਨਕ ਦੇਵ**
*ਪੰਨਾ 1039*

ਤਖਤਿ ਬਹੈ ਤਖਤੈ ਕੀ ਲਾਇਕ॥
ਪੰਚ ਸਮਾਏ ਗੁਰਮਤਿ ਪਾਇਕ॥

**ਗੁਰੂ ਅਮਰ ਦਾਸ**
*ਪੰਨਾ 1088*

ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥
ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ॥

## ਰੁੱਖ

**ਰਵਿੰਦਰ ਨਾਥ ਟੈਗੋਰ**
*ਟ੍ਰਵਾਰਡਜ਼ ਯੂਨੀਵਰਸਲ ਮੈਨ*

ਰੁੱਖ ਦੇ ਅੰਦਰ ਦੱਬੀ ਅਗਨੀ, ਸੁਹਣੇ ਫੁੱਲ ਖਿੜਾਵੇ।
ਬੰਧਨਾਂ ਤੋਂ ਜੇ ਮੁਕਤੀ ਦੇਈਏ, ਸਵਾਹ ਹੋਵੇ, ਮਰ ਜਾਵੇ।

**ਰਵਿੰਦਰ ਨਾਥ ਟੈਗੋਰ**
*ਟ੍ਰਵਾਰਡਜ਼ ਯੂਨੀਵਰਸਲ ਮੈਨ*

ਰੁੱਖ ਨੂੰ ਭੋਂ ਨਾਲੋਂ ਵੱਖ ਕਰਨਾ,
ਉਸਦੀ ਆਜ਼ਾਦੀ ਨਹੀਂ ਸਗੋਂ ਮੌਤ ਹੈ।

**ਸ਼ਿਵ ਕੁਮਾਰ ਬਟਾਲਵੀ**

ਰੁੱਖ ਨੇ ਖਜ਼ਾਨਾ ਸਾਡਾ, ਰੁੱਖ ਦੇਣ ਛਾਵਾਂ।
ਆਖਦੇ ਸਿਆਣੇ ਤਾਹੀਂ, ਛਾਵਾਂ ਹੋਣ ਮਾਵਾਂ।

......................

ਕੁਝ ਰੁੱਖ ਮੈਨੂੰ, ਪੁੱਤ ਲਗਦੇ ਨੇ
ਕੁਝ ਰੁੱਖ ਲਗਦੇ ਮਾਵਾਂ
ਕੁਝ ਰੁੱਖ ਨੂੰਹਾਂ ਧੀਆਂ ਲਗਦੇ

ਕੁਝ ਰੁੱਖ ਵਾਂਗ ਭਰਾਵਾਂ
ਕੁਝ ਰੁੱਖ ਮੇਰੇ ਬਾਬੇ ਵਾਕਣ
ਪੱਤਰ ਟਾਵਾਂ ਟਾਵਾਂ,
ਕੁਝ ਰੁੱਖ ਮੇਰੀ ਦਾਦੀ ਵਰਗੇ
ਚੂਰੀ ਪਾਵਣ ਕਾਵਾਂ
.........
ਰੁੱਖ ਤਾਂ ਮੇਰੀ ਮਾਂ ਵਰਗੇ ਨੇ
ਜਿਉਣ ਰੁੱਖਾਂ ਦੀਆਂ ਛਾਵਾਂ।

ਇਕ ਕਹਾਵਤ

ਫਲ ਤੋਂ ਦਰਖਤ ਜਾਣਿਆ ਜਾਂਦਾ ਹੈ।

## ਰੋਟੀ

ਮਨੂ
*ਮਨੂ ਸਿਮ੍ਰਿਤੀ*

ਭੋਜਨ ਵਿਚ ਕਿਸੇ ਪ੍ਰਕਾਰ ਦੀ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ ਸਗੋਂ ਖੁਸ਼ੀ ਖੁਸ਼ੀ ਰੱਬ ਦਾ ਸ਼ੁਕਰ ਕਰਦੇ ਹੋਏ ਭੋਜਨ ਕਰਨਾ ਚਾਹੀਦਾ ਹੈ। ਭੋਜਨ ਜੂਠਾ ਨਹੀਂ ਛੱਡਣਾ ਚਾਹੀਦਾ। ਇਸ ਤਰ੍ਹਾਂ ਸਤਿਕਾਰ ਕੇ ਖਾਧਾ ਅੰਨ ਸਮਰੱਥਾ ਅਤੇ ਸ਼ਕਤੀ ਦਿੰਦਾ ਹੈ। ਨੱਕ ਮੂੰਹ ਚੜ੍ਹਾ ਕੇ ਖਾਧਾ ਗਿਆ ਭੋਜਨ ਬਲ ਅਤੇ ਵੀਰਜ ਦੋਵਾਂ ਨੂੰ ਨਸ਼ਟ ਕਰਦਾ ਹੈ।

ਮਨੂ
*ਮਨੂ ਸਿਮ੍ਰਿਤੀ*

ਭੋਜਨ ਕਰਵਾਉਣ ਸਮੇਂ ਅੱਖਾਂ ਵਿਚ ਹੰਝੂ ਨਹੀਂ ਹੋਣੇ ਚਾਹੀਦੇ, ਕਰੋਧ ਨਾ ਕਰੇ, ਝੂਠ ਨਾ ਬੋਲੇ, ਅੰਨ ਨੂੰ ਪੈਰ ਨਾ ਲਗਾਏ ਅਤੇ ਉਛਾਲ ਉਛਾਲ ਕੇ ਭੋਜਨ ਨੂੰ ਭਾਂਡੇ ਵਿਚ ਨਾ ਪਾਵੇ।

ਚਾਣਕਯ
*ਚਾਣਕਯ ਨੀਤੀ*

ਬੱਦਲ ਦੇ ਪਾਣੀ ਵਰਗਾ ਕੋਈ ਪਾਣੀ ਪਵਿੱਤਰ ਨਹੀਂ, ਆਤਮਾ ਦੀ ਤਾਕਤ ਸਮਾਨ ਕੋਈ ਤਾਕਤ ਨਹੀਂ, ਅੱਖਾਂ ਦੀ ਲੋਅ ਸਮਾਨ ਕੋਈ ਲੋਅ ਨਹੀਂ– ਅਨਾਜ ਤੋਂ ਪਿਆਰਾ ਹੋਰ ਕੋਈ ਪਦਾਰਥ ਨਹੀਂ।

*ਨਿਊ ਟੈਸਟਾਮੈਂਟ*

ਮਨੁੱਖ ਕੇਵਲ ਰੋਟੀ ਲਈ ਨਹੀਂ ਜੀਵੇਗਾ।

ਕਾਰਵੈਨਟੀਜ਼

ਜੇਕਰ ਰੋਟੀ ਹੋਵੇ ਤਾਂ ਸਾਰੇ ਦੁੱਖ ਸਹਿਣ ਕੀਤੇ ਜਾ ਸਕਦੇ ਹਨ।

ਖ਼ਲੀਲ ਜਿਬਰਾਨ
*ਪੈਗੰਬਰ*

ਇਕ ਦੂਜੇ ਨਾਲ ਆਪਣੀ ਰੋਟੀ ਵੰਡ ਲਵੋ, ਪਰ ਇਕੋ ਰੋਟੀ ਨਾਲ ਆਪਣੀ ਭੁੱਖ ਨਾ ਮਿਟਾਵੋ।

ਥਾਮਸ ਹੁੱਡ

ਹੇ ਪਰਮਾਤਮਾ! ਰੋਟੀ ਇਤਨੀ ਮਹਿੰਗੀ ਅਤੇ ਮਾਸ ਅਤੇ ਖ਼ੂਨ ਇਤਨਾ ਸਸਤਾ!

**ਧਨੀ ਰਾਮ ਚਾਤ੍ਰਿਕ**

ਭੁੱਖਾ ਪੰਡਤ ਨ੍ਹਾ ਧੋ ਬੈਠਾ, ਛੰਡ ਫਟਕ ਕੇ ਚੋਟੀ,
ਉੱਤੋਂ ਗੀਤਾ ਘੋਟੀ ਜਾਵੇ, ਅੰਦਰੋਂ ਟੁੱਟੇ ਬੋਟੀ।
ਜੀ ਤਾਂਘੇ ਤੇ ਅੱਖ ਉਡੀਕੇ, ਆਂਦਰ ਮੂੰਹ ਪਸਾਰੇ,
ਕਰਮ ਧਰਮ ਸਭ ਪਿੱਛੋਂ ਸੁੱਝਣ, ਪਹਿਲਾਂ ਸੁੱਝੇ ਰੋਟੀ।

**ਪ੍ਰੋ. ਮੋਹਨ ਸਿੰਘ**
*ਜੇ ਮੀਰ*

ਹੈ ਰੋਟੀ ਟੁਕ ਦੇ ਝਗੜੇ
ਜਹਾਨ ਜਿੱਚ ਕੀਤਾ
ਨਾ ਹੁਸਨ ਦਾ ਉਹ ਨਜ਼ਾਰਾ
ਨਾ ਇਸ਼ਕ ਦਾ ਉਹ ਸਵਾਦ।

**ਸ਼ਿਵ ਕੁਮਾਰ ਬਟਾਲਵੀ**
*ਲੂਣਾ*

ਏਥੇ, ਪਿਆਰ, ਮੁਹੱਬਤ ਰੋਟੀ ਦਾ ਹੀ ਨਾਂ ਹੈ
ਧਰਮ ਅਤੇ ਇਖਲਾਕ ਵੀ ਰੋਟੀ ਦਾ ਹੀ ਨਾਂ ਹੈ
ਅਕਲ, ਇਲਮ ਤੇ ਹੁਨਰ ਵੀ,
ਰੋਟੀ ਦਾ ਹੀ ਨਾਂ ਹੈ
ਤਿੱਥ ਵਾਰ, ਤਿਹਵਾਰ ਵੀ
ਰੋਟੀ ਦਾ ਹੀ ਨਾਂ ਹੈ
ਰੋਟੀ ਖਾਤਿਰ ਹਰ ਲੂਣਾ
ਪੂਰਣ ਦੀ ਮਾਂ ਹੈ
ਇਸ ਬਸਤੀ ਵਿਚ ਰੋਟੀ ਹੀ,
ਮਹਿਬੂਬਾ ਥਾਂ ਹੈ।

## ਲੋਕਤੰਤਰ

**ਅਬਰਾਹਮ ਲਿੰਕਨ**
*ਗੈਟੀਸਬਰਗ ਸੰਬੋਧਨ*

ਲੋਕਤੰਤਰ ਲੋਕਾਂ ਦੀ, ਲੋਕਾਂ ਦੁਆਰਾ ਅਤੇ ਲੋਕਾਂ ਲਈ ਸਰਕਾਰ ਹੁੰਦੀ ਹੈ।

**ਮੁਸੋਲਿਨੀ**
*ਫਾਸਿਜ਼ਮ*

ਲੋਕਤੰਤਰ ਇਕ ਰਾਜਾ ਰਹਿਤ ਸ਼ਾਸ਼ਨ ਹੁੰਦਾ ਹੈ ਜਿਸ ਵਿਚ ਬਹੁਤ ਸਾਰੇ ਰਾਜੇ ਹੁੰਦੇ ਹਨ ਜਿਹੜੇ ਕਈ ਵਾਰੀ ਇਕ ਜ਼ਾਲਮ ਰਾਜੇ ਨਾਲੋ ਵੱਧ ਪਹੁੰਚੋਂ ਬਾਹਰ ਨਿਰਦਈ ਅਤੇ ਤਬਾਹੀਕਾਰੀ ਹੁੰਦੇ ਹਨ।

**ਫਰੈਂਕਲਿਨ ਡੀ. ਰੂਜ਼ਵੈਲਟ**
*ਸੰਬੋਧਨ 1937*

ਤਾਨਾਸ਼ਾਹੀ ਦੀਆਂ ਸਥਾਈ ਅਸਫਲਤਾਵਾਂ ਲੋਕਤੰਤਰ ਦੀਆਂ ਅਸਥਾਈ ਅਸਫਲਤਾਵਾਂ ਨਾਲੋਂ ਕਿਤੇ ਵੱਧ ਨੁਕਸਾਨਦਾਇਕ ਹੁੰਦੀਆਂ ਹਨ।

**ਬੁੱਕਰ ਟੀ. ਵਾਸ਼ਿੰਗਟਨ**
*ਅੱਪ ਫਰੌਮ ਸਲੇਵਰੀ*

ਕੋਈ ਵੀ ਕੌਮ ਤਦ ਤਕ ਖੁਸ਼ਹਾਲ ਨਹੀਂ ਹੋ ਸਕਦੀ ਜਦ ਤਕ ਉਹ ਇਹ ਨਾ ਸਮਝ ਲਵੇ ਕਿ ਖੇਤ ਵਿਚ ਹਲ ਚਲਾਉਣਾ ਉਤਨਾ ਹੀ ਸਨਮਾਨਜਨਕ ਹੈ ਜਿਤਨਾ ਕਿ ਇਕ ਕਵਿਤਾ ਲਿਖਣਾ।

| | |
|---|---|
| ਐਲਕੁਇਨ<br>*ਅਪਿਸਟਲ ਟੂ ਚਾਰਲੇਮੇਗਨੇ* | ਲੋਕਾ ਦੀ ਅਵਾਜ਼ ਰੱਬ ਦੀ ਅਵਾਜ਼ ਹੁੰਦੀ ਹੈ। |
| ਮਹਾਤਮਾ ਗਾਂਧੀ | ਕੋਈ ਵੀ ਗੁਪਤ ਗੱਲ ਲੋਕਤੰਤਰ ਦੇ ਵਾਸਤਵਿਕ ਅਰਥ ਵਿਚ ਰੁਕਾਵਟ ਪੈਦਾ ਕਰਦੀ ਹੈ। |
| ਡਾ. ਰਾਧਾ ਕ੍ਰਿਸ਼ਨਨ | ਲੋਕਤੰਤਰ ਕੇਵਲ ਇਕ ਰਾਜਨੀਤਿਕ ਪ੍ਰਣਾਲੀ ਜਾਂ ਸੁਵਿਧਾ ਹੀ ਨਹੀ, ਇਹ ਇਕ ਰੂਹਾਨੀ ਵਿਸ਼ਵਾਸ ਹੈ। |
| ਹੈਰੋਡੋਟਸ | ਲੋਕਤੰਤਰ ਅਜਿਹਾ ਸ਼ਾਸ਼ਨ ਹੈ ਜਿਸ ਵਿਚ ਸਭ ਤੋਂ ਉੱਚੀ ਸ਼ਕਤੀ ਸਾਰੇ ਲੋਕਾਂ ਦੇ ਕੋਲ ਹੋਵੇ। |
| ਕੋਲ | ਆਰਥਿਕ ਲੋਕਤੰਤਰ ਤੋਂ ਬਿਨਾਂ ਰਾਜਨੀਤਿਕ ਲੋਕਤੰਤਰ ਅਰਥਹੀਣ ਹੈ। |
| ਪ੍ਰੋ. ਸੀਲੇ | ਲੋਕਤੰਤਰ ਅਜਿਹੀ ਸਰਕਾਰ ਹੈ ਜਿਸ ਵਿਚ ਹਰ ਵਿਅਕਤੀ ਦਾ ਹਿੱਸਾ ਹੋਵੇ। |
| ਜੇ. ਐੱਸ. ਮਿਲ | ਲੋਕਤੰਤਰ ਲੋਕਾਂ ਦੇ ਦੇਸ਼ ਪਿਆਰ ਨੂੰ ਵਧਾਉਂਦਾ ਹੈ ਕਿਉਂਕਿ ਨਾਗਰਿਕ ਇਹ ਅਨੁਭਵ ਕਰਦੇ ਹਨ ਕਿ ਸਰਕਾਰ ਉਹਨਾਂ ਦੀ ਹੀ ਬਣਾਈ ਹੈ ਅਤੇ ਮੇਜਿਸਟਰੇਟ ਉਹਨਾਂ ਦੇ ਮਾਲਕ ਨਹੀ, ਸਗੋਂ ਸੇਵਕ ਹਨ। |
| ਜੇ.ਐਸ.ਮਿਲ | ਲੋਕਤੰਤਰੀ ਸ਼ਾਸ਼ਨ ਹੋਰ ਕਿਸੇ ਪ੍ਰਣਾਲੀ ਨਾਲੋਂ ਕੌਮੀ ਚਰਿੱਤਰ ਦਾ ਵਧੇਰਾ ਅਤੇ ਉਚੇਰਾ ਵਿਕਾਸ ਕਰਦਾ ਹੈ। |
| ਕੈਲਾਸ਼ਨਾਥ ਕਟਜੂ | ਸੁਤੰਤਰ ਰਾਸ਼ਟਰ ਵਿਚ ਲੋਕਤੰਤਰ ਦੀ ਸਥਾਪਨਾ ਲਈ ਪ੍ਰਮੁੱਖ ਸ਼ਰਤ ਇਹ ਹੈ ਕਿ ਉਸਦੇ ਕਾਨੂੰਨਾਂ ਤੇ ਅਮਲ ਕੀਤਾ ਜਾਵੇ, ਚਾਹੇ ਅਸੀਂ ਉਹਨਾਂ ਨੂੰ ਪਸੰਦ ਕਰਦੇ ਹਾਂ ਜਾਂ ਨਹੀਂ। |
| ਗਰੋਵਰ ਕਲੀਵਲੈਂਡ | ਲੋਕਤੰਤਰ ਦਾ ਜਹਾਜ਼ ਸਮੁੰਦਰੀ ਤੂਫ਼ਾਨਾਂ ਦਾ ਟਾਕਰਾ ਤਾਂ ਕਰ ਸਕਦਾ ਹੈ ਪਰ ਜਹਾਜ ਦੇ ਚਾਲਕਾਂ ਦੀ ਆਪਸੀ ਫੁੱਟ ਉਸਨੂੰ ਡੁਬੋ ਕੇ ਰਹਿੰਦੀ ਹੈ। |
| ਅਬਰਾਹਿਮ ਲਿੰਕਨ | ਮਤ-ਪਰਚੀ ਗੋਲੀ ਨਾਲੋਂ ਵੱਧ ਸ਼ਕਤੀਸ਼ਾਲੀ ਹੈ। |

## ਲਾਲਚ

| | |
|---|---|
| ਈਸ਼ ਉਪਨਿਸ਼ਦ | ਦੁਨੀਆਂ ਦੀ ਹਰ ਸ਼ੈਅ ਵਿਚ ਈਸ਼ਵਰ ਵਿਆਪਕ ਹੈ। ਜੋ ਕੁਝ ਉਹ ਬਖਸ਼ਦਾ ਹੈ ਉਸਦਾ ਭੋਗ ਕਰੋ। ਦੂਸਰੇ ਦੀ ਦੌਲਤ ਨੂੰ ਲਲਚਾਈਆਂ ਅੱਖਾਂ ਨਾਲ ਨਾ ਵੇਖੋ। |

ਮਹਾਤਮਾ ਬੁੱਧ
*ਧੰਮਪੱਦ*

ਜੜ ਜੇ ਰਹਿਵੇ ਬਾਕੀ ਕਟਿਆ ਰੁੱਖ ਤਾਂ ਫਿਰ ਉੱਗ ਆਵੇ,
ਤ੍ਰਿਸ਼ਨਾ ਭਾਵ ਨਾ ਮੁੱਕਣ ਤਾਂ ਫਿਰ ਦੁੱਖ ਆਣ ਸਤਾਵੇ,
ਤ੍ਰਿਸ਼ਨਾ ਮੁੱਕੇ ਗਿਆਨ ਖੜਗ ਸਿਉਂ ਇਹ ਹੈ ਸੱਚੀ ਗੱਲ,
ਉਹ ਹੈ ਜੇਤੂ ਜੋ ਕਿ ਤ੍ਰਿਸ਼ਨਾ ਉਪਰ ਕਾਬੂ ਪਾਵੇ।
*ਅਨੁਵਾਦ-ਪ੍ਰੋ. ਹਰਨਾਮ ਦਾਸ*

ਗੁਰੂ ਨਾਨਕ ਦੇਵ
*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 21*

ਏਹ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋਭਾਨੁ॥
ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ॥

ਗੁਰੂ ਨਾਨਕ ਦੇਵ
*ਪੰਨਾ 419*

ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥
ਸਾਚੋ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ॥

ਸ਼ੇਖ ਸਾਅਦੀ

ਲਾਲਚੀ ਸਾਰਾ ਸੰਸਾਰ ਪ੍ਰਾਪਤ ਕਰਨ ਤੋਂ ਬਾਅਦ ਵੀ ਭੁੱਖਾ ਰਹਿੰਦਾ ਹੈ।

ਸਿਸਰੋ

ਜੇਕਰ ਲਾਲਚ ਨੂੰ ਹਟਾਉਣਾ ਚਾਹੁੰਦੇ ਹੋ ਤਾਂ ਸਭ ਤੋ ਪਹਿਲਾਂ ਉਸਦੀ ਮਾਂ ਵਿਲਾਸਤਾ ਨੂੰ ਹਟਾਉਣਾ ਪਵੇਗਾ।

ਖਲੀਲ ਜਿਬਰਾਨ
*ਪੈਗੰਬਰ*

ਸੁੱਖ ਅਰਾਮ ਦੀ ਲਾਲਸਾ ਤੁਹਾਨੂੰ ਆਪਣੇ ਵੱਸ ਕਰ ਲੈਂਦੀ ਹੈ, ਹੱਥ ਵਿਚ ਚਾਬਕ ਤੇ ਕੁੰਡੀ ਫੜ੍ਹ ਕੇ ਤੁਹਾਨੂੰ ਫਾਹੁੰਦੀ ਹੈ ਤੇ ਫੇਰ ਤੁਹਾਨੂੰ ਤੁਹਾਡੀਆਂ ਵਡੇਰੀਆਂ ਤ੍ਰਿਸ਼ਨਾਵਾਂ ਦੇ ਹੱਥੀਂ ਕਠਪੁਤਲੀ ਬਣਾ ਛੱਡਦੀ ਹੈ।

## ਲੂਣਾਂ

ਪ੍ਰੋ. ਪੂਰਨ ਸਿਘ
*ਖੁਲ੍ਹੇ ਮੈਦਾਨ*

ਲੂਣਾਂ, ਬਸ ਪੱਥਰ ਦਾ ਬੁੱਤ, ਨਿਰਜਿੰਦ, ਨਿਰਦਿਲ, ਹੋਣੀ ਦਾ ਬੁੱਤ ਸੀ
ਫਲ ਸੀ ਜਿਹੜਾ ਰਾਜੇ ਘਰ ਪਾਇਆ, ਇਕ ਹੈਵਾਨ ਸੀ ਆਪ ਮਤੀ
ਖਾਣ ਜਾਣਦੀ, ਦੂਜਿਆਂ ਨੂੰ ਮਾਰਨਾ, ਜਿੰਦਾ ਚੀਣਨੀਆਂ ਆਪਣੀ ਖੁਸ਼ੀ ਲਈ
ਰੱਬ ਦਾ ਨਾ ਡਰ, ਨਾ ਭੈ ਕਿਸੇ ਦਾ, ਆਪਣੀ ਹੈਵਾਨੀ ਜਵਾਨੀ ਵਿਚ
ਬੰਜਰ ਦਿਲ, ਬੰਜਰ ਦਿਮਾਗ, ਬੰਜਰ-ਅੰਗ, ਆਪਣਾ ਮਤਲਬ ਸਾਧਦੀ
ਅੰਦਰ ਦੀ ਜੋਤ ਬੁੱਝੀ ਹੋਈ ਲੂਣਾਂ ਦੀ, ਮਿੱਟੀ ਦਾ ਢੀਡਾ।

| | |
|---|---|
| ਸ਼ਿਵ ਕੁਮਾਰ ਬਟਾਲਵੀ<br>*ਲੂਣਾਂ* | ਪਿਤਾ ਜੋ ਧੀ ਦਾ ਰੂਪ ਹੰਢਾਵੇ<br>ਲੋਕਾ ਵੇ ! ਤੈਨੂੰ ਲਾਜ ਨਾ ਆਵੇ<br>ਜੇ ਲੂਣਾਂ ਪੂਰਨ ਨੂੰ ਚਾਹਵੇ<br>ਚਰਿਤ੍ਰਹੀਣ ਕਵੇ ਕਿਉਂ ਜੀਭ ਜਹਾਨ ਦੀ।<br>ਚਰਿਤ੍ਰਹੀਣ ਤੇ ਤਾਂ ਕੋਈ ਆਖੇ<br>ਜੇਕਰ ਲੂਣਾਂ ਵੇਚੇ ਹਾਸੇ<br>ਪਰ ਜੇ ਹਾਣ ਨਾ ਲੱਭਣ ਮਾਪੇ<br>ਹਾਣ ਲੱਭਣ ਵਿਚ ਗੱਲ ਕੀ ਹੈ ਅਪਮਾਨ ਦੀ। |
| ਸ਼ਿਵ ਕੁਮਾਰ ਬਟਾਲਵੀ<br>*ਲੂਣਾਂ* | ਏਥੇ ਅੱਗ ਨੂੰ<br>ਅੱਗ ਨਹੀਂ ਮਿਲਦੀ ਹੈ<br>ਏਥੇ ਹਰ ਸ਼ੈ<br>ਰੋਟੀ ਬਦਲੇ ਤੁਲਦੀ ਹੈ<br>ਹਰ ਲੂਣਾਂ,<br>ਏਥੇ ਰੋਟੀ ਖਾਤਿਰ ਗਿਰਵੀ ਹੈ। |

# ਵਿਆਹ

| | |
|---|---|
| ਸ਼ੇਖ ਫਰੀਦ<br>*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ 1381* | ਜਾ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ<br>ਫਰੀਦਾ ਏਹੋ ਪਛੋਤਾਉ, ਵਤਿ ਕੁਆਰੀ ਨ ਥੀਐ। |
| ਗੁਰੂ ਅਮਰਦਾਸ<br>*ਪੰਨਾ 788* | ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥<br>ਏਕ ਜੋਤਿ ਦੁਇ ਮੂਰਤੀ ਧਨੁ ਪਿਰੁ ਕਹੀਐ ਸੋਇ॥ |
| ਗੁਰੂ ਅਰਜਨ ਦੇਵ<br>*ਪੰਨਾ 401* | ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥ |
| ਸ਼ੇਕਸਪੀਅਰ<br>*ਆਲ ਇਜ਼ ਵੈੱਲ ਦੈਟ ਐਂਡਜ਼ ਵੈੱਲ* | ਜਿਸਦਾ ਹੋਇਆ ਵਿਆਹ ਉਹੀ ਹੋਇਆ ਤਬਾਹ। |
| ਫਰੈਂਕਲਿਨ<br>*ਪੂਅਰ ਰਿਚਰਡਜ਼*<br>*ਅਲਮਾਂਕ ਫਾਰ 1734* | ਜਿਥੇ ਪਿਆਰ ਤੋਂ ਬਿਨਾਂ ਸ਼ਾਦੀ ਹੁੰਦੀ ਹੈ ਉਥੇ ਸ਼ਾਦੀ ਤੋਂ ਬਿਨਾਂ ਪਿਆਰ ਹੁੰਦਾ ਹੈ। |
| ਮਾਨਟੇਨ<br>ਐਸੇਜ਼ | ਇਕ ਚੰਗਾ ਵਿਆਹ ਇਕ ਅੰਨ੍ਹੀ ਪਤਨੀ ਅਤੇ ਇਕ ਬੋਲੇ ਪਤੀ ਵਿਚਕਾਰ ਹੀ ਹੋ ਸਕਦਾ ਹੈ। |
| ਆਸਕਰ ਵਾਈਲਡ | ਵਿਆਹ ਇਕ ਅਜਿਹਾ ਵਿਸ਼ਾ ਹੈ ਜਿਸਤੇ ਸਾਰੀਆਂ ਔਰਤਾਂ ਦਾ |

ਇਕ ਮਤ ਹੁੰਦਾ ਹੈ ਪਰੰਤੂ ਸਾਰੇ ਮਰਦਾਂ ਦਾ ਅਲੱਗ ਅਲੱਗ ਮਤ।

ਜਾਰਜ ਬਰਨਾਰਡ ਸ਼ਾਅ

ਹਰੇਕ ਇਸਤਰੀ ਦਾ ਇਹ ਕਰਤੱਵ ਹੈ ਕਿ ਜਿਤਨੀ ਜਲਦੀ ਸੰਭਵ ਹੋ ਸਕੇ ਉਹ ਵਿਆਹ ਕਰ ਲਵੇ ਅਤੇ ਹਰੇਕ ਪੁਰਸ਼ ਦਾ ਇਹ ਕਰਤੱਵ ਹੈ ਕਿ ਜਿਥੇ ਤਕ ਸੰਭਵ ਹੋ ਸਕੇ, ਉਸ ਤੋਂ ਦੂਰ ਰਹੇ।

ਅਲੈਗਜਾਂਡਰ ਪੋਪ

ਪਿਆਰ ਵਿਚ ਆਦਮੀ ਸੁਪਨਿਆਂ ਵਿਚ ਖੋਇਆ ਰਹਿੰਦਾ ਹੈ ਪਰੰਤੂ ਵਿਆਹ ਹੁੰਦੇ ਸਾਰ ਹੀ ਉਸਦੀਆਂ ਅੱਖਾਂ ਖੁੱਲ੍ਹ ਜਾਂਦੀਆਂ ਹਨ।

ਪ੍ਰੇਮਚੰਦ

ਵਿਆਹ ਦਾ ਉਦੇਸ਼ ਭੋਗ ਨਹੀਂ, ਆਤਮਾ ਦਾ ਵਿਕਾਸ ਹੈ।

ਅੰਮ੍ਰਿਤਾ ਪ੍ਰੀਤਮ

ਵਿਆਹ ਲਫ਼ਜ਼ ਦੇ ਅਰਥ ਹਨ- ਇਕ ਔਰਤ ਤੇ ਇਕ ਮਰਦ ਦਾ ਉਹ ਮੇਲ ਜਿਹਨੂੰ ਕਾਨੂੰਨ ਤੇ ਸਮਾਜ ਵਲੋਂ ਇਜ਼ਾਜਤ-ਮਿਲੀ ਹੋਵੇ। ਵੇਲੇ ਦੀਆਂ ਰਹੁ ਰੀਤਾਂ, ਵੇਲੇ ਦੇ ਅਸੂਲ ਤੇ ਦ੍ਰਿਸ਼ਟੀਕੋਣ, ਇਸ ਮੇਲ ਨੂੰ ਉਚੇਚੇ ਹੱਕ ਵੀ ਦੇਂਦੇ ਹਨ ਤੇ ਦੋਹਾਂ ਧਿਰਾਂ ਤੇ ਮਿਥੇ ਫਰਜ਼ ਵੀ ਲਾਗੂ ਕਰਦੇ ਹਨ।

ਅੰਮ੍ਰਿਤਾ ਪ੍ਰੀਤਮ

ਜਿਸਮਾਂ ਦਾ ਵਿਉਪਾਰ
ਤੱਕੜੀ ਦੇ ਦੋ ਛਾਬਿਆਂ ਵਾਕੁਰ
ਇਕ ਮਰਦ ਇਕ ਨਾਰ
ਰੋਜ਼ ਤੋਲਦੇ ਮਾਸ
ਰੋਜ਼ ਵੇਚਦੇ ਲਹੂ
ਤੇ ਆਖਰ ਕਾਰ ਵੱਟ ਲੈਂਦੇ ਨੇ
ਲਹੂ-ਮਿੱਟੀ ਦੇ ਨਿਕੇ ਨਿਕੇ
ਸਿੱਕੇ ਦੋ - - - ਤ੍ਰੈ - - - ਚਾਰ।

ਪ੍ਰੋ. ਅਜਮੇਰ ਸਿੰਘ ਔਲਖ

ਸ਼ਗਨਾਂ ਦੇ ਦਿਨ ਨਿੱਘੇ ਹੁੰਦੇ, ਮਿੱਠੇ ਲਗਦੇ ਬੋਲ
ਜਿਸ ਦਿਨ ਸੱਜਣ ਗੱਲਾਂ ਕਰਦੇ, ਬਹਿ ਸੱਜਣਾਂ ਦੇ ਕੋਲ।

ਡਿਜ਼ਰਾਇਲੀ

ਹਰ ਔਰਤ ਨੂੰ ਵਿਆਹ ਕਰਾਉਣਾ ਚਾਹੀਦਾ ਹੈ ਪਰ ਕਿਸੇ ਵੀ ਮਰਦ ਨੂੰ ਨਹੀਂ।

## ਵਿਸ਼ਵਾਸ

ਬਾਈਬਲ

ਅਸੀਂ ਵਿਸ਼ਵਾਸ ਨਾਲ ਚਲਦੇ ਹਾਂ, ਅੱਖਾਂ ਨਾਲ ਨਹੀਂ।

ਟਾਲਸਟਾਏ

ਵਿਸ਼ਵਾਸ ਹੀ ਜੀਵਨ ਦੀ ਪ੍ਰੇਰਨਾ ਸ਼ਕਤੀ ਹੈ।

| | |
|---|---|
| **ਸ਼ੇਕਸਪੀਅਰ** | ਪਿਆਰ ਸਾਰਿਆਂ ਨਾਲ ਕਰੋ ਅਤੇ ਵਿਸ਼ਵਾਸ ਥੋੜ੍ਹੇ ਲੋਕਾਂ ਤੇ ਕਰੋ। |
| **ਸਵਾਮੀ ਵਿਵੇਕਾਨੰਦ** | ਬਿਨਾਂ ਸੋਚੇ ਵਿਚਾਰੇ ਵਿਸ਼ਵਾਸ ਕਰਨਾ ਤਾਂ ਆਤਮਾ ਦਾ ਪਤਨ ਹੈ।<br>ਤੁਸੀਂ ਨਾਸਤਿਕ ਭਲੇ ਹੀ ਹੋ ਜਾਵੋ, ਪਰੰਤੂ ਬਿਨਾਂ ਸੋਚੇ ਵਿਚਾਰੇ ਕਿਸੇ ਚੀਜ਼ ਤੇ ਵਿਸ਼ਵਾਸ ਨਾ ਕਰੋ। |
| **ਪ੍ਰੇਮਚੰਦ** | ਵਿਸ਼ਵਾਸ਼ ਪਿਆਰ ਦੀ ਪਹਿਲੀ ਪੌੜੀ ਹੈ। |
| **ਜੇ. ਐਮ. ਬੈਰੀ**<br>*ਦਿ ਲਿਟਲ ਵ੍ਹਾਈਟ ਬਰਡ* | ਪੰਛੀ ਕਿਉਂ ਉੱਡ ਸਕਦੇ ਹਨ ਅਤੇ ਅਸੀਂ ਕਿਉਂ ਨਹੀਂ ਉੱਡ ਸਕਦੇ ?<br>ਇਸਦਾ ਸਧਾਰਨ ਕਾਰਨ ਇਹ ਹੈ ਕਿ ਉਹਨਾਂ ਨੂੰ ਪੂਰਨ ਵਿਸ਼ਵਾਸ ਹੁੰਦਾ ਹੈ ਕਿਉਂਕਿ ਵਿਸ਼ਵਾਸ ਹੀ ਖੰਭ ਪ੍ਰਦਾਨ ਕਰਦਾ ਹੈ। |

## ਵਿਸ਼ਵ-ਭਾਈਚਾਰਾ

| | |
|---|---|
| **ਡਾ. ਐਲਮਬਰਟ** | ਮੈਂ ਆਪਣੇ ਆਪ ਨਾਲੋਂ ਪਰਿਵਾਰ ਨੂੰ, ਪਰਿਵਾਰ ਨਾਲੋਂ ਦੇਸ਼ ਨੂੰ ਅਤੇ ਦੇਸ਼ ਨਾਲੋਂ ਮਨੁੱਖਤਾ ਨੂੰ ਪਹਿਲ ਦਿੰਦਾ ਹਾਂ। |
| **ਗੁਰਬਖਸ਼ ਸਿੰਘ ਪ੍ਰੀਤਲੜੀ**<br>*ਜ਼ਿੰਦਗੀ ਦੀ ਰਾਸ* | ਜਿਥੇ ਵੱਸੇ ਆਜ਼ਾਦੀ, ਉਹ ਦੁਨੀਆ ਸਾਡੀ। |
| **ਗੁਰਚਰਨ ਰਾਮਪੁਰੀ** | ਚੰਨ ਤੇ ਧਰਤੀ ਦੀ ਵਿੱਥ ਨੂੰ ਤਾਂ ਉਲੰਘ ਬੈਠਾ ਮਨੁੱਖ<br>ਲੀਕ ਦੇਸਾਂ ਦੀ ਅਜੇ ਨਹੀਂ ਟੱਪਿਆ। |
| **ਮਹਾਂਭਾਰਤ** | ਨਿਗੁਣੀਆਂ ਰੂਹਾਂ ਪੁੱਛਣ, "ਕੀ ਇਹ ਬੰਦਾ,<br>ਸਾਡੀ ਜਾਤੀ ਜਾਂ ਧਰਮ ਜਾਂ ਕਬੀਲੇ ਨਾਲ ਸਬੰਧਤ ਹੈ?"<br>ਪਰ ਵਿਸ਼ਾਲ ਦਿਲ ਮਨੁੱਖ ਲੈ ਲੈਣ ਕਲਾਵੇ ਵਿਚ<br>ਭਰਾਵਾਂ ਵਾਂਗ ਸਾਰੀ ਮਾਨਵ ਜਾਤੀ ਨੂੰ। |
| **ਮਹਾਤਮਾ ਬੁੱਧ** | ਜਿਸ ਤਰ੍ਹਾਂ ਮੇਰੀ ਮਾਤਾ ਮੈਨੂੰ ਪਿਆਰ ਕਰਦੀ ਹੈ ਉਸੇ ਤਰ੍ਹਾਂ ਮੈਂ ਸਾਰੇ ਮਰਦਾਂ, ਔਰਤਾਂ ਅਤੇ ਬੱਚਿਆਂ ਨੂੰ ਪਿਆਰ ਕਰਦਾ ਹਾਂ, ਜਿਹੜੇ ਜਿਊਂ ਰਹੇ ਹਨ ਅਤੇ ਜਿਹਨਾਂ ਨੇ ਅਜੇ ਜਨਮ ਵੀ ਨਹੀਂ ਲਿਆ। |
| **ਗੁਰੂ ਅਰਜਨ ਦੇਵ**<br>*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 611* | ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥ |

# ਵਿੱਦਿਆ

| | |
|---|---|
| **ਅਰਸਤੂ** | ਵਿਦਿਆ ਖੁਸ਼ਹਾਲੀ ਸਮੇਂ ਇਕ ਗਹਿਣਾ ਹੈ ਅਤੇ ਮੰਦਹਾਲੀ ਸਮੇਂ ਇਕ ਸ਼ਰਨਗਾਹ ਹੈ। |
| **ਚਾਣਕਯ**<br>*ਚਾਣਕਯ ਨੀਤੀ* | ਜਿਹੜੇ ਮਾਂ ਬਾਪ ਆਪਣੇ ਬੱਚਿਆਂ ਨੂੰ ਸਿੱਖਿਆ ਦਵਾਉਣ ਦੀ ਬਜਾਏ ਧਨ ਜਾਂ ਜਾਇਦਾਦ ਦੇਣ ਦੀ ਕੋਸ਼ਿਸ਼ ਵਿਚ ਲੱਗੇ ਰਹਿੰਦੇ ਹਨ ਉਹ ਅਸਲ ਵਿਚ ਆਪਣੇ ਬੱਚਿਆਂ ਦੇ ਵੈਰੀ ਹਨ ਕਿਉਂਕਿ ਬਿਨਾਂ ਵਿਦਿਆ ਉਨ੍ਹਾਂ ਦੀ ਔਲਾਦ ਦਾ ਸਨਮਾਨ ਸਮਾਜ ਵਿਚ ਨਹੀਂ ਹੁੰਦਾ ਅਤੇ ਔਲਾਦ ਦੀ ਦਸ਼ਾ ਹੰਸਾਂ ਵਿਚ ਬੈਠਣ ਵਾਲੇ ਬਗਲੇ ਦੀ ਤਰ੍ਹਾਂ ਹੁੰਦੀ ਹੈ। |
| **ਚਾਣਕਯ**<br>*ਚਾਣਕਯ ਨੀਤੀ* | ਵੱਡੇ ਖਾਨਦਾਨ ਵਿਚ ਪੈਦਾ ਹੋ ਕੇ ਕੋਈ ਚਾਹੇ ਕਿੰਨਾ ਸੋਹਣਾ ਜਾਂ ਜਵਾਨ ਹੋਵੇ, ਪਰ ਵਿੱਦਿਆ ਤੋਂ ਹੀਣ ਉਹ ਉਸੀ ਤਰ੍ਹਾਂ ਸੋਭਾ ਨਹੀਂ ਪਾਉਂਦਾ ਜਿਸ ਤਰ੍ਹਾਂ ਬਿਨਾਂ ਖੁਸ਼ਬੂ ਤੋਂ ਫੁੱਲ ਸੋਭਾ ਨਹੀਂ ਦਿੰਦੇ। |
| **ਚਾਣਕਯ**<br>*ਚਾਣਕਯ ਨੀਤੀ* | ਵਿਦਿਆ ਤੋਂ ਬਿਨਾਂ ਵੱਡੇ ਵੱਡੇ ਖਾਨਦਾਨ ਵੀ ਛੇਤੀ ਬਰਬਾਦ ਹੋ ਜਾਂਦੇ ਹਨ ਅਤੇ ਵਿਦਿਆ ਪਾ ਕੇ ਛੋਟੇ ਕੁਲ ਵੀ ਦੇਵਤੇ ਬਣ ਜਾਂਦੇ ਹਨ। |
| **ਚਾਣਕਯ**<br>*ਚਾਣਕਯ ਨੀਤੀ* | ਜੋ ਸੁੱਖ ਚਾਹੁੰਦਾ ਹੈ ਉਹ ਵਿਦਿਆ ਪੜ੍ਹਨ ਦੀ ਆਸ਼ਾ ਛੱਡ ਦੇਵੇ। ਜੋ ਵਿਦਿਆ ਚਾਹੁੰਦਾ ਹੈ ਉਹ ਸੁੱਖ ਦੀ ਆਸ਼ਾ ਛੱਡ ਦੇਵੇ ਕਿਉਂਕਿ ਆਲਸੀ ਨੂੰ ਵਿਦਿਆ ਨਹੀਂ ਮਿਲ ਸਕਦੀ। ਵਿਦਿਆ ਦੇ ਚਾਹਵਾਨ ਆਲਸੀ ਨਹੀਂ ਬਣ ਸਕਦੇ। |
| **ਗੁਰੂ ਨਾਨਕ ਦੇਵ**<br>*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ 356* | ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥<br>ਜਾਂ ਪੰਚ ਰਾਸੀ ਤਾਂ ਤੀਰਥ ਵਾਸੀ ॥ |
| **ਸ਼ੇਖ ਸਾਅਦੀ** | ਜੋ ਸਿਖਦਾ ਹੈ ਪਰ ਵਿਦਿਆ ਦਾ ਉਪਯੋਗ ਨਹੀਂ ਕਰਦਾ, ਉਹ ਕਿਤਾਬਾਂ ਨਾਲ ਲੱਦਿਆ ਭਾਰ ਢੋਣ ਵਾਲਾ ਪਸ਼ੂ ਹੈ। |
| **ਸੁਆਮੀ ਦਿਆ ਨੰਦ** | ਮਨੁੱਖ ਦਾ ਸੱਚਾ ਜੀਵਨ ਸਾਥੀ ਵਿਦਿਆ ਹੀ ਹੈ, ਜਿਸਦੇ ਕਾਰਨ ਉਹ ਵਿਦਵਾਨ ਕਹਾਉਂਦਾ ਹੈ। |
| **ਸਵਾਮੀ ਵਿਵੇਕਾਨੰਦ** | ਪ੍ਰਮਾਤਮਾ ਨੂੰ ਪ੍ਰਾਪਤ ਕਰਾਉਣ ਵਾਲੀ ਵਿਦਿਆ ਹੀ ਅਸਲੀ ਵਿਦਿਆ ਹੈ। |
| **ਐਡੀਸਨ**<br>*ਦਿ ਸਪੈਕਟੇਟਰ* | ਮਨੁੱਖੀ ਰੂਹ ਲਈ ਵਿੱਦਿਆ ਉਹੀ ਕੁਝ ਹੈ ਜੋ ਇਕ ਬੁੱਤ ਤਰਾਸ਼ ਇਕ ਸੰਗਮਰਮਰ ਦੇ ਟੁਕੜੇ ਲਈ ਹੁੰਦਾ ਹੈ। |

**ਜਾਹਨ ਰਸਕਿਨ**

ਆਪਣੇ ਬੱਚਿਆਂ ਨੂੰ ਇਮਾਨਦਾਰ ਬਣਾਉਣਾ
ਵਿਦਿਆ ਦਾ ਪਹਿਲਾ ਕਦਮ ਹੈ।

**ਮਹਾਤਮਾ ਗਾਂਧੀ**

ਵਿਦਿਆ ਦਾ ਅੰਤਿਮ ਉਦੇਸ਼ ਚਰਿੱਤਰ ਨਿਰਮਾਣ ਕਰਨਾ ਹੈ।

**ਅਲਬਰਟ ਆਇਨਸਟੀਨ**
*ਆਊਟ ਆਫ਼ ਮਾਈ ਲੇਟਰ ਈਅਰਜ਼*

ਵਿਦਿਆ ਉਹ ਚੀਜ਼ ਹੁੰਦੀ ਹੈ ਜਿਹੜੀ ਸਕੂਲ ਵਿਚ ਸਿੱਖੀ ਹਰ
ਚੀਜ਼ ਨੂੰ ਭੁੱਲ ਜਾਣ ਤੋਂ ਬਾਅਦ ਵੀ ਤੁਹਾਡੇ ਪਾਸ ਰਹਿੰਦੀ ਹੈ।

**ਧਨੀ ਰਾਮ ਚਾਤ੍ਰਿਕ**

ਇਕ ਦਿਨ ਡਿੱਠਾ ਰੋ ਰੋ ਕਹਿੰਦਾ, ਅਨਪੜ੍ਹਿਆ ਇਕ ਲਾਲਾ,
ਖਰਚਾਂ ਮੇਰਾ ਖੂਹ ਮੁਕਾਇਆ, ਨਿਕਲ ਗਿਆ ਦਿਵਾਲਾ।
ਕਿਸੇ ਕਿਹਾ, ਤੂੰ ਵਿਦਯਾ ਦਾ ਧਨ ਕਿਉਂ ਨਾ ਕੱਠਾ ਕੀਤਾ?
ਜਿਉਂ ਜਿਉਂ ਇਸਨੂੰ ਦੇਂ ਦੇ, ਤਿਉਂ ਤਿਉਂ ਹੁੰਦੋ ਦੌਲਤ ਵਾਲਾ।

**ਇਕ ਕਹਾਵਤ**

ਵਿਦਿਆ ਮਨੁੱਖ ਦਾ ਤੀਸਰਾ ਨੇਤਰ ਹੈ।

## ਵਹਿਮ-ਭਰਮ

**ਬਾਵਾ ਬਲਵੰਤ**

ਮੁਦਤਾਂ ਦੇ ਫੁੱਲ ਕੁਮਲਾਏ ਹੋਏ
ਹੁਣ ਨਵੀਂ ਮਹਿਫਲ ਸਜਾ ਸਕਦੇ ਨਹੀਂ
ਸੈਂਕੜੇ ਦਿਨਾਂ ਪੁਰਾਣਾ ਫਲਸਫਾ
ਆਦਮੀ ਦੇ ਵਹਿਮ ਦੀ ਸਰਹੱਦ ਖ਼ੁਦਾ
ਧਾਤ ਦੇ, ਪੱਥਰ ਦੇ ਚੋਲੇ ਦੇ ਕਿਆਸ
ਕੁਝ ਡਰਾਉਣੇ ਕੁਝ ਹਸਾਉਣੇ ਦੇਵਤੇ
ਭੋਜ ਪਤਰਾਂ ਦੇ ਸਮੇਂ ਵਾਲੇ ਧਰਮ
ਆਰੀਆ ਅਨਾਰੀਆ ਵਾਦੀ ਵਰਨ
ਇਹ ਕੰਵਲ ਇਹ ਪੁਸ਼ਪ ਇਹ ਬਿੱਲ ਪਤਰੀ
ਸੈਂਕੜੇ ਸਦੀਆਂ ਪੁਰਾਣੇ ਇਹ ਗੁਲਾਬ,
ਇਹ ਯਾਸਮਨ,
ਮੁਰਝਾ ਗਏ,
ਮੌਤ ਦਾ ਪੈਗਾਮ ਦੇਂਦੇ ਨੇ ਪਏ
ਹੁਣ ਨਾ ਬਾਕੀ ਤਾਜ਼ਗੀ, ਨਾ ਜ਼ਿੰਦਗੀ—
ਇਹ ਨਵੀਂ ਮਹਿਫ਼ਲ ਸਜਾ ਸਕਦੇ ਨਹੀਂ

**ਪ੍ਰਿੰਸੀਪਲ ਤੇਜਾ ਸਿੰਘ**

ਵਹਿਮ ਦੀ ਬੁਨਿਆਦ ਡਰ ਹੈ।

**ਧਨੀ ਰਾਮ ਚਾਤ੍ਰਿਕ**
*ਅੰਧ ਵਿਸ਼ਵਾਸ਼*

ਦੇਵਤਿਆਂ ਰਿਸ਼ੀਆਂ ਦੇ ਵੇਲੇ,
ਵਰ ਸਰਾਪ ਸਨ ਚਲਦੇ,
ਚੂਲੀ ਭਰ ਕੇ ਮੰਤਰ ਪੜ੍ਹਿਆਂ,

ਨਕਸ਼ੇ ਰਹੇ ਬਦਲਦੇ।
ਕਲਯੁਗ ਨੇ ਸਭ ਕਥਾ ਕਹਾਣੀ,
ਨੰਗੀ ਕਰ ਦਿਖਲਾਈ,
ਪਰ ਮੂਰਖ ਅੰਨ੍ਹੇ ਵਿਸ਼ਵਾਸੋਂ
ਹਾਲੀਂ ਭੀ ਨਹੀਂ ਟਲਦੇ।

*ਸ਼ਿਵ ਕੁਮਾਰ ਬਟਾਲਵੀ*
*ਲੂਣਾਂ*

ਭਰਮ, ਤਾਂ ਸਾਡੇ ਧਰਮਾਂ ਜਾਏ
ਜਿਨ੍ਹਾਂ ਨੇ ਸਾਡੇ,
ਕੂਲੇ ਪੈਰੀਂ
ਸ਼ਰਮਾਂ ਵਾਲੇ ਸੰਗਲ ਪਾਏ
ਜੋ ਨਾ ਸਾਥੋਂ ਜਾਣ ਤੁੜਾਏ
ਮਰਯਾਦਾ ਦੀ,
ਕਿੱਲੀਂ ਬੱਝੀ
ਢੋਰਾਂ ਵਾਕਣ ਰੂਹ ਕੁਰਲਾਏ
ਪਰ ਨਾ ਕਿੱਲੇ ਜਾਣ ਪੁਟਾਏ
ਤੇ ਇਹ ਨਿਸਫਲ
ਜਤਨ ਅਸਾਡਾ
ਸਾਡੀ ਹੀ ਕਿਸਮਤ ਕਹਿਲਾਏ
ਹਾਰੇ- ਹੁੱਟੇ ਅਸੀਂ ਵਿਚਾਰੇ
ਆਪਣੀ ਆਪਣੀ
ਸੂਲੀ ਚੁੱਕੀ
ਫਿਰਦੇ ਆਵਾਰੌਨ ਬਣਾਏ
ਸੁਰਗ, ਨਰਕ ਦੇ
ਢੌਂਗ ਰਚਾਏ
ਵਿੱਲਾ ਮੂੰਹ ਕਰ, ਕਹਿ ਛੱਡਦੇ ਹਾਂ
ਹਰ ਕੋਈ ਆਪਣੀ
ਕਿਸਮਤ ਖਾਏ।

*ਨਰਿੰਦਰ ਸਿੰਘ ਕਪੂਰ*
*ਬੂਹੇ ਬਾਰੀਆਂ*

ਵਹਿਮਾਂ-ਭਰਮਾਂ ਤੇ ਅੰਧ ਵਿਸ਼ਵਾਸਾਂ ਦੇ ਮਾਹੌਲ ਵਿਚ ਕਦੇ ਵੀ ਉੱਚਾ ਇਖਲਾਕ ਨਹੀਂ ਉਸਰ ਸਕਦਾ।

## ਵਿਹਲ

*ਖਲੀਲ ਜਿਬਰਾਨ*
*ਪੈਗੰਬਰ*

ਵਿਹਲੇ ਰਹਿਣਾ ਤਾਂ ਰੁੱਤਾਂ ਨਾਲ ਅਜਨਬੀ ਬਣਨਾ ਹੈ, ਜੀਵਨ ਦੀ ਕਤਾਰ ਵਿੱਚੋਂ ਬਾਹਰ ਨਿਕਲਣ ਸਮਾਨ ਹੈ, ਉਸ ਕਤਾਰ ਵਿੱਚੋਂ ਜਿਹੜੀ ਕਿ ਸ਼ਾਨ ਤੇ ਮਾਣਮੱਤੀ ਅਧੀਨਗੀ ਨਾਲ ਅਨੰਤ ਦੀ ਦਰਗਾਹ ਵੱਲ ਕੂਚ ਕਰਦੀ ਹੈ।

**ਡਬਲਿਊ. ਐਚ. ਡੇਵੀਜ਼**
*ਲਈਅਰ*

ਜੀਵਨ ਹੈ ਬੇਕਾਰ, ਜੇ ਹੈ ਚਿੰਤਾ ਭਰਪੂਰ
ਸਾਡੇ ਪਾਸ ਨਾ ਹੋਵੇ ਸਮਾਂ ਖੜ੍ਹਨ ਅਤੇ ਵੇਖਣ ਲਈ।

**ਇਕ ਕਹਾਵਤ**

ਵਿਹਲਾ ਮਨ ਸ਼ੈਤਾਨੀ ਦਾ ਘਰ ਹੁੰਦਾ ਹੈ।

## ਵਿਦਵਾਨ

**ਮਨੂ**
*ਮਨੂ ਸਿਮ੍ਰਿਤੀ*

ਵਿਦਵਾਨ ਨੂੰ ਐਧਰ ਓਧਰ ਵਿਸ਼ੇ ਵਿਕਾਰਾਂ ਵੱਲ ਘੁੰਮਣ ਵਾਲੀਆਂ ਆਪਣੀਆਂ ਇੰਦਰੀਆਂ ਨੂੰ ਉਸ ਤਰ੍ਹਾਂ ਹੀ ਕਾਬੂ ਵਿਚ ਕਰਨ ਦਾ ਯਤਨ ਕਰਨਾ ਚਾਹੀਦਾ ਹੈ ਜਿਵੇਂ ਸਾਰਥੀ ਐਧਰ ਓਧਰ ਭਟਕਣ ਵਾਲੇ ਘੋੜਿਆ ਨੂੰ ਕਾਬੂ ਕਰ ਲੈਂਦਾ ਹੈ।

**ਕਨਫਿਊਸ਼ੀਅਸ**

ਜਿਹੜਾ ਵਿਦਵਾਨ ਆਰਾਮ ਭਾਲਦਾ ਹੈ, ਉਹ ਵਿਦਵਤਾ ਦੇ ਲਾਇਕ ਨਹੀਂ।

## ਸ਼ਾਕਾਹਾਰਤਾ

**ਮਨੂ**
*ਮਨੂ ਸਿਮ੍ਰਿਤੀ*

ਜੋ ਅਹਿਸਕ ਜੀਵਾਂ ਦੀ ਆਪਣੇ ਸਵਾਦ ਲਈ ਹਿੰਸਾ ਕਰਦਾ ਹੈ ਉਹ ਜਿਊਂਦੇ ਜੀ ਅਤੇ ਮਰਕੇ ਵੀ ਕਿਧਰੇ ਸੁਖ ਨਾਲ ਉਨਤੀ ਨਹੀਂ ਕਰਦਾ।

**ਮਨੂ**
*ਮਨੂ ਸਿਮ੍ਰਿਤੀ*

ਜਿਹੜਾ ਕਿਸੇ ਦੀ ਹਿੰਸਾ ਨਹੀਂ ਕਰਦਾ, ਉਹ ਜਿਸਦਾ ਚਿੰਤਨ ਕਰਦਾ ਹੈ, ਜੋ ਕੰਮ ਕਰਦਾ ਹੈ ਅਤੇ ਜਿਸ ਵਿਚ ਧਿਆਨ ਲਗਾਉਂਦਾ ਹੈ, ਉਹਨਾਂ ਸਭ ਨੂੰ ਬਿਨਾਂ ਕਿਸੇ ਖਾਸ ਯਤਨ ਦੇ ਹੀ ਪ੍ਰਾਪਤ ਕਰ ਲੈਂਦਾ ਹੈ।

**ਮਨੂ**
*ਮਨੂ ਸਿਮ੍ਰਿਤੀ*

ਬਿਨਾਂ ਜੀਵਾਂ ਦੀ ਹਿੰਸਾ ਕੀਤੇ ਕਿਧਰੇ ਵੀ ਮਾਸ ਪੈਦਾ ਨਹੀਂ ਹੋ ਸਕਦਾ ਅਤੇ ਜੀਵਾਂ ਦੀ ਹਿੰਸਾ ਸੁਰਗ ਪ੍ਰਾਪਤੀ ਦਾ ਸਾਧਨ ਨਹੀਂ ਹੈ। ਇਸ ਲਈ ਮਾਸ ਖਾਣਾ ਛੱਡ ਦੇਣਾ ਚਾਹੀਦਾ ਹੈ।

**ਹਜ਼ਰਤ ਅਲੀ**
*ਇਸਲਾਮ ਦੇ ਚੌਥੇ ਖਲੀਫਾ*

ਮਨੁੱਖੀ ਸਰੀਰ ਦੈਵੀ ਰਹੱਸਾਂ ਦਾ ਸਥਾਨ ਹੈ ਇਸਨੂੰ ਪਸ਼ੂਆਂ ਦਾ ਕਬਰਸਤਾਨ ਨਹੀਂ ਬਣਾਇਆ ਜਾਣਾ ਚਾਹੀਦਾ।

**ਖ਼ਲੀਲ ਜਿਬਰਾਨ**
*ਪੈਗੰਬਰ*

ਜਦੋਂ ਤੁਸੀਂ ਕਿਸੇ ਜਾਨਵਰ ਨੂੰ ਮਾਰਦੇ ਹੋ ਤਾਂ ਆਪਣੇ ਮਨ ਵਿਚ ਇਵੇਂ ਸੋਚੋ :

"ਉਸੇ ਸ਼ਕਤੀ ਦੇ ਹੱਥੋਂ ਮੇਰਾ ਵੀ ਕਤਲ ਹੋਇਆ ਹੋਇਆ ਹੈ ਜਿਸ ਸ਼ਕਤੀ ਨੇ ਤੈਨੂੰ ਕਤਲ ਕੀਤਾ ਹੈ, ਤੇ ਇਵੇਂ, ਮੈਨੂੰ ਵੀ ਹੜੱਪ ਕਰ ਲਿਆ ਜਾਵੇਗਾ ਕਿਉਂਕਿ, ਜਿਸ ਨਿਯਮ ਦੇ ਅਧੀਨ ਤੂੰ ਮੇਰੇ ਸ਼ਿਕੰਜੇ ਵਿਚ ਫਸ ਗਿਆ ਹੈਂ, ਉਸੇ ਨਿਯਮ ਅਨੁਸਾਰ ਮੈਂ ਵੀ ਕਿਸੇ ਏਦੂੰ ਵਧੇਰੇ ਸ਼ਕਤੀਵਾਨ ਸ਼ਿਕੰਜੇ ਵਿਚ ਸੁੱਟ ਦਿੱਤਾ ਜਾਵਾਂਗਾ। ਤੇਰਾ ਤੇ ਮੇਰਾ ਲਹੂ ਸਿਵਾਏ ਉਸ ਰਸ ਦੇ ਹੋਰ ਕੁਝ ਵੀ ਨਹੀਂ ਜਿਹੜਾ ਕਿ ਸਵਰਗ ਦੇ ਦਰਖਤ ਨੂੰ ਜੀਵਨ-ਅਧਾਰ ਬਖਸ਼ਦਾ ਹੈ।

## ਸ਼ਰਾਬ

**ਗੁਰੂ ਨਾਨਕ ਦੇਵ**
*ਸ੍ਰੀ ਗੁਰੂ ਗਰੰਥ ਸਾਹਿਬ, ਪੰਨਾ 553*

ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥

**ਗੁਰੂ ਅਮਰਦਾਸ**
*ਪੰਨਾ 554*

ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥
ਜਿਤੁ ਪੀਤੈ ਖਸਮੁ ਵਿਸਰੈ ਦਰਗਾਹ ਮਿਲੈ ਸਜਾਇ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥

**ਉਮਰ ਖਿਆਮ**
*ਰੁਬਾਈਆਂ*

ਪੀਓ। ਕਿਉਂਕਿ ਤੁਸੀਂ ਨਹੀਂ ਜਾਣਦੇ ਕਿ ਤੁਸੀਂ ਕਿਥੋਂ ਅਤੇ ਕਿਉਂ ਆਏ ਹੋ।
ਪੀਓ! ਕਿਉਂਕਿ ਤੁਸੀਂ ਇਹ ਨਹੀਂ ਜਾਣਦੇ ਕਿ ਤੁਸੀਂ ਕਿਉਂ ਜਾਣਾ ਹੈ ਅਤੇ ਕਿਥੇ।

**ਮਿਲਟਨ**

ਵਿਸ਼ਵ ਦੀਆਂ ਸਾਰੀਆਂ ਫੌਜਾਂ ਸੰਯੁਕਤ ਰੂਪ ਵਿਚ ਇਤਨੇ ਮਨੁੱਖਾਂ ਅਤੇ ਸੰਪਤੀ ਨੂੰ ਨਸ਼ਟ ਨਹੀਂ ਕਰਦੀਆਂ ਜਿਤਨੇ ਕਿ ਇਕੱਲੀ ਸ਼ਰਾਬ।

**ਸੰਤ ਰਿਰਵਲੁਵਰ**

ਇਹ ਕਿਤਨੀ ਵੱਡੀ ਮੂਰਖਤਾ ਹੈ ਕਿ ਆਪਣਾ ਰੁਪਇਆ ਖਰਚ ਕਰਕੇ ਸਿਰਫ਼ ਬੇਹੋਸ਼ੀ ਅਤੇ ਬਦਨਾਮੀ ਹੀ ਹੱਥ ਲੱਗੇ।

**ਧਨੀ ਰਾਮ ਚਾਤ੍ਰਿਕ**

ਕਿੱਕਰ ਦੀ ਚੁੜੇਲ ਚੜ੍ਹ ਸਿਰ ਤੇ, ਬੰਦਿਓਂ ਜਿੰਨ ਬਣਾਵੇ,
ਇੱਜ਼ਤ, ਅਕਲ, ਸਿਹਤ ਤੇ ਦੌਲਤ ਚਾਰੇ ਬੰਨੇ ਲਾਵੇ।
ਐਸਾ ਅੰਨ੍ਹਾ ਜੱਫਾ ਮਾਰੇ, ਮੜ੍ਹੀਆਂ ਤੀਕ ਨਾ ਛੱਡੇ,
ਫਿਰ ਭੀ ਸ਼ੁਕਰ ਕਰੋ ਜੇ ਮੁੜ ਕੇ ਪਿਛਲਿਆਂ ਕੋਲ ਨਾ ਆਵੇ।

**ਧਨੀ ਰਾਮ ਚਾਤ੍ਰਿਕ**

ਬੱਚੇ ਵਿਲਕਣ, ਨਾਰੀ ਨੰਗੀ, ਆਪਣਾ ਖੀਸਾ ਖਾਲੀ,
ਚੱਸ ਸ਼ਰਾਬੀ ਪੂਰਾ ਕਰਦਾ ਦੇ ਕੇ ਛੰਨਾ ਥਾਲੀ।

ਦਿਲ ਧੜਕੇ, ਹੱਥ ਪੈਰ ਕੰਬਦੇ, ਚਿਹਰੇ ਤੇ ਫਿਟਕਾਰਾਂ,
ਸੱਜਣ ਮਿੱਤਰ ਮੂੰਹ ਨਾ ਲਾਉਣ, ਜੋ ਮੂੰਹ ਲਾਏ ਪਿਆਲੀ।

**ਚਰਨ ਸਿੰਘ ਸ਼ਹੀਦ**

ਪਿਓ ਦਾਦੇ ਦੀ ਜਾਇਦਾਦ ਨੂੰ ਡਾਗਾਂ ਦੇ ਗਜ਼ ਦੇ ਕੇ
ਵਿਸਕੀ ਬੋਤਲ ਦੇਵੀ ਅੱਗੇ ਹੱਸ ਹੱਸ ਮੱਥੇ ਟੇਕੇ।

**ਇਕ ਜਪਾਨੀ ਕਹਾਵਤ**

ਪਹਿਲਾਂ ਮਨੁੱਖ ਸ਼ਰਾਬ ਨੂੰ ਪੀਂਦਾ ਹੈ,
ਫਿਰ ਸ਼ਰਾਬ ਸ਼ਰਾਬ ਨੂੰ ਪੀਂਦੀ ਹੈ,
ਫਿਰ ਸ਼ਰਾਬ ਮਨੁੱਖ ਨੂੰ ਪੀ ਜਾਂਦੀ ਹੈ।

**ਅਗਿਆਤ**

ਹੇ ਪ੍ਰਮਾਤਮਾ! ਮਨੁੱਖ ਆਪਣੇ ਮੂੰਹ ਵਿਚ ਅਜਿਹੇ ਦੁਸ਼ਮਣ ਨੂੰ ਪ੍ਰਵੇਸ਼ ਕਰਨ ਦਿੰਦੇ ਹਨ ਜਿਹੜਾ ਉਹਨਾਂ ਦੀ ਬੁੱਧੀ ਨੂੰ ਚੁਰਾ ਕੇ ਲੈ ਜਾਂਦਾ ਹੈ।

**ਬਰਟੈਂਡ ਰੱਸਲ**

ਸ਼ਰਾਬਨੋਸ਼ੀ ਇਕ ਆਰਜ਼ੀ ਆਤਮ-ਹੱਤਿਆ ਹੁੰਦੀ ਹੈ। ਇਸ ਨਾਲ ਜੋ ਖੁਸ਼ੀ ਮਿਲਦੀ ਹੈ ਉਹ ਸਿਰਫ ਨਾਂਹ-ਵਾਚੀ ਹੁੰਦੀ ਹੈ, ਕਿਸੇ ਚਿੰਤਾ ਜਾਂ ਸਮੱਸਿਆ ਤੋਂ ਕੇਵਲ ਛਿਣ ਭੰਗਰੀ ਰਾਹਤ।

## ਸ਼ਹਿਰ ਤੇ ਪਿੰਡ

**ਵਿਲੀਅਮ ਕਾਪਰ**
*ਦਿ ਟਾਸਕ*

ਰੱਬ ਨੇ ਪਿੰਡ ਅਤੇ ਮਨੁੱਖ ਨੇ ਸ਼ਹਿਰ ਬਣਾਏ ਹਨ।

**ਰਬਿੰਦਰ ਨਾਥ ਟੈਗੋਰ**
*ਟੂਵਾਰਡਜ਼ ਯੂਨੀਵਰਸਲ ਮੈਨ*

ਪਿੰਡ ਇਸਤਰੀਆਂ ਵਾਂਗ ਹੁੰਦੇ ਹਨ। ਮਨੁੱਖ ਜਾਤੀ ਦਾ ਪੰਘੂੜਾ ਉਹਨਾਂ ਦੇ ਹਵਾਲੇ ਹੈ। ਉਹ ਸ਼ਹਿਰਾਂ ਨਾਲੋਂ ਵਧੇਰੇ ਕੁਦਰਤ ਅਤੇ ਜੀਵਨ ਦੇ ਸੋਮਿਆਂ ਦੇ ਨੇੜੇ ਹਨ। ਉਹਨਾਂ ਵਿਚ ਰਾਜ਼ੀ ਕਰਨ ਦੀ ਸੁਭਾਵਕ ਸ਼ਕਤੀ ਹੈ। ਇਸਤਰੀਆਂ ਵਾਂਗ ਪਿੰਡ ਦਾ ਕੰਮ ਵੀ ਲੋਕਾਂ ਦੀਆਂ ਬੁਨਿਆਦੀ ਲੋੜਾਂ ਪੂਰੀਆਂ ਕਰਨਾ ਹੈ : ਲੋਕਾਂ ਲਈ ਅੰਨ ਤੇ ਖੁਸ਼ੀ ਦਾ, ਜੀਵਨ ਦੀ ਸਾਦੀ ਕਵਿਤਾ ਦਾ, ਸੁੰਦਰ ਰਸਮ ਰਿਵਾਜ਼ਾਂ ਦਾ ਪ੍ਰਬੰਧ ਕਰਨਾ ਹੈ, ਜਿਨ੍ਹਾਂ ਨੂੰ ਪਿੰਡ ਸੁਤੇ ਸਿਧ ਹੀ ਪੈਦਾ ਕਰਦਾ ਹੈ ਅਤੇ ਜਿਸ ਵਿਚ ਉਸਨੂੰ ਆਨੰਦ ਪ੍ਰਾਪਤ ਹੁੰਦਾ ਹੈ।

**ਮਹਾਤਮਾ ਗਾਂਧੀ**

ਭਾਰਤ ਪਿੰਡਾਂ ਵਿਚ ਰਹਿੰਦਾ ਹੈ।

## ਸ਼ਕਤੀ

**ਗੁਰੂ ਤੇਗ ਬਹਾਦਰ**
*ਪੰਨਾ 1429*

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥

| | |
|---|---|
| ਗੁਰੂ ਤੇਗ ਬਹਾਦਰ<br>*ਪੰਨਾ 1429* | ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥<br>ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ॥ |
| ਲਾਰਡ ਐਕਟਨ<br>*ਹਿਸਟੋਰੀਕਲ ਐਸੇਜ਼ ਐਂਡ ਸਟੱਡੀਜ਼* | ਸ਼ਕਤੀ ਮਨੁੱਖ ਨੂੰ ਭ੍ਰਿਸ਼ਟ ਕਰਦੀ ਹੈ ਅਤੇ ਨਿਰੰਕੁਸ਼ ਸ਼ਕਤੀ ਮਨੁੱਖ ਨੂੰ ਪੂਰੀ ਤਰ੍ਹਾਂ ਹੀ ਭ੍ਰਿਸ਼ਟ ਕਰਦੀ ਹੈ। |
| ਸ਼ੈਕਸਪੀਅਰ<br>*ਮੇਜ਼ਰ ਫਾਰ ਮੇਜ਼ਰ* | ਦਿਓ ਜਿਤਨੀ ਸ਼ਕਤੀ ਦਾ ਮਾਲਕ ਹੋਣਾ ਬਹੁਤ ਵਧੀਆ ਗੱਲ ਹੈ, ਪਰੰਤੂ ਇਸਨੂੰ ਦਿਓ ਵਾਂਗ ਵਰਤਣਾ ਜ਼ਾਲਮਾਨਾ ਹੈ। |
| ਸਵਾਮੀ ਵਿਵੇਕਾਨੰਦ | ਸ਼ਕਤੀ ਤੋਂ ਬਿਨਾਂ ਸੰਸਾਰ ਦਾ ਉਦਾਰ ਨਹੀਂ ਹੋ ਸਕਦਾ। |
| ਸਵਾਮੀ ਦਿਆਨੰਦ ਸਰਸਵਤੀ | ਆਪਣੀ ਸ਼ਕਤੀ ਵਿਚ ਵਿਸ਼ਵਾਸ ਰੱਖਣਾ ਹੀ ਸ਼ਕਤੀਵਾਨ ਹੋਣਾ ਹੈ। |
| ਪੰਚਤੰਤਰ | ਆਪਣੀ ਸ਼ਕਤੀ ਨੂੰ ਪ੍ਰਗਟ ਨਾ ਕਰਕੇ ਸ਼ਕਤੀਸ਼ਾਲੀ ਪੁਰਸ਼ ਵੀ ਅਪਮਾਨ ਸਹਿਣ ਕਰਦਾ ਹੈ। |

## ਸ਼ਿਕਰਾ

| | |
|---|---|
| ਸ਼ਿਵ ਕੁਮਾਰ ਬਟਾਲਵੀ<br>*ਸ਼ਿਕਰਾ* | ਮਾਏ। ਨੀ ਮਾਏ।<br>ਮੈਂ ਇਕ ਸ਼ਿਕਰਾ ਯਾਰ ਬਣਾਇਆ<br>ਓਹਦੇ ਸਿਰ ਤੇ ਕਲਗੀ<br>ਤੇ ਉਹਦੇ ਪੈਰੀਂ ਝਾਂਜਰ<br>ਤੇ ਉਹ ਚੋਗ ਚੁਗੀਂਦਾ ਆਇਆ।<br>- - - - - - - - - - - - - -<br>ਚੂਰੀ ਕੁੱਟਾਂ<br>ਤੇ ਉਹ ਖਾਂਦਾ ਨਾਹੀਂ<br>ਉਹਨੂੰ ਦਿਲ ਦਾ ਮਾਸ ਖੁਆਇਆ<br>ਇਕ ਉਡਾਰੀ ਐਸੀ ਮਾਰੀ<br>ਉਹ ਮੁੜ ਵਤਨੀ ਨਹੀਂ ਆਇਆ। |

## ਸ਼ਖਸੀਅਤ

| | |
|---|---|
| ਮੁਹੰਮਦ ਇਕਬਾਲ | ਖੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਹਿਰੀਰ ਸੇ ਪਹਿਲੇ,<br>ਖ਼ੁਦਾ ਬੰਦੇ ਸੇ ਖੁਦ ਪੂਛੇ, ਬਤਾ ਤੇਰੀ ਰਜ਼ਾ ਕਿਆ ਹੈ? |

| | |
|---|---|
| ਅਲਬਰਟ ਆਇਨਸਟੀਨ<br>*ਆਊਟ ਆਫ਼ ਮਾਈ ਲੇਟਰ ਯੀਅਰਜ਼* | ਸ਼ਖਸੀਅਤ ਜੋ ਅਸੀਂ ਸੁਣਦੇ ਹਾਂ ਅਤੇ ਕਹਿੰਦੇ ਹਾਂ ਉਸ ਨਾਲ ਨਹੀਂ ਬਣਦੀ ਸਗੋਂ ਮਿਹਨਤ ਅਤੇ ਕਾਰਜ ਦੁਆਰਾ ਬਣਦੀ ਹੈ। |
| ਚਾਰਲਸ ਐਮ. ਸ਼ਵਾਬ<br>*ਟੈੱਨ ਕਮਾਂਡਮੈਂਟਸ ਆਫ਼ ਸਕਸੈੱਸ* | ਸ਼ਖਸੀਅਤ ਮਨੁੱਖ ਲਈ ਉਸੇ ਤਰ੍ਹਾਂ ਹੈ ਜਿਵੇਂ ਇਕ ਫੁੱਲ ਲਈ ਸੁਗੰਧੀ। |
| ਪ੍ਰ. ਪੂਰਨ ਸਿੰਘ<br>*ਕਸਰਤ ਤੇ ਮਿੱਠਾ ਬੋਲਣਾ* | ਕੀਰਤ, ਸਿਫ਼ਤ ਸਲਾਹ ਕਰਨ ਨਾਲ ਸਾਡੀ ਆਪਣੀ ਸ਼ਖਸੀਅਤ ਉੱਚੀ, ਮਿੱਠੀ ਤੇ ਡੂੰਘੀ ਹੁੰਦੀ ਹੈ। |
| ਸਵੇਟ ਮਾਰਡਨ | ਤਰੁੱਟੀਪੂਰਨ ਵਿਅਕਤੀਤਵ ਹਰੇਕ ਥਾਂ ਤੇ ਹਾਨੀਕਾਰਕ ਹੁੰਦਾ ਹੈ। |
| ਅਗਿਆਤ | ਚਰਿੱਤਰ ਮਨੁੱਖ ਦੀ ਇਮਾਰਤ ਦਾ ਅੰਦਰੂਨੀ ਦਰਵਾਜ਼ਾ ਹੈ ਅਤੇ ਸਖਸ਼ੀਅਤ ਬਾਹਰੀ। |

## ਜ਼ਿੰਦਗੀ

| | |
|---|---|
| ਸ਼ੇਖ ਫਰੀਦ<br>*ਪੰਨਾ 1379* | ਫਰੀਦਾ ਚਿੰਤ ਖਟੋਲਾ, ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ।<br>ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ। |
| ਸ਼ੇਖ ਫਰੀਦ<br>*ਪੰਨਾ 1379* | ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥<br>ਲੇਖਾ ਰਬੁ ਮੰਗੇਸੀਆ ਤੂੰ ਆਹੋ ਕੇਰ੍ਹੇ ਕੰਮਿ॥ |
| ਗੁਰੂ ਨਾਨਕ ਦੇਵ<br>*ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 156* | ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥<br>ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥ |
| ਮੌਲਾ ਬਖਸ਼ ਕੁਸ਼ਤਾ | ਮਰਨਾ ਭਲਾ ਹੈ ਓਸ ਦਾ ਜੋ ਜੀਵਿਆ ਆਪਣੇ ਲਈ।<br>ਜੀਵਣਾ ਹੈ ਓਸ ਦਾ ਜੋ ਮਰ ਗਿਆ ਦੂਜੇ ਲਈ। |
| ਗੇਟੇ | ਬਿਨਾ ਉਦੇਸ਼ ਜਿਉਣਾ ਅਕਾਲ ਮੌਤ ਹੈ। |
| ਸ਼ੇਕਸਪੀਅਰ<br>*ਮੈਕਬੈਥ* | ਜ਼ਿੰਦਗੀ ਇਕ ਬੇਵਕੂਫ਼ ਦੁਆਰਾ ਸੁਣਾਈ ਗਈ ਕਹਾਣੀ ਹੈ ਜੋ ਸ਼ੋਰ ਸ਼ਰਾਬੇ ਨਾਲ ਭਰਪੂਰ ਹੈ ਅਤੇ ਜਿਸਦੇ ਕੋਈ ਅਰਥ ਨਹੀਂ ਹਨ। |
| ਸ਼ੇਕਸਪੀਅਰ | ਜ਼ਿੰਦਗੀ ਇਕ ਰੰਗਮੰਚ ਹੈ, ਸਾਰੇ ਮਰਦ ਅਤੇ ਔਰਤਾਂ ਕੇਵਲ ਪਾਤਰ ਹਨ। |

**ਐਮਰਸਨ**

ਜੀਵਨ ਨੀਂਦਰ ਤੋਂ ਜਾਗਣਾ ਅਤੇ ਜਾਗ ਕੇ ਸੌਣ ਦਾ ਨਾਮ ਹੈ।

**ਐਚ. ਡਬਲਿਊ ਲਾਂਗਫੈਲੋ**

ਜੀਵਨ ਦੇ ਮੈਦਾਨੇ ਜੰਗ ਵਿਚ ਮੂਕ ਪਸ਼ੂਆਂ ਵਾਂਗ ਨਾ ਵਿਚਰੋ, ਸਗੋਂ ਸੰਘਰਸ਼ ਦੇ ਨਾਇਕ ਬਣੋ।

**ਵਿਲੀਅਮ ਬਲੇਕ**

ਜੀਵਨ ਰੂਪੀ ਕੱਪੜਾ ਦੁੱਖਾਂ ਅਤੇ ਸੁੱਖਾਂ ਦਾ ਬੁਣਿਆ ਹੋਇਆ ਹੈ।

**ਬਰਨਾਰਡ ਸ਼ਾਅ**
*ਮੈਨ ਐਂਡ ਸੁਪਰਮੈਨ*

ਜ਼ਿੰਦਗੀ ਵਿਚ ਦੋ ਤਰਾਸਦੀਆਂ ਹੁੰਦੀਆਂ ਹਨ: ਪਹਿਲੀ ਤੁਹਾਡੇ ਦਿਲ ਦੀ ਇੱਛਾ ਪੂਰੀ ਨਾ ਹੋਣੀ ਅਤੇ ਦੂਸਰੀ ਇਹ ਪੂਰੀ ਹੋ ਜਾਵੇ।

**ਜਵਾਹਰ ਲਾਲ ਨਹਿਰੂ**

ਜੀਵਨ ਵਿਕਾਸ ਦਾ ਸਿਧਾਂਤ ਹੈ, ਸਥਿਰ ਰਹਿਣ ਦਾ ਨਹੀਂ।

**ਪ੍ਰੇਮਚੰਦ**

ਖਾਣ ਅਤੇ ਪੀਣ ਦਾ ਨਾਮ ਜੀਵਨ ਨਹੀਂ ਹੈ। ਜੀਵਨ ਨਾਮ ਹੈ ਸਦਾ ਅੱਗੇ ਵਧਦੇ ਰਹਿਣ ਦੀ ਲਗਨ ਦਾ।

**ਲਾਲਾ ਲਾਜਪਤ ਰਾਏ**

ਜ਼ਿੰਦਗੀ ਤਾਂ ਖਿਚਾ-ਖਿਚੀ ਅਤੇ ਜੱਦੋ ਜਹਿਦ ਦਾ ਦੂਜਾ ਨਾਉਂ ਹੈ।
ਕੀ ਕੋਈ ਆਦਮੀ ਜਾਂ ਕੌਮ ਇਸ ਜਦੋ ਜਹਿਦ ਨੂੰ ਪਿੱਠ ਦੇ ਕੇ, ਜੰਗਲਾਂ ਵਿਚ ਭਗਤੀ ਦਾ ਪ੍ਰੋਗ੍ਰਾਮ ਬਣਾਕੇ, ਸਾਧੂ ਜਾਂ ਫਕੀਰ ਬਣਕੇ, ਜ਼ਿੰਦਾ ਕਹਾਉਣ ਦਾ ਹੱਕਦਾਰ ਹੋ ਸਕਦਾ ਹੈ।

**ਅੰਮ੍ਰਿਤਾ ਪ੍ਰੀਤਮ**

ਹਰ ਇਕ ਜ਼ਿੰਦਗੀ ਇਕ ਬੰਦ ਕਮਰੇ ਵਾਕੁਰ ਹੁੰਦੀ ਹੈ ਜਿਸਦੀ ਬਾਰੀ ਦਾ ਮੂੰਹ ਕੁਦਰਤ ਦੇ ਵਿਕਾਸ ਵੱਲ ਖੁਲ੍ਹਦਾ ਰਹਿੰਦਾ ਹੈ, ਫਰਕ ਸਿਰਫ਼ ਏਨਾ ਹੈ ਕਿ ਕਮਰੇ ਦੀ ਬਾਰੀ ਦਾ ਮੂੰਹ ਖੋਲਣਾ ਤੇ ਮਾਰਨਾ ਮਨੁੱਖ ਦੇ ਆਪਣੇ ਹੱਥ ਵਿਚ ਹੈ, ਪਰ ਜ਼ਿੰਦਗੀ ਦੀ ਬਾਰੀ ਉਹ ਬੇਬਸੀ ਹੈ ਜਿਸਦੇ ਭਿਤ ਖੋਲ੍ਹਣੇ ਜਾ ਭੀੜਨੇ ਆਪਣੇ ਵੱਸ ਵਿਚ ਨਹੀਂ।

**ਅੰਮ੍ਰਿਤਾ ਪ੍ਰੀਤਮ**

ਸਾਬਤ ਵਫ਼ਾ ਤੇ ਪਿਆਰ ਜ਼ਿੰਦਗੀ ਦਾ ਮਕਸਦ ਏ।
ਕਿਤਾਬਾਂ ਤੇ ਤਸਵੀਰਾਂ ਹਮੇਸ਼ਾਂ ਮਕਸਦ ਪੇਸ਼ ਕਰਦੀਆਂ ਨੇ ਤਾਂ ਕਿ ਜੀਵਨ ਦਾ ਉਹ ਸੁਪਨਾ ਹਮੇਸ਼ਾਂ ਸਾਹਮਣੇ ਰਹੇ।

**ਅੰਮ੍ਰਿਤਾ ਪ੍ਰੀਤਮ**

ਕਹਿਰ ਵੀ ਜ਼ਿੰਦਗੀ ਕਰਦੀ ਹੈ
ਪਰ ਕਰਮ ਵੀ ਜ਼ਿੰਦਗੀ ਕਰਦੀ ਹੈ।

**ਅੰਮ੍ਰਿਤਾ ਪ੍ਰੀਤਮ**

ਮਨੁੱਖ ਆਪਣੀ ਜ਼ਿੰਦਗੀ ਵਿਚ ਜੋ ਸਭ ਤੋ ਵੱਡੀਆਂ ਗਲਤੀਆਂ ਕਰਦਾ ਏ ਉਹ ਦੋ ਗਲਤੀਆਂ ਨੇ। ਇਕ ਗਲਤੀ ਤਾਂ ਇਹ ਹੁੰਦੀ ਏ ਕਿ ਜ਼ਿੰਦਗੀ ਦੇ ਕੰਢੇ ਉਤੇ ਖਲੋ ਕੇ ਵਰ੍ਹਿਆਂ ਬੱਧੀ ਜ਼ਿੰਦਗੀ ਨੂੰ ਤਕਦੇ ਰਹਿਣਾ ਪਰ ਕਦੇ ਵੀ ਉਹਦੀਆਂ ਛੱਲਾਂ ਨੂੰ ਛੋਹਣ ਦਾ ਖਤਰਾ ਨਾ ਸਹੇੜਨਾ। ਅਖੀਰ ਵਿਚ ਮਨੁੱਖ ਦੇ ਹੱਥ ਪਛਤਾਵੇ ਤੋਂ

ਸਿਵਾ ਕੁਝ ਨਹੀਂ ਰਹਿ ਜਾਂਦਾ। ਤੇ ਦੂਸਰੀ ਗਲਤੀ-ਕੰਢੇ ਦੀ ਸੁੰਞ ਤੋਂ ਘਬਰਾ ਕੇ ਕਿਤੇ ਵੀ ਛਾਲ ਮਾਰ ਦੇਣੀ।

**ਪ੍ਰਿੰਸੀਪਲ ਤੇਜਾ ਸਿੰਘ**

ਮਨੁੱਖ ਦੇ ਜੀਵਨ ਦਾ ਮਨੋਰਥ ਕੁਝ 'ਪ੍ਰਾਪਤ' ਕਰਨਾ ਨਹੀਂ, ਬਲਕਿ ਆਪਣੇ ਆਪ ਨੂੰ ਕੁਝ 'ਬਣਾਉਣਾ' ਹੈ। ਆਪਣੇ ਆਪ ਨੂੰ ਮਨੁੱਖਤਾ ਦੇ ਉਰੇ ਤੇ ਉੱਚੇ ਸਿਖਰ ਤੇ ਪਹੁੰਚਾਉਣਾ ਹੈ ਤਾਂ ਕਿ ਕਰਤਾ ਜੀ ਆਪਣੀ ਕਿਰਤ ਨੂੰ ਆਪਣੇ ਜਿਹਾ ਬਣਦਾ ਵੇਖ ਕੇ ਖੁਸ਼ ਹੋਣ।

**ਗੁਰਦਿਆਲ ਸਿੰਘ**
*ਓਪਰਾ ਘਰ*

ਇਕ ਨਿੱਕੀ ਜਹੀ ਉਮਰ ਸਾਨੂੰ ਮਿਲੀ ਹੈ, ਜੇ ਏਹੋ ਅਸੀਂ ਸੋਗਾਂ ਦੇ ਕਹਿਰੀ ਸਾਗਰ ਦੀਆਂ ਤੂਫ਼ਾਨੀ ਲਹਿਰਾਂ ਵਿਚ ਫਸ ਕੇ ਗੁਆ ਲਈ ਤਾਂ ਜੀਵਨ ਅਕਾਰਥ ਹੈ। ਆਪਣੇ ਸਾਰੇ ਤਾਣ ਨਾਲ ਇਹਨਾਂ ਲਹਿਰਾਂ ਉਤੇ ਅਫੋਪਲੇ ਹਿਮਤ ਚੱਪੂਆਂ ਨਾਲ ਆਪਣੀ ਨਈਆਂ ਨੂੰ ਠੇਲ੍ਹਦੇ ਕੰਢੇ ਉਰੇ ਲੇ ਆਓ- ਕੋਈ ਤੂਫ਼ਾਨ ਸਥਾਈ ਨਹੀਂ ਹੁੰਦਾ, ਉਹ ਅਵੱਸ਼ ਰੁਕੇਗਾ।

**ਪ੍ਰੋ. ਮੋਹਨ ਸਿੰਘ**
*ਜੀਵਨ*

ਹੈ ਜੀਵਨ ਦੁੱਖ ਵੰਡਾਣਾ,
ਤੇ ਅੱਗ ਬਗਾਨੀ ਸੜਨਾ।
ਮਰਨੇ ਦੀ ਖਾਤਰ ਜੀਣਾ,
ਜੀਣੇ ਦੀ ਖਾਤਰ ਮਰਨਾ।
ਜੀਵਨ ਹੈ ਲੜਨਾ ਖਹਿਣਾ।
ਜੀਵਨ ਹੈ ਢਾਣਾ ਢਹਿਣਾ।
ਜੀਵਨ ਹੈ ਤੁਰਦੇ ਰਹਿਣਾ।
ਤੇ ਕੋਈ ਪੜਾ ਨਾ ਕਰਨਾ।

**ਪ੍ਰੋ. ਮੋਹਨ ਸਿੰਘ**
*ਅਮਲ*

ਚਲੋ ਕਿ ਚਲਣਾ ਹੀ ਹੈ ਜ਼ਿੰਦਗੀ ਦਾ ਦੂਜਾ ਨਾਂ,
ਖਲੋਣਾ ਮੌਤ ਹੈ, ਚਲਣਾ ਹੈ ਜ਼ਿੰਦਗੀ ਅਸਗਾਹ।
ਖਲੋਤੀ ਬੂੰਦ ਬਣੇ ਵਿਸ ਯਾ ਵੱਧ ਤੋਂ ਵੱਧ ਮੋਤੀ,
ਤੁਰਨ ਜੇ ਕਣੀਆਂ ਤਾਂ ਬਣ ਜਾਏ ਸ਼ੂਕਦਾ ਦਰਿਆ।

**ਸ਼ਿਵ ਕੁਮਾਰ ਬਟਾਲਵੀ**
*ਮਸੀਹਾ*

ਜ਼ਿੰਦਗੀ ਇਕ ਖਾਬ ਨਹੀਂ,
ਮਗੋਂ ਜ਼ਿੰਦਗੀ ਇਕ ਫਰਜ਼ ਹੈ।

**ਡਾ. ਮੋਹਨ ਸਿੰਘ ਦੀਵਾਨਾ**
*ਪਿੰਜਰੇ ਦਾ ਪੰਛੀ*

ਜੀਵਨ ਪੂਰੀ ਖੁੱਲ੍ਹ ਹੈ, ਜੀਵਨ ਹੈ ਸੁਖ ਦੁਖ
ਅੰਦਰ ਸ਼ੀਸ਼ ਮਹਿਲ ਦੇ, ਸੁੱਕਿ ਹਰਿਆ ਰੁੱਖ।

**ਬਰਜਿੰਦਰ ਹਮਦਰਦ**

ਮਨੁੱਖ ਕਈ ਤਰ੍ਹਾਂ ਦੀ ਜ਼ਿੰਦਗੀ ਜਿਉਂਦਾ ਹੈ। ਬਹੁਤ ਵਾਰ ਮਨੁੱਖ ਦੀ ਬਾਹਰਲੀ ਜੀਵੀ ਜਾ ਰਹੀ ਜ਼ਿੰਦਗੀ ਨਾਲ ਉਸਦੀ ਅੰਦਰਲੀ ਜੀਵੀ ਜਾ ਰਹਿ ਜ਼ਿੰਦਗੀ ਨਾਲ ਮੇਲ ਨਹੀਂ ਖਾਂਦੀ। ਉਹ ਬਾਹਰੋਂ ਖੁਸ਼ ਹੈ, ਸ਼ਾਂਤ ਹੈ ਪਰ ਅੰਦਰੋਂ, ਇਕ ਪੀਸਦੀ ਕੋਈ ਕਸ਼ਮਕਸ਼ ਉਸਦੇ ਜੀਵਨ ਰੌਅ ਦੀਆਂ ਧਾਰਾਂ ਮੋੜ ਰਹੀ ਹੈ।

| | |
|---|---|
| **ਕਪੂਰ ਸਿੰਘ ਘੁੰਮਣ** | ਜ਼ਿੰਦਗੀ ਵਿਚ ਗਮ ਤੇ ਦੁੱਖ ਤੋਂ<br>ਬਚ ਕੇ ਰਹਿਣਾ ਹੈ ਮੁਹਾਲ<br>ਕਿਸ ਤਰ੍ਹਾਂ ਕੋਈ ਪਾਣੀਆਂ ਨੂੰ<br>ਭਿਜਿਆਂ ਬਿਨ ਤਰ ਲਵੇ - - - -। |
| **ਗੁਰਬਖਸ਼ ਸਿੰਘ ਪ੍ਰੀਤਲੜੀ**<br>*ਉਮਰ ਲੰਮੀ ਹੋ ਸਕਦੀ ਹੈ* | ਜ਼ਿੰਦਗੀ ਦਾ ਆਦਰਸ਼ ਰੂਹਾਨੀ ਅਤੇ ਸਰੀਰਕ ਪੂਰਨਤਾ ਹੋਣਾ ਚਾਹੀਦਾ ਹੈ। |
| **ਗੁਰਬਖਸ਼ ਸਿੰਘ ਪ੍ਰੀਤਲੜੀ** | ਜ਼ਿੰਦਗੀ ਪਿਆਰ ਹੈ, ਸਾਂਝ ਹੈ, ਖਿਮਾ ਹੈ। ਦੁਸ਼ਮਨੀ, ਬਦਲਾ ਤੇ ਨਫਰਤ ਮੌਤ ਦੇ ਤਿੰਨ ਮੂੰਹ ਹਨ। |
| **ਰਜਨੀਸ਼ ਓਸ਼ੋ**<br>*ਕਸਤੂਰੀ ਕੁੰਡਲ ਬਸੈ* | ਜ਼ਿੰਦਗੀ ਜੇਕਰ ਦੋ ਸੌ ਸਾਲਾਂ ਦੀ ਹੋਵੇ, ਤਾਂ ਤੁਸੀਂ ਇਕ ਆਦਮੀ ਨਹੀਂ ਪਾਓਗੇ ਜਿਹੜਾ ਬਿਨਾਂ ਪਾਗਲ ਹੋਏ ਮਰ ਜਾਏ। ਜ਼ਿੰਦਗੀ ਘੱਟ ਹੈ, ਇਸ ਲਈ ਇਹ ਨਹੀਂ ਹੁੰਦਾ। |
| **ਰਜਨੀਸ਼ ਓਸ਼ੋ**<br>*ਕਸਤੂਰੀ ਕੁੰਡਲ ਬਸੈ* | ਜੀਵਨ ਸਾਹ ਤੋਂ ਵੀ ਡੂੰਘਾ ਹੈ। ਸਾਹ ਨਾਲ ਤਾਂ ਸਰੀਰ ਚਲ ਰਿਹਾ ਹੈ, ਜੀਵਨ ਨਹੀਂ। |
| **ਅਗਿਆਤ** | ਸਾਹ ਲੈਣਾ ਜੀਣਾ ਨਹੀਂ ਹੁੰਦਾ। ਜੀਣਾ ਤਾਂ ਸੂਰਜ ਬਣਨਾ ਹੁੰਦਾ ਹੈ ਜੋ ਆਪਣੇ ਨੂਰ ਨਾਲ ਦੂਰ ਦੂਰ ਤਕ ਚੌਗਿਰਦੇ ਨੂੰ ਰੋਸ਼ਨ ਕਰ ਦੇਵੇ। ਇਹ ਦਰਿਆ ਵਾਂਗ ਹੁੰਦਾ ਹੈ ਉਛਲਦਾ, ਕੁੱਦਦਾ ਤੇ ਅੱਗੇ ਵੱਧਦਾ ਹੈ, ਮੌਸਮ ਬਹਾਰ ਹੁੰਦਾ ਹੈ, ਨਵੇਂ ਰੰਗ ਰੂਪ ਦੀਆਂ ਬੁਲੰਦੀਆਂ ਛੂਹਣਾ ਤੇ ਆਪਣੇ ਚੌਗਿਰਦੇ ਨੂੰ ਮਹਿਕਾਂ ਨਾਲ ਭਰਨਾ, ਸੰਗੀਤ ਦੀ ਅੰਮ੍ਰਿਤ ਧੁਨ ਦੀ ਤਰ੍ਹਾਂ ਸਰੋਤਿਆਂ ਨੂੰ ਰੂਹਾਨੀ ਸਰੂਰ ਬਖਸ਼ਣਾ ਹੁੰਦਾ ਹੈ, ਚਹਿਕਦੇ ਪੰਛੀਆਂ ਵਾਂਗ ਉਚੀਆਂ ਉਡਾਣਾਂ ਭਰਨਾ ਤੇ ਹਵਾ ਦੀ ਤਰ੍ਹਾਂ ਖੁਲ੍ਹੇ ਦਰ ਤੇ ਦਸਤਕ ਦੇਣਾ ਹੁੰਦਾ ਹੈ, ਤੂਫਾਨਾਂ ਤੇ ਬਿਜਲੀਆਂ ਨਾਲ ਅੱਖ ਮਚੋਲੀ ਕਰਦੇ ਉਸ ਦਾਤ ਨੂੰ ਸੰਭਾਲਣ ਦਾ ਨਾਂ ਹੈ ਜਿਸਨੇ ਕਤਰੇ ਤੋਂ ਮੋਤੀ ਬਣਨਾ ਹੈ। |
| **ਅਗਿਆਤ** | ਸ਼ੂਕਦੇ ਦਰਿਆ ਵਾਂਗ ਜ਼ਿੰਦਗੀ ਦਾ ਵਹਿਣ ਨਿਰੰਤਰ ਹੈ ਜੋ ਸਾਰੀਆਂ ਰੁਕਾਵਟਾਂ ਪਾਰ ਕਰਕੇ ਅੰਤ ਵਿਸ਼ਾਲ ਸਾਗਰ ਵਿਚ ਲੀਨ ਹੋ ਜਾਂਦਾ ਹੈ। |
| **ਪੀ. ਬੇਲੇ** | ਅਸੀਂ ਕੰਮਾਂ ਵਿਚ ਜਿਉਂਦੇ ਹਾਂ, ਸਾਲਾਂ ਵਿਚ ਨਹੀਂ;<br>ਵਿਚਾਰਾਂ ਵਿਚ, ਸਾਹਾਂ ਵਿਚ ਨਹੀਂ ; ਭਾਵਨਾਵਾਂ ਵਿਚ, ਡਾਇਲ ਦੇ ਅੰਕਾਂ ਵਿਚ ਨਹੀਂ। ਸਾਨੂੰ ਸਮੇਂ ਦੀ ਗਿਣਤੀ ਦਿਲ ਦੀਆਂ ਧੜਕਣਾਂ ਦੁਆਰਾ ਕਰਨੀ ਚਾਹੀਦੀ ਹੈ।। ਉਹ ਸਭ ਤੋਂ ਵੱਡੀ ਉਮਰ ਭੋਗਦਾ ਹੈ ਜਿਹੜਾ ਸਭ ਤੋਂ ਵੱਧ ਸੋਚਦਾ ਹੈ, ਸਭ ਤੋਂ ਵੱਧ ਨੇਕੀ ਮਹਿਸੂਸ ਕਰਦਾ ਹੈ ਅਤੇ ਸਭ ਤੋਂ ਵਧੀਆ ਕਾਰਜ ਕਰਦਾ ਹੈ। |

## ਜ਼ਮੀਰ

**ਪੀਟਰ ਹੋਬਲ**

ਤੁਸੀ ਖੜ੍ਹੇ ਹੋ ਜੀਵਨ ਦੇ ਚੁਰੱਸਤੇ ਤੇ
ਚੁਣੀਏ ਕਿਹੜਾ ਰਸਤਾ? ਫੈਸਲਾ ਕਰ ਨਹੀਂ ਸਕਦੇ
ਪੁੱਛ ਵੇਖੋ ਆਪਣੀ ਜ਼ਮੀਰ ਤੋਂ, ਹੈ ਉਹ ਤੁਹਾਡੇ ਨਾਲ ਹੀ
ਸਮਝਦੀ ਹੈ ਹਰ ਭਾਸ਼ਾ। ਬਣਾਓ ਇਸਨੂੰ ਆਪਣੀ ਰਹਿਨੁਮਾ।

**ਲਾਲਾ ਹਰਦਿਆਲ**

ਜੇ ਮੈਂ ਆਪਣੀ ਜ਼ਮੀਰ ਨੂੰ ਕਤਲ ਕਰਾਂਗਾ ਤਾਂ ਇਹ ਯਕੀਨਨ ਹੀ ਉਹ ਮੈਨੂੰ ਕਤਲ ਕਰ ਦੇਵੇਗੀ।

**ਲਾਲਾ ਹਰਦਿਆਲ**
*ਹਿੰਟਸ ਫਾਰ ਸੈਲਫ ਕਲਚਰ*

ਪਿਆਰ ਤੋਂ ਉੱਤਮ ਅਤੇ ਨਿੱਜੀ ਖੁਸ਼ੀ ਤੋਂ ਅਗੇਰੇ ਆਪਣੇ ਸਿੰਘਾਸਨ ਤੇ ਬਿਰਾਜਮਾਨ ਹੈ, ਸਾਡੀ ਜ਼ਮੀਰ। ਇਹ ਸਾਡੀ ਰਹਿਨੁਮਾ ਹੈ ਅਤੇ ਪਿਆਰ ਨੂੰ ਹਰ ਹਾਲਤ ਵਿਚ ਇਸਦੇ ਪਿੱਛੇ ਲੱਗਣਾ ਚਾਹੀਦਾ ਹੈ।

**ਮਹਾਤਮਾ ਗਾਂਧੀ**

ਨਿਰਮਲ ਜ਼ਮੀਰ ਨੂੰ ਜੋ ਪ੍ਰਤੀਤ ਹੁੰਦਾ ਹੈ, ਉਹੀ ਸੱਚ ਹੈ।

**ਬਾਇਰਨ**

ਮਨੁੱਖ ਦੀ ਜ਼ਮੀਰ ਹੀ ਪ੍ਰਮਾਤਮਾ ਦੀ ਬਾਣੀ ਹੈ।

## ਕੁਝ ਹੋਰ...

**ਅੰਮ੍ਰਿਤਾ ਪ੍ਰੀਤਮ**

ਸ਼ਰਾਫਤ ਇਨਸਾਨ ਦੀ ਰਬੀਅਤ ਵਿਚ ਹੁੰਦੀ ਹੈ ਉਸਦੀ ਵਿਰਾਸਤ ਵਿਚ ਨਹੀਂ।

**ਸੈਂਟ ਅਗਸਟੀਨ**

ਲੋੜ ਕਿਸੇ ਕਾਨੂੰਨ ਨੂੰ ਨਹੀਂ ਮੰਨਦੀ।

**ਇਕ ਲਾਤੀਨੀ ਕਹਾਵਤ**

ਲੋੜ ਕਾਢ ਦੀ ਮਾਂ ਹੈ।

**ਪ੍ਰੋ. ਅਜਮੇਰ ਸਿੰਘ ਔਲਖ**
*ਰੀਂਗੀਆ*

ਮਾਂ ਨੂੰ ਆਪਣੇ ਘਰੋਂ ਬੇਘਰ ਕਰਕੇ
ਤੈਨੂੰ ਘਰ ਵਸਾਉਣ ਦਾ ਚਾਅ ਚੜ੍ਹਿਆ
ਜਿਹਦੀ ਛੱਤ ਵਿਚ ਪਹਿਲਾਂ ਹੀ ਹੋਣ ਵਿਰਲਾਂ,
ਕਿਵੇਂ ਮੀਂਹਾਂ ਤੋਂ ਕਰੂ ਬਚਾਅ ਅੜਿਆ।

**ਲਾਂਗਫੈਲੋ**
*ਏ ਸਾਮ ਆਫ ਲਾਈਫ*

ਮਿਹਨਤ ਅਤੇ ਇੰਤਜ਼ਾਰ ਕਰਨਾ ਸਿੱਖੋ।

**ਇਕ ਕਹਾਵਤ**

ਜੋ ਇੰਤਜ਼ਾਰ ਵਿਚ ਸਵਾਦ ਹੈ ਉਹ ਦੀਦਾਰ ਵਿਚ ਨਹੀਂ।

**ਸ਼ੈਕਸਪੀਅਰ**
*ਹੈਮਲਟ*

ਸੰਖੇਪਤਾ ਬੁੱਧੀਮਾਨਤਾ ਦੀ ਰੂਹ ਹੁੰਦੀ ਹੈ।

**ਕਾਰਡੀਨਲ ਗਿਬਨਜ਼**
*ਸੰਬੋਧਨ, 1909*

ਸੁਧਾਰ ਅੰਦਰੋਂ ਹੋਣਾ ਚਾਹੀਦਾ ਹੈ ਬਾਹਰ ਤੋਂ ਨਹੀਂ।
ਤੁਸੀਂ ਨੇਕੀ ਲਈ ਕਾਨੂੰਨ ਨਹੀਂ ਬਣਾ ਸਕਦੇ।

**ਆਸਕਰ ਵਾਈਲਡ**
*ਲੇਡੀ ਵਿੰਡਰਮੇਅਰਜ਼ ਫੈਨ, III*

ਸਨਕੀ ਉਹ ਮਨੁੱਖ ਹੁੰਦਾ ਹੈ ਜੋ ਹਰ ਵਸਤ ਦੀ ਕੀਮਤ ਜਾਣਦਾ ਹੈ ਪਰੰਤੂ ਕਿਸੇ ਦੀ ਵੀ ਮਹੱਤਤਾ ਨਹੀਂ ਸਮਝਦਾ।

**ਅੰਮ੍ਰਿਤਾ ਪ੍ਰੀਤਮ**

ਸਵੈ ਮਾਨ ਮਨੁੱਖ ਦੀਆਂ ਕਾਬਲੀਅਤਾਂ ਦੇ ਲੰਬੇ ਅਮਲ ਦਾ ਨਿਚੋੜ ਹੁੰਦਾ ਹੈ। ਇਹ ਕਿਸੇ ਜਿਊਂਦੇ ਜੂਝਦੇ ਇਨਸਾਨ ਦੀ ਕਮਾਈ ਹੁੰਦਾ ਹੈ ਪਰ ਇਹ ਕਿਸੇ ਸੋਹਣੀ ਤੋਂ ਸੋਹਣੀ ਵਸਤੂ ਦੀ ਵੀ ਤਕਦੀਰ ਨਹੀਂ ਹੋ ਸਕਦਾ।

**ਸਵੇਟ ਮਾਰਡਨ**

ਆਪਣੇ ਆਪ ਨੂੰ ਤੁੱਛ ਅਤੇ ਨੀਚ ਸਮਝਣਾ ਬਹੁਤ ਹਾਨੀਕਾਰਕ ਹੈ।

**ਲਵਲੇਸ**
*ਟੂ ਐਲਥੀਆ ਫਰਾਮ ਪਰਿਜ਼ਨ*

ਪੱਥਰ ਦੀਆਂ ਦੀਵਾਰਾਂ ਕੈਦ ਨਹੀਂ ਬਣਾਉਂਦੀਆਂ ਅਤੇ ਨਾ ਹੀ ਲੋਹੇ ਦੇ ਸਰੀਏ ਪਿੰਜਰਾ ਬਣਾਉਂਦੇ ਹਨ।

**ਸੁਕਰਾਤ**

ਪ੍ਰਸਿੱਧੀ, ਬਹਾਦਰੀ ਭਰਪੂਰ ਕਾਰਨਾਮਿਆਂ ਦੀ ਖੁਸ਼ਬੂ ਹੁੰਦੀ ਹੈ।

**ਪ੍ਰੋ. ਪੂਰਨ ਸਿੰਘ**

ਖਿਆਲ ਸੋਚੇ ਨਹੀਂ ਜਾਂਦੇ, ਆਪ ਮੁਹਾਰੇ ਚਿੱਟੇ ਬਾਜ਼ਾਂ ਵਾਂਗ ਉਡਾਰੀ ਮਾਰ ਨੀਲੇ ਗਗਨ ਵਿਚ ਆਪਣੇ ਸੁਹਣੇ ਖੰਭਾਂ ਦੀ ਫਰਫਰਾਹਟ ਵਿਚ ਰੂਪਮਾਨ ਹੁੰਦੇ ਹਨ।

**ਬਾਵਾ ਬਲਵੰਤ**

ਤੇਰਾ ਖਿਆਲ ਹੀ ਕਾਫ਼ੀ ਹੈ ਜ਼ਿੰਦਗੀ ਦੇ ਲਈ
ਤੜਪ ਹੀ ਕਾਫ਼ੀ ਹੈ ਇਕ ਉਮਰ ਭਰ ਕਵੀ ਦੇ ਲਈ।

**ਇਕ ਕਹਾਵਤ**

ਹੀਰਾ ਜੌਹਰੀ ਦੇ ਹੱਥ ਆ ਜਾਏ ਤਾਂ ਲੱਖ ਦਾ, ਅਣਜਾਣੇ ਦੇ ਹੱਥ ਆ ਜਾਏ ਤਾਂ ਕੱਖ ਦਾ।

**ਹੈਵਲਾਕ ਐਲਿਸ**
*ਦਿ ਡਾਂਸ ਆਫ ਲਾਈਫ਼*

ਨਾਚ ਸਭ ਤੋਂ ਉੱਚੀ, ਸਭ ਤੋਂ ਪ੍ਰਭਾਵਸ਼ਾਲੀ ਅਤੇ ਸਭ ਤੋਂ ਸੁੰਦਰ ਕਲਾ ਹੈ ਕਿਉਂਕਿ ਇਹ ਕੇਵਲ ਜੀਵਨ ਦੀ ਨਕਲ ਜਾਂ ਕਲਪਨਾ ਨਹੀਂ ਹੁੰਦਾ, ਇਹ ਤਾਂ ਖੁਦ ਜੀਵਨ ਹੁੰਦਾ ਹੈ।

**ਸਵਿਫਟ**

ਬਹਿਸ ਕਰਨਾ ਗੱਲ ਕਰਨ ਦਾ ਸਭ ਤੋਂ ਖਰਾਬ ਤਰੀਕਾ ਹੈ।

**ਥਿਓਡੋਰ ਹੁੱਕ**
*ਵਰਨਹਮਜ਼ ਲਾਈਫ਼*

ਜਿਤਨਾ ਵੱਡਾ ਮੂਰਖ, ਉਤਨਾ ਵਧੀਆ ਨ੍ਰਿਤਕ।

| | |
|---|---|
| **ਟੈਨੀਸਨ** | ਪੁਰਾਣੀ ਵਿਵਸਥਾ ਬਦਲਦੀ ਹੈ ਅਤੇ ਉਸਦੀ ਥਾਂ ਤੇ ਨਵੀਂ ਆ ਜਾਂਦੀ ਹੈ। |
| **ਰੌਰ** | ਚੀਜ਼ਾਂ ਨਹੀਂ ਬਦਲਦੀਆਂ, ਅਸੀ ਬਦਲਦੇ ਹਾਂ। |
| **ਇਕ ਕਹਾਵਤ** | ਤਬਦੀਲੀ ਕੁਦਰਤ ਦਾ ਨਿਯਮ ਹੈ। |
| **ਸੁਲਤਾਨ ਬਾਹੂ** | ਜੇ ਰੱਬ ਮਿਲਦਾ ਜੰਗਲ ਭਵਿਆਂ,<br>ਮਿਲਦਾ ਗਊਆਂ ਵੱਛੀਆਂ ਹੂ<br>ਜੇ ਰੱਬ ਮਿਲਦਾ ਤੀਰਥ ਨਾਇਆਂ,<br>ਮਿਲਦਾ ਡੱਡੂਆਂ ਮੱਛੀਆਂ ਹੂ<br>ਜੇ ਰੱਬ ਮਿਲਦਾ ਵਾਲ ਵਧਾਇਆਂ,<br>ਮਿਲਦਾ ਭੇਡਾਂ ਸੱਸੀਆਂ ਹੂ<br>ਸਾਈਂ ਬਾਹੂ ਰੱਬ ਉਹਨਾਂ ਨੂੰ ਮਿਲਦਾ,<br>ਨੀਤਾਂ ਜਿਹਨਾਂ ਦੀਆਂ ਹੱਛੀਆਂ ਹੂ। |
| **ਨਾਨਕ ਸਿੰਘ**<br>*ਪਤਝੜ ਦੇ ਪੰਛੀ-ਵਿਕਟਰ ਹਿਊਗੋ ਦੀ ਰਚਨਾ ਦਿ ਲਾਫਿੰਗ ਮੈਨ ਦਾ ਅਨੁਵਾਦ* | ਨਿਰਾਸ਼ਤਾ ਦੇ ਹੱਥ ਬਹੁਤ ਤਕੜੇ ਹੁੰਦੇ ਹਨ। ਡਰ ਦੇ ਸਮੇਂ ਇਕ ਬਾਲਕ ਦੀ ਮੁੱਠ ਵਿਚ ਦਿਓ ਵਰਗੀ ਤਾਕਤ ਆ ਜਾਂਦੀ ਹੈ ਤੇ ਉਸ ਦੀਆਂ ਕੋਮਲ ਉਂਗਲਾਂ ਲੋਹੇ ਵਿਚ ਧੱਸ ਸਕਦੀਆਂ ਹਨ। |
| **ਨਿਕੋਲਸ ਐਮ. ਬਟਲਰ** | ਇਕ ਮਾਹਰ ਉਹ ਹੁੰਦਾ ਹੈ ਜਿਹੜਾ ਘੱਟ ਤੋਂ ਘੱਟ ਬਾਰੇ ਵਧ ਤੋਂ ਵਧ ਜਾਣਦਾ ਹੋਵੇ। |
| **ਅੰਮ੍ਰਿਤਾ ਪ੍ਰੀਤਮ** | ਮਿਥਿਹਾਸ ਤਜਰਬਿਆਂ ਦੀ ਜ਼ਬਾਨ ਹੁੰਦੀ ਹੈ- ਚਿੰਨ੍ਹਾਂ ਅਤੇ ਸੰਕੇਤਾਂ ਵਿਚ। |
| **ਰਿਚਰਡ ਐਲਡਿੰਗਟਨ**<br>*ਦਿ ਕਰਨਲਜ਼ ਡਾਟਰ* | ਇਕ ਦੇਸ਼ ਦੀ ਅਸਲੀ ਦੌਲਤ ਉਸਦੇ ਮਰਦ ਅਤੇ ਔਰਤਾਂ ਹੁੰਦੇ ਹਨ। |
| **ਐਲਬਰਟ ਹੂਬਾਰਡ**<br>*ਐਪੀਗਰਾਮਜ਼* | ਇਕ ਰੂੜ੍ਹੀਵਾਦੀ ਮਨੁੱਖ ਉਹ ਹੁੰਦਾ ਹੈ ਜੋ ਇਤਨਾ ਡਰਾਕਲ ਹੁੰਦਾ ਹੈ ਕਿ ਲੜ ਨਹੀਂ ਸਕਦਾ ਅਤੇ ਇਤਨਾ ਮੋਟਾ ਹੁੰਦਾ ਹੈ ਕਿ ਦੌੜ ਨਹੀਂ ਸਕਦਾ। |
| **ਜੇਮਜ਼. ਆਰ. ਲੌਵਲ** | ਸਾਨੂੰ ਆਉਣ ਵਾਲੇ ਸਮੇਂ ਦੀ ਡਿਉੜ੍ਹੀ ਦੇ ਜਿੰਦਰੇ ਨੂੰ ਉਸ ਚਾਬੀ ਨਾਲ ਖੋਹਲਣ ਦਾ ਯਤਨ ਨਹੀਂ ਕਰਨਾ ਚਾਹੀਦਾ ਜਿਹੜੀ ਲੰਘੇ ਜ਼ਮਾਨੇ ਵਿਚ ਵਗੇ ਹੋਏ ਲਹੂ ਨਾਲ ਜੰਗਾਲੀ ਗਈ ਹੋਵੇ। |
| **ਫਰਾਂਸਿਸ ਬੇਕਨ** | ਬਦਲਾ ਇਕ ਕਿਸਮ ਦਾ ਹੈਵਾਨੀ ਇਨਸਾਫ ਹੁੰਦਾ ਹੈ। |

| | |
|---|---|
| ਫਰਾਂਸਿਸ ਬੇਕਨ | ਜਦੋਂ ਅਸੀ ਬਦਲਾ ਲੈਂਦੇ ਹਾਂ ਤਾਂ ਆਪਣੇ ਦੁਸ਼ਮਣ ਦੇ ਬਰਾਬਰ ਆ ਜਾਂਦੇ ਹਾਂ, ਪਰ ਜਦੋਂ ਅਸੀ ਬਦਲੇ ਦੀ ਭਾਵਨਾ ਤੋਂ ਉੱਪਰ ਉੱਠ ਜਾਦੇ ਹਾਂ ਤਾਂ ਆਪਣੇ ਵਿਰੋਧੀ ਨਾਲੋਂ ਵੱਡੇ ਹੋ ਜਾਂਦੇ ਹਾਂ। |
| ਗੁਰੂ ਨਾਨਕ ਦੇਵ<br>*ਪੰਨਾ 661* | ਜਬ ਲਗਿ ਦੁਨੀਆ ਰਹੀਐ ਨਾਨਕ<br>ਕਿਛੁ ਸੁਣੀਐ ਕਿਛੁ ਕਹੀਐ ॥ |
| ਅਗਿਆਤ | ਮੁਆਫ਼ ਕਰਨਾ ਬਦਲੇ ਦੀ ਸਭ ਤੋਂ ਵਧੀਆ ਕਿਸਮ ਹੁੰਦੀ ਹੈ। |
| ਜੀ. ਬੀ. ਸ਼ਾਅ | ਆਪਣੇ ਸਾਥੀਆਂ ਪ੍ਰਤੀ ਸਭ ਤੋਂ ਬੁਰਾ ਗੁਨਾਹ ਉਹਨਾਂ ਨੂੰ ਨਫਰਤ ਕਰਨਾ ਨਹੀਂ ਸਗੋਂ ਉਹਨਾਂ ਪ੍ਰਤੀ ਉਦਾਸੀਨ ਹੋਣਾ ਹੈ, ਇਹ ਅਮਾਨਵਤਾ ਦਾ ਨਿਚੋੜ ਹੈ। |
| ਬਾਲਫੋਰ | ਇਮਤਿਹਾਨ ਇਕ ਜ਼ਰੂਰੀ ਬੁਰਾਈ ਹਨ। |
| ਚਾਰਲਸ ਕੋਲਟਨ | ਇਮਤਿਹਾਨ ਹਰ ਤਰ੍ਹਾਂ ਨਾਲ ਤਿਆਰ ਵਿਅਕਤੀਆਂ ਨੂੰ ਵੀ ਡਰਾਉਣੇ ਲਗਦੇ ਹਨ ਕਿਉਂਕਿ ਸਭ ਤੋਂ ਮੂਰਖ ਬੰਦਾ ਵੀ ਅਜਿਹੇ ਪ੍ਰਸ਼ਨ ਪੁੱਛ ਸਕਦਾ ਹੈ ਜਿਹਨਾਂ ਦਾ ਜਵਾਬ ਸਭ ਤੋਂ ਸਿਆਣਾ ਵਿਅਕਤੀ ਵੀ ਨਹੀਂ ਦੇ ਸਕਦਾ। |
| ਵਿਲੀਅਮ ਹੈਜ਼ਲਿਟ | ਯਾਤਰਾ ਕਰਨੀ ਵਿਸ਼ਵ ਦੇ ਸਭ ਤੋਂ ਵੱਧ ਸੁਹਾਵਣੇ ਅਨੁਭਵਾਂ ਵਿੱਚੋਂ ਇਕ ਹੈ। |
| ਓਲੰਪਿਕ ਮਾਟੋ | ਖੇਡ ਨੂੰ ਖੇਡ ਦੀ ਭਾਵਨਾ ਨਾਲ ਖੇਡੋ। |
| ਟੀ. ਐਚ. ਹਕਸਲੇ | ਵਿਗਿਆਨ ਕੇਵਲ ਸਿਖਿਅਤ ਅਤੇ ਸੰਗਠਿਤ ਆਮ ਸੂਝ ਬੂਝ ਹੁੰਦਾ ਹੈ। |
| ਅਲੈਗਜ਼ਾਂਡਰ ਪੋਪ | ਇਕ ਇਮਾਨਦਾਰ ਮਨੁੱਖ ਪ੍ਰਮਾਤਮਾ ਦਾ ਸਭ ਤੋਂ ਨੇਕ ਕਾਰਜ ਹੈ। |
| ਹਾਰਪਰਲੀ | ਤੁਸੀਂ ਕਿਸੇ ਬੰਦੇ ਨੂੰ ਉਤਨੀ ਦੇਰ ਤਕ ਨਹੀਂ ਸਮਝ ਸਕਦੇ ਜਿਤਨੀ ਦੇਰ ਤਕ ਉਸਦੇ ਨਜ਼ਰੀਏ ਤੋਂ ਹਾਲਾਤ ਨੂੰ ਨਾ ਦੇਖੋ। |
| ਸਰ ਜਾਨ ਹਰਸ਼ਲ | ਸ੍ਵੈ-ਮਾਨ ਸਾਰੇ ਗੁਣਾਂ ਦੀ ਅਧਾਰਸ਼ਿਲਾ ਹੈ। |
| ਥਿਓਡੋਰ ਰੂਜ਼ਵੈਲਟ | ਪ੍ਰਸਿੱਧ ਹੋਣ ਦੀ ਬਜਾਏ ਇਮਾਨਦਾਰ ਹੋਣਾ ਜ਼ਿਆਦਾ ਚੰਗਾ ਹੈ। |

# ਲੇਖਕ ਸੂਚੀ

